# ਇਤਿ ਜਿਨਿ ਕਰੀ

(ਜੀਵਨੀ ਗੁਰੂ ਤੇਗ਼ ਬਹਾਦਰ ਸਾਹਿਬ ਜੀ)

ਸਤਿਬੀਰ ਸਿੰਘ



**ਨਿਊ ਬੁੱਕ ਕੰਪਨੀ**

ਮਾਈ ਹੀਰਾਂ ਗੇਟ, ਜਲੰਧਰ।

**Iti Jin Kari**
(Life of Guru Tegh Bahadur Ji)
*by* SATBIR SINGH

Published by :
New Book Co., Mai Hiran Gate, Jalandhar. Ph : 2280045, 3093190, 2284325

ਪਹਿਲੀ ਵਾਰ : 1975, ਛੇਵੀਂ ਵਾਰ : 2000, ਸਤਵੀਂ ਵਾਰ : 2004

ਮੁੱਲ : **85** ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3093190, 2284325
Fax : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸਟਾਰ ਪਲਸ, ਨਾਰਾਇਣ ਨਗਰ, ਬਸਤੀ ਸ਼ੇਖ, ਜਲੰਧਰ।

# ਰਿਣੀ ਹਾਂ

ਸਾਹਿਬ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ, ਜਿਨ੍ਹਾਂ ਆਪ ਹੀ ਕ੍ਰਿਪਾ ਕਰਕੇ ਇਹ ਜੀਵਨੀ ਮੁਕੰਮਲ ਕਰਵਾਈ। ਉਂਞ ਨੌਵੇਂ ਪਾਤਸ਼ਾਹ ਜੀ ਦੀ ਜੀਵਨੀ ਲਿਖਣ ਸਮੇਂ ਮੇਰੀ ਦਸ਼ਾ ਵੀ ਮਹਿਮਾ ਪ੍ਰਕਾਸ਼ ਦੇ ਲਿਖਾਰੀ ਵਾਲੀ ਹੀ ਰਹੀ, ਜਿਸ ਵਿਚ ਲਿਖਿਆ ਸੀ ਕਿ ਜੇ ਕੋਈ ਕੀੜੀ ਮਿਸਰੀ ਦੇ ਪਹਾੜ ਕੋਲ ਜਾ ਕੇ ਰਤਾ ਕੁ ਚੂੰਢ ਕੇ ਇਹ ਕਹਿਣ ਲੱਗ ਪਏ ਕਿ ਉਸ ਮੇਰ ਦਾ ਹਾਥ ਪਾ ਲਿਆ ਹੈ ਤਾਂ ਕੀ ਇਹ ਗੱਲ ਮੰਨਣਯੋਗ ਹੋਵੇਗੀ :

*ਗੁਰ ਮਹਿਮਾ ਮਿਸਰੀ ਮੇਰ ਸਮ, ਅਮਿਤ ਅਗਮ ਅਪਾਰ।*
*ਚੀਰੀ, ਮੁਖ ਨਿਜ ਭਰ ਲਿਆ, ਕਛ ਅੰਤ ਨ ਪਾਰਵਾਰ।*

ਇਹ ਸੱਚ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦਾ ਜੀਵਨ, ਸ਼ਖ਼ਸੀਅਤ ਅਤੇ ਰਹਿਮਤਾਂ ਲਿਖਦੇ ਇਕ ਅਲੌਕਿਕ ਸਵਾਦ ਆਉਂਦਾ ਰਿਹਾ ਹੈ, ਪਰ ਜੇ ਇਹ ਰਸ ਲਗਾਤਾਰ ਲਿਖਤ ਵਿਚ ਨਹੀਂ ਰਹਿ ਸਕਿਆ ਤਾਂ ਕਲਮ ਦਾ ਕਸੂਰ ਨਹੀਂ। ਮਹਾਰਾਜ ਜੀ ਦੀ ਸ਼ਖ਼ਸੀਅਤ ਦੀ ਆਪਣੀ ਆਬ ਹੀ ਐਸੀ ਹੈ ਕਿ ਵਿਚਾਰੀ ਕਲਮ ਤਾਬ ਨਹੀਂ ਲਿਆ ਸਕੀ। ਇਤਿਹਾਸਕ ਗਵਾਹੀ ਵੀ ਹੈ ਕਿ ਸਮੇਂ ਦੇ ਪ੍ਰਸਿੱਧ ਕਲਾਕਾਰ ਨੇ ਜਦ ਸੱਚੇ ਪਾਤਸ਼ਾਹ ਦਾ ਚਿੱਤਰ ਬਣਾਉਣਾ ਚਾਹਿਆ ਤਾਂ ਬਾਕੀ ਅੰਗ, ਬਸਤਰ ਤਾਂ ਉਸ ਸਭ ਬਣਾ ਲਏ, ਪਰ ਜਦ ਵੀ ਚਿਹਰੇ ਦਾ ਚਿੱਤਰ ਬਣਾਉਣਾ ਚਾਹਿਆ ਤਾਂ ਕਲਮ ਡਿੱਗ ਪਵੇ। ਉਸ ਦੀ ਇਹ ਦਸ਼ਾ ਦੇਖ ਕੇ ਨੌਵੇਂ ਪਾਤਸ਼ਾਹ ਨੇ ਆਪੂੰ ਕਲਮ ਫੜ ਕੇ ਆਪਣਾ ਚਿੱਤਰ ਆਪ ਸੰਪੂਰਨ ਕੀਤਾ ਸੀ :

*ਸਗਲ ਅੰਗ ਬਸਤਰ ਸੁਭ ਲਿਖਾ।*
*ਮੁਖ ਕਮਲ ਪ੍ਰਭਾ ਨਹੀਂ ਲਿਖ ਸਕਾ।*
*ਦੇਖ ਦਿਆਲ ਕਲਮ ਹੱਥ ਲੀਨਾ।*
*ਨਿਜ ਹਾਥ ਸੁਧਾਰ ਸੰਪੂਰਨ ਕੀਨਾ।* (ਮਹਿਮਾ ਪ੍ਰਕਾਸ਼)

ਉਸ ਲਈ ਤਸਵੀਰ ਬਣਾਉਣੀ ਮੁਸ਼ਕਿਲ ਸੀ। ਮੇਰੇ ਲਈ ਤਸੱਵਰ ਕਰਨਾ ਮੁਸ਼ਕਿਲ ਸੀ। ਸਭ ਨਵੀਆਂ ਖੋਜਾਂ, ਲੱਭਤਾਂ, ਵਹੀਆਂ ਤੇ ਪੁਰਾਤਨ ਖਰੜਿਆਂ ਨੂੰ ਵਾਚ ਕੇ ਇਹ ਜੀਵਨੀ ਲਿਖੀ, ਪਰ ਫਿਰ ਵੀ ਇਹ ਅਹਿਸਾਸ ਬਣਿਆ ਰਿਹਾ ਹੈ ਕਿ ਇਨਸਾਫ਼ ਨਹੀਂ ਹੋ ਸਕਿਆ। ਕਈ ਠੇਡੇ ਲੱਗੇ ਹਨ, ਪਰ ਮਾਲਕ ਨੇ ਆਪ ਹੀ ਸੰਭਾਲ ਜੀਵਨੀ ਅੱਗੇ ਟੋਰੀ ਹੈ। ਪਰ ਅਫ਼ਸੋਸ ਉਨ੍ਹਾਂ ਲਿਖਾਰੀਆਂ ਵਿਦਵਾਨਾਂ ਅਤੇ ਇਤਿਹਾਸਕਾਰਾਂ 'ਤੇ ਹੈ ਜਿਨ੍ਹਾਂ ਕਾਹਲੀ ਨਾਲ ਕਈ ਗ਼ਲਤ ਸਿੱਟੇ ਕੱਢੇ, ਪਰ ਉਨ੍ਹਾਂ ਤੇ ਅੜਨਾ ਵੀ ਚਾਹਿਆ। ਐਸਿਆਂ ਲਿਖਾਰੀਆਂ ਬਾਰੇ, ਸਵਾ ਸੌ ਸਾਲ ਪਹਿਲਾਂ ਹੀ, ਸੂਰਜ ਪ੍ਰਕਾਸ਼ ਦੇ ਲਿਖਾਰੀ ਨੇ ਚੇਤਾਵਨੀ ਦੇ ਦਿੱਤੀ ਸੀ ਕਿ ਕਈ ਜ਼ਰ-ਖਰੀਦ, ਕਈ ਮੱਚਲੇ ਅਤੇ ਕਈ ਅਨਜਾਣ ਲਿਖਾਰੀ ਨੌਵੇਂ ਪਾਤਸ਼ਾਹ ਦੀ ਸ਼ਹਾਦਤ ਨੂੰ ਵਿਗਾੜਨ ਦਾ ਯਤਨ ਕਰਨਗੇ। ਮਾੜੇ ਬਚਨ ਲਿਖਣਗੇ। ਗੰਦ ਫਰੋਲਣਗੇ। ਸ਼ਰਧਾਲੂਆਂ ਦੇ ਹਿਰਦੇ ਦੁਖੀ ਕਰਨਗੇ। ਖੌਰ ਤੱਕ ਪਾਉਣਗੇ, ਪਰ ਉਹ ਕੁਪੱਤੇ ਜਾਣਦੇ ਨਹੀਂ ਕਿ ਮਹਾਰਾਜ ਦੀ ਸ਼ਹਾਦਤ ਵਿਗਾੜਿਆਂ ਨਹੀਂ ਵਿਗੜੇਗੀ ਕਿਉਂਕਿ ਗੁਰੂ ਜੀ ਦਾ ਸਮੁੱਚਾ ਜੀਵਨ ਗੰਗਾ ਨਿਆਈਂ ਹੈ, ਜਿਸ ਦੀ ਪਵਿੱਤਰਤਾ ਗੰਦ ਦੀ ਇਕ ਅੱਧ ਟੋਕਰੀ ਭੰਗ ਨਹੀਂ ਕਰ ਸਕਦੀ :

*"ਖੌਰੁ ਪਾਇ ਕੁਬਚ ਕੋ ਭਾਖੇ।*
*ਦੁਖਤਿ ਕਰਨ ਗਾਂਦਲੀ ਕਾਖੇ।*
*ਸੋ ਝਕ ਮਾਰਤਿ ਰਹੈਂ ਕੁਪੱਤੇ।*
*ਬਿਗਰਹਿ ਨਹਿ ਕਬਹੁ ਰਸ ਅੱਤੇ।"*

ਕਿਉਂਕਿ :

"ਸੁਰਸਰੀ ਸਮਾਨ ਗੁਰਕੀਰਤ ਪਾਵਨ।
ਜਿਸ ਕੈ ਮਿਲੇ ਪਾਪ ਗਨ ਜਾਵਨਿ।"

ਗੁਰੂ-ਜੀਵਨੀਆਂ ਲਿਖਦਿਆਂ ਮੈਂ ਇਸ ਨਤੀਜੇ ਤੇ ਪੁੱਜਾ ਹਾਂ ਕਿ ਇਤਿਹਾਸਕ ਦਿਆਨਤਦਾਰੀ ਇਸੇ ਵਿਚ ਹੈ ਕਿ ਕਾਹਲੀ ਨਾਲ ਨਿਰਣੇ ਨਾ ਲਏ ਜਾਣ। ਕੁਝ ਰਵਾਇਤਾਂ ਐਸੀਆਂ ਹਨ ਜੋ ਇਕ ਅੱਧ ਕਾਗ਼ਜ਼ ਦੇ ਟੁਕੜੇ ਦੇ ਮਿਲ ਜਾਣ ਨਾਲ ਭੰਨਣ ਦਾ ਯਤਨ ਨਹੀਂ ਕਰਨਾ ਚਾਹੀਦਾ। ਇਹ ਹੱਥਲੀ ਪੁਸਤਕ ਇਸੇ ਪੱਖੋਂ ਲਿਖੀ ਹੈ ਕਿ ਗੁਰੂ ਮਾਲਕ ਦੀ ਪ੍ਰਭਾ ਪ੍ਰਗਟ ਹੋ ਕੇ ਸਾਹਮਣੇ ਆਏ, ਕਿਥੋਂ ਤੱਕ ਸਫ਼ਲਤਾ ਮਿਲੀ ਹੈ, ਇਹ ਤਾਂ ਪਾਠਕ ਹੀ ਦੱਸਣਗੇ।

ਪੁਸਤਕ ਦਾ ਨਾਂ 'ਇਤਿ ਜਿਨਿ ਕਰੀ' ਰੱਖਿਆ ਹੈ। ਪਹਿਲਾਂ ਮੈਂ ਹੋਰ ਨਾਂ ਰੱਖਿਆ ਸੀ, ਪਰ ਪ੍ਰੋਫੈਸਰ ਹਰਬੰਸ ਸਿੰਘ ਜੀ, ਪੰਜਾਬੀ ਯੂਨੀਵਰਸਿਟੀ ਕਹਿਣ ਲੱਗੇ ਕਿ ਇਹ ਪਹਿਲੀਆਂ ਤੇਰੀਆਂ ਪੁਸਤਕਾਂ ਵਾਂਗ ਨਹੀਂ। ਉਨ੍ਹਾਂ 'ਇਤਿ ਜਿਨਿ ਕਰੀ' ਰੱਖਣ ਦਾ ਸੁਝਾਅ ਦਿੱਤਾ। ਬਚਿਤ੍ਰ ਨਾਟਕ ਦੀ ਤੁੱਕ ਦਾ ਬਾਹਰਲਾ ਅਰਥ ਤਾਂ ਇਹ ਹੀ ਹੈ ਕਿ ਭਲੇ ਪੁਰਸ਼ ਸੁਖੀ ਵੱਸਣ, ਇਸ ਲਈ ਉਨ੍ਹਾਂ ਜਾਨ ਵਾਰੀ, ਪਰ ਗੁੱਝਾ ਭਾਵ ਹੈ : 'ਉਨ੍ਹਾਂ ਹੱਦ ਕਰ ਦਿੱਤੀ।' ਹਰ ਪੱਖੋਂ ਹੀ ਗੁਰੂ ਪਾਤਸ਼ਾਹ ਨੇ ਹੱਦ ਕਰ ਦਿਖਾਈ। ਬਾਲਪਣ ਵਿਚ ਪਿਤਾ ਦੀ ਆਗਿਆ ਮੰਨਣ ਦੀ ਹੱਦ ਦੱਸੀ। ਜਵਾਨੀ ਵਿਚ ਬਾਬਾ ਬਕਾਲਾ ਵਿਖੇ ਤੱਪ ਤੇ ਫਿਰ ਧੀਰਜ ਦਰਸਾ ਹੱਦ ਕੀਤੀ ਅਤੇ ਫਿਰ 'ਤਾ ਕਾ, ਪਰ' ਲਈ ਕੁਰਬਾਨੀ ਦੇ ਕੇ ਇਸ ਖ਼ੁਦਗਰਜ਼ੀ ਦੇ ਜ਼ਮਾਨੇ, ਜਿਸ ਨੂੰ ਕਲਯੁਗ ਕਿਹਾ ਜਾਂਦਾ ਹੈ, ਹੱਦ ਕਰ ਦਿੱਤੀ। ਇਸ ਹੱਦ ਨੂੰ ਨਾ ਕੋਈ ਪਿੱਛੇ ਛੁਹ ਸਕਿਆ ਤੇ ਨਾ ਕੋਈ ਅੱਗੇ ਛੁਹ ਸਕੇਗਾ।

ਇਹ ਪੁਸਤਕ ਭਾਈ ਜੈਤਾ ਜੀ ਦੀ ਜੁਰਅਤ ਨੂੰ ਭੇਟ ਕੀਤੀ ਹੈ, ਜਿਨ੍ਹਾਂ ਸਾਹਸ ਦੀ ਹੱਦ ਕਰ ਵਿਖਾਈ। 'ਪਹਿਲਾ ਮਰਣੁ ਕਬੂਲਿ, ਜੀਵਨਿ ਕੀ ਛਡਿ ਆਸ' ਦਾ ਅੱਖਰੀਂ ਨਹੀਂ, ਅਮਲੀ ਅਰਥ ਕਰ ਦਰਸਾਇਆ।

ਇਹ ਪੁਸਤਕ ਸਦਾ ਵਾਂਗ ਪਹਿਲਾਗਾਮ ਦੇ ਇਕਾਂਤ ਅਤੇ ਵੀਰ ਨਰਿੰਦਰ ਜੀ, ਅੰਮੀ ਜੀ ਅਤੇ ਭਾਪਾ ਜੀ ਦੇ ਪਿਆਰ ਭਰੇ ਵਾਤਾਵਰਨ ਵਿਚ ਲਿਖੀ ਸੀ। ਕਰਨਾਲ ਵਿਚ ਤਾਂ ਸਿਰਫ਼ ਆਖ਼ਰੀ ਛੋਹਾਂ ਦਿੱਤੀਆਂ ਸਨ।

ਸਰਦਾਰ ਇੰਦਰਜੀਤ ਸਿੰਘ ਜੀ, ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ, ਜਿਤਨਾ ਸਨੇਹ ਦੇਂਦੇ ਹਨ, ਕਈ ਵੇਰਾਂ ਮੈਂ ਪਿਆਰ ਦੇ ਭਾਰ ਹੇਠਾਂ ਦੱਬਿਆ ਦੱਬਿਆ ਮਹਿਸੂਸ ਕਰਦਾ ਹਾਂ। ਕਈ ਵਾਰ ਮੈਂ ਕਿਹਾ ਵੀ ਸੀ ਕਿ ਦੋ ਮਿਤ੍ਰ ਪਿਆਰਿਆਂ, ਸਰਦਾਰ ਸਰੂਪ ਸਿੰਘ ਜੀ ਅਤੇ ਸਰਦਾਰ ਇੰਦਰਜੀਤ ਸਿੰਘ ਜੀ ਦੇ ਭਰੋਸੇ ਮੈਂ ਕਈ ਲਾਡ ਲਡਾਏ ਹਨ।

'ਘਰ ਕੀ ਗੀਹਨਿ ਚੰਗੀ'—ਜਸਪਾਲ ਸਿੰਘ ਜੀ ਨੇ ਘਰੋਂ ਬੇਫ਼ਿਕਰ ਕਰ ਕੇ ਕਲਮ ਦੀ ਰਵਾਨੀ ਵਿਚ ਰੋਕ ਨਹੀਂ ਪੈਣ ਦਿੱਤੀ।

ਸਰਦਾਰ ਦਲੀਪ ਸਿੰਘ 'ਦਲੀਪ' ਨੇ ਰੰਗਾਂ ਦੇ ਖੇਲ ਦਾ ਕਮਾਲ ਦਰਸਾ ਕੇ ਟਾਈਟਲ ਬਣਾਇਆ ਹੈ। 'ਇਤਿ ਜਿਨਿ ਕਰੀ' ਦੇ ਅੱਖਰਾਂ ਦਾ ਪਿੰਜਰਾ ਬਣਾ ਕੇ ਅੰਦਰ ਹਿੰਦ ਦੀ ਚਾਦਰ ਦੇ ਦੀਦਾਰ ਕਰਵਾਏ ਹਨ। ਸਰਦਾਰ ਮਹਿਤਾਬ ਸਿੰਘ ਜੀ ਨੇ ਚਾਅ ਨਾਲ ਛਾਪ ਕੇ ਸਦਾ ਵਾਂਗ ਮੈਨੂੰ ਰਿਣੀ ਬਣਾਇਆ ਹੈ।

ਗੁਰੂ ਜੀਵਨੀ ਦੀ ਅਗਲੀ ਪੁਸਤਕ 'ਪਰਤਖਿ ਹਰਿ' (ਗੁਰੂ ਅਰਜਨ ਦੇਵ ਜੀ) ਅਤੇ 'ਪਰਬਤ ਮੇਰਾਣੁ' (ਗੁਰੂ ਅਮਰਦਾਸ ਜੀ), ਅਕਾਲ ਪੁਰਖ ਨੇ ਮਿਹਰ ਰੱਖੀ ਤਾਂ ਆਉਂਦੇ ਸਾਲ ਪਾਠਕਾਂ ਹੱਥ ਦੇ ਕੇ ਖ਼ੁਸ਼ੀਆਂ ਲਵਾਂਗਾ।

**—ਸਤਿਬੀਰ ਸਿੰਘ**

੧੦ ਅਕਤੂਬਰ, ੧੯੭੫ ਪ੍ਰਿੰਸੀਪਲ, ਗੁਰੂ ਨਾਨਕ ਖ਼ਾਲਸਾ ਕਾਲਜ, ਕਰਨਾਲ।

## ਤਤਕਰਾ

ਸਮਰਪਣ

ਭਾਈ ਜੈਤਾ ਜੀ

ਦੀ

ਜੁਰਅਤਿ

ਨੂੰ

# ੧ ਪ੍ਰਕਾਸ਼

ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ ਪੰਜਵੀਂ, ਸੰਮਤ ੧੬੭੮ ਮੁਤਾਬਿਕ ਪਹਿਲੀ ਅਪ੍ਰੈਲ ੧੬੨੧ ਸ਼ੁੱਕਰਵਾਰ ਨੂੰ ਮਾਤਾ ਨਾਨਕੀ ਜੀ ਦੀ ਕੁੱਖੋਂ ਗੁਰੂ ਹਰਿਗੋਬਿੰਦ ਜੀ ਦੇ ਘਰ, ਸ੍ਰੀ ਅੰਮ੍ਰਿਤਸਰ, ਗੁਰੂ-ਕੇ ਮਹਲ ਵਿਖੇ ਹੋਇਆ। ਜਦ ਪੰਜਵੇਂ ਬੇਟੇ ਦੇ ਜਨਮ ਦੀ ਖ਼ਬਰ ਮੇਵੜੇ ਨੇ ਪਹੁੰਚਾਈ ਤਾਂ ਛੇਵੇਂ ਪਾਤਸ਼ਾਹ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਆਸਾ ਜੀ ਦੀ ਵਾਰ ਦਾ ਕੀਰਤਨ ਸੁਣ ਰਹੇ ਸਨ। ਇਸ ਹਿਸਾਬ ਪਹਿਰ ਕੁ ਰਾਤ ਰਹਿੰਦੀ ਸੀ। ਕੀਰਤਨ ਦੀ ਸਮਾਪਤੀ ਉਪਰੰਤ ਆਪ ਜੀ ਸੰਗਤਾਂ ਸਮੇਤ ਗੁਰੂ ਕੇ ਮਹਲ, ਜਿੱਥੇ ਬਾਲਕ ਦਾ ਜਨਮ ਹੋਇਆ ਸੀ, ਗਏ ਅਤੇ ਆਉਂਦਿਆਂ ਹੀ ਨਵ-ਜਨਮੇ ਬੱਚੇ ਨੂੰ ਸਿਰ ਝੁਕਾ ਕੇ ਬੰਦਨਾ ਕੀਤੀ। ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ : ਗੁਰੂ ਜੀ ਦਾ ਨਿਰਾਲਾ ਕਰਮ ਦੇਖ ਕੇ ਭਾਈ ਬਿਧੀ ਚੰਦ ਜੀ ਨੇ ਗੁਰੂ ਜੀ ਤੋਂ ਪੁੱਛਿਆ ਕਿ ਬਾਲਕ ਨੂੰ ਨਮਸਕਾਰ ਕਰਨ ਦਾ ਕੀ ਕਾਰਨ ਹੈ ?

**(ਗੁਰੂ) ਤੇਗ਼ ਬਹਾਦਰ ਜੀ ਦਾ ਪ੍ਰਕਾਸ਼**

**"ਤਬ ਗੁਰ ਸਿਸ ਕੋ ਬਦਨ ਕੀਨੀ ਅਤਿ ਹਿਤ ਲਾਇ।**
**ਬਿਧੀਆ ਕਹਿ ਕਸ ਬੰਦਨ ਕੀ ਕਹੋ ਮੋਹਿ ਸਮਝਾਇ। ੧੦੩੧ ।**

*(ਅਧਿਆਇ ਨੌਵਾਂ)*

ਮੀਰੀ-ਪੀਰੀ ਦੇ ਮਾਲਕ ਦਾ ਉੱਤਰ ਸੀ : **"ਦੀਨ ਰਛ ਸੰਕਟ ਹਰੈ"**। ਉਸੇ ਸਮੇਂ ਹੀ ਨਾਂ ਵੀ 'ਤੇਗ਼ ਬਹਾਦਰ' ਰਖਿਆ ਤੇ ਅਰਦਾਸ ਕੀਤੀ ਕਿ ਗੁਰੂ ਨਾਨਕ ਸਾਹਿਬ ! ਇਸ ਬਾਲਕ ਨੂੰ ਅੜ ਖਲੋਣ ਦੀ ਸ਼ਕਤੀ, ਬੁਰਾਈ ਨਾਲ ਸਦਾ ਟਕਰਾਉਣ ਦਾ ਬਲ ਅਤੇ ਆਖ਼ਰੀ ਦਮ ਤੱਕ ਜੂਝਣ ਦੀ ਤਾਕਤ ਦੇਣੀ। ਫਿਰ ਇਹ ਵੀ ਫ਼ਰਮਾਇਆ ਕਿ ਜ਼ਾਲਮ ਤੁਰਕਾਂ ਦੀ ਜੜ੍ਹ ਵੀ ਇਹ ਨਿਰਭੈ ਬਾਲਕ ਹੀ ਉਖੇੜੇਗਾ, **"ਇਹ ਨਿਰਭੈ ਜਰ ਤੁਰਕ ਉਖੇਰੀ।"** ਗੁਰੂ ਹਰਿਗੋਬਿੰਦ ਜੀ ਦੇ ਮੂੰਹੋਂ ਐਸਾ ਬਚਨ ਸੁਣ ਕੇ ਸਭ ਇਹ ਹੀ ਕਹਿਣ ਲੱਗ ਪਏ ਕਿ ਗੁਰੂ ਘਰ ਐਸੇ ਬਾਲਕ ਨੇ ਜਨਮ ਲਿਆ ਹੈ ਜੋ ਹਿੰਦੂਆਂ ਦੀ ਜਾਂਦੀ ਪਤਿ ਰੱਖੇਗਾ। ਜਾਂਦੇ ਧਰਮ ਨੂੰ ਬਚਾ ਲਵੇਗਾ ਅਤੇ ਪਰ-ਹਿਤ ਸਭ ਕੁਝ ਵਾਰ ਦੇਵੇਗਾ। **"ਧਰਮ ਰਾਖਿ ਹੈ ਭਨੋ"**, ਸਾਰੇ ਇਤਿਹਾਸਕਾਰਾਂ ਲਿਖਿਆ ਹੈ। ਕੁਝ ਇਹ ਵੀ ਕਹਿਣ ਲੱਗ ਪਏ ਕਿ ਗੁਰੂ ਹਰਿਗੋਬਿੰਦ ਜੀ ਨੇ ਪੀਰੀ ਨਾਲ ਮੀਰੀ ਜੋੜੀ ਹੈ, ਇਹ ਮੀਰੀ ਦੀ ਸ਼ਕਤੀ ਹੀ ਖਿੱਚ ਲੈਣਗੇ। ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ

ਇਸੇ ਭਾਵ ਦਾ ਲਿਖਿਆ ਹੈ ਕਿ ਇਹ ਬਾਲਕ ਧਰਤੀ ਦਾ ਭਾਰ ਦੂਰ ਕਰੇਗਾ[1], ਹਿੰਦ ਦੀ ਰੱਖਿਆ ਸੀਸ ਰੂਪੀ ਚਾਦਰ ਵਿਛਾ ਕੇ ਕਰੇਗਾ ਅਤੇ ਸੂਰਜ ਵਾਂਗ ਰੌਸ਼ਨੀ ਦੇ ਕੇ ਘੋਰ ਅਨਿਆਂ ਹਟਾਏਗਾ।

"ਤੇਗ ਬਹਾਦਰ ਚਾਦਰ ਹਿੰਦ,
ਦਿਨੰਦ ਮਨਿੰਦ ਭਏ ਅਵਤਾਰੇ।"

ਜਿਸ ਸਮੇਂ (ਗੁਰੂ) ਤੇਗ਼ ਬਹਾਦਰ ਜੀ ਦੇ ਵੱਡੇ ਭਰਾ ਬਾਬਾ ਅਟਲ ਰਾਇ ਦਾ ਜਨਮ ਹੋਇਆ ਸੀ ਤਾਂ ਉਸ ਵੇਲੇ ਵੀ ਛੇਵੇਂ ਪਾਤਸ਼ਾਹ ਦੀ ਮਾਤਾ ਗੰਗਾ ਜੀ ਨੇ ਵਰ ਅਸੀਸ ਦੇਣ ਲਈ ਕਿਹਾ ਸੀ ਤਾਂ ਆਪ ਜੀ ਨੇ ਫ਼ਰਮਾਇਆ ਸੀ ਕਿ ਇਸ ਬਾਲਕ ਦੀ ਸਮਾਧੀ ਧੁਰ ਤੋਂ ਹੀ ਲੱਗੀ ਹੋਈ ਹੈ। ਪੰਘੂੜੇ ਵਿਚ ਹੀ ਅਟਲ ਰਾਇ ਜੀ ਸਮਾਧੀ ਲਗਾ ਕੇ ਬੈਠੇ ਰਹਿੰਦੇ ਸਨ :

**ਸੁਨੋ ਮਾਤ ਇਹ ਰੂਪ ਅਪਾਰਾ।**
**ਸਮਾਧ ਅਚਲ ਕੇਰ ਸੁਖਧਾਰਾ।**

ਉਸ ਵੇਲੇ ਨਾਮ ਹੀ ਅਟਲ ਰੱਖ ਦਿੱਤਾ ਗਿਆ ਸੀ।[2] ਇਸੇ ਤਰ੍ਹਾਂ ਜਦ ਤੀਜੇ ਪੁੱਤਰ ਬਾਬਾ ਅਣੀ ਰਾਇ ਜੀ ਦਾ ਗੁਰੂ ਘਰ ਜਨਮ ਹੋਇਆ ਸੀ ਤਾਂ ਛੇਵੇਂ ਪਾਤਸ਼ਾਹ ਨੇ ਸੁਭਾਵਕ ਹੀ ਕਿਹਾ ਸੀ, **"ਅਣੀ ਵੰਤ ਇਹ ਖ਼ਾਲ ਲਖੀਜੈ"** ਅਤੇ ਨਾਂ ਹੀ ਅਣੀ ਰਾਇ ਪੈ ਗਿਆ ਸੀ। ਸੋ ਜਨਮਤ ਹੀ ਨਾਂ (ਗੁਰੂ) ਤੇਗ਼ ਬਹਾਦਰ ਪੈ ਗਿਆ ਲੱਗਦਾ ਹੈ। ਅਖ਼ਬਾਰਾਤਿ ਦਰਬਾਰ-ਇ-ਮੁਅਲਾ ਵਿਚ ਨੌਵੇਂ ਪਾਤਸ਼ਾਹ ਨੂੰ ਤਿਆਗ ਮਲ ਲਿਖਿਆ ਗਿਆ ਹੈ। ਇਹ ਨਾਂ ਉਨ੍ਹਾਂ ਦੀ ਰੁਚੀ, ਸੁਭਾਅ, ਕਰਮ ਕਰਕੇ ਪ੍ਰਸਿੱਧ ਹੋਇਆ ਲੱਗਦਾ ਹੈ। ਮੈਕਾਲਿਫ਼ ਦਾ ਕਹਿਣਾ ਹੈ ਕਿ ਆਪ ਜੀ ਨੂੰ **'ਟੇਕ ਬਹਾਦਰ'** ਵੀ ਕਿਹਾ ਜਾਂਦਾ ਸੀ ਕਿਉਂਕਿ ਉਹ ਨਿਥਾਵਿਆਂ ਦਾ ਥਾਨ ਤੇ ਗਏ ਗੁਜ਼ਰਿਆਂ ਦੀ ਟੇਕ ਸਿੱਧ ਹੋਏ। ਭਾਈ ਨੰਦ ਲਾਲ ਜੀ ਨੇ ਇਸੇ ਲਈ ਗੁਰੂ ਤੇਗ਼ ਬਹਾਦਰ ਜੀ ਨੂੰ **'ਨੌ ਆਈਨ ਤਰ'**, ਨਵੇਂ ਵਿਧਾਨ ਦਾ ਲਾਗੂ ਕਰਨ ਵਾਲਾ ਕਿਹਾ, ਜਿਸ ਅਨੁਸਾਰ ਹੁਣ ਰੱਬ ਦੇ ਮਾਰਗ ਦੇ ਢੂੰਡਾਊਆਂ ਨੂੰ ਕੋਈ ਰੋਕ ਨਹੀਂ ਪਾ ਸਕੇਗਾ। **'ਰਮਜ਼ ਸ਼ਨਾਸ ਰਾਹਿ ਤਰੀਕਤ'** ਵ **'ਹੱਕ ਅਸਾਸੇ ਵਾਲਾ ਹਕੀਕਤ'**। ਠੀਕ ਗੱਲ ਇਹ ਹੈ ਕਿ ਸੱਚ ਦੀਆਂ ਕਿਰਨਾਂ ਉਨ੍ਹਾਂ ਦੇ ਪਾਵਨ ਵਜੂਦ ਕਾਰਨ ਹੀ ਰੌਸ਼ਨ ਹਨ। ਰੱਬੀ ਮਾਰਗ ਦੇ ਭੇਤਾਂ ਨੂੰ ਸਮਝਣ ਵਾਲੀਆਂ ਅਤੇ ਉਚੇਰੀ ਸਚਾਈ ਦੀ ਸਹੀ ਨੀਂਹ ਹੀ ਉਹ ਹਨ।

**'ਅਨਵਾਰਿ ਹੱਕ ਅਜ਼ ਵਜੂਦਿ ਪਾਕਿਸ਼ ਰੌਸ਼ਨ।'**[3]

ਗੁਰੂ ਹਰਿਗੋਬਿੰਦ ਜੀ ਕਈ ਵਾਰੀ ਕਿਹਾ ਕਰਦੇ ਸਨ ਕਿ 'ਇਹ (ਗੁਰੂ ਤੇਗ਼ ਬਹਾਦਰ) ਸੱਚਾ, ਸੰਤ, ਧਰਮ-ਰੱਖਿਅਕ ਅਤੇ ਹਿੰਦਵਾਯਨ ਦਾ ਥੰਮ੍ਹ ਹੋਵੇਗਾ।' ਇਕ ਵਾਰੀ ਮਾਤਾ ਨਾਨਕੀ ਜੀ ਨੇ ਵੀ ਪੁੱਛਿਆ ਕਿ (ਬਾਬਾ) ਗੁਰਦਿਤਾ (ਜੀ), ਵੱਡੇ ਪੁੱਤਰ ਸਾਰੇ ਕਾਰਜ

---

1. ਭਾਰ ਧਰੇ ਹਰਥੋ (ਅਧਿਆਇ ੩੩)
2. ਸਮਾਧ ਅਟਲ ਸ਼ਾਹ ਮਨ ਭਾਈ।
ਤਾਤੇ ਨਾਮ ਅਟਲ ਸੁਹਾਈ।
*(ਗੁਰਬਿਲਾਸ ਪਾਤਸ਼ਾਹੀ ਛੇਵੀਂ, ਪੰਨਾ ੬੮੫)*
3. ਗੰਜਨਾਮਾ, ਸਲਤਨਤ ਨਹਿਮ।

ਸੰਭਾਲਦੇ ਹਨ, ਉਸ ਦਾ ਇੰਨਾ ਆਦਰ ਤੁਸੀਂ ਨਹੀਂ ਕਰਦੇ। ਸੂਰਜ ਮਲ (ਦੂਜਾ ਪੁੱਤਰ) ਵੀ ਸਿਆਣਾ ਹੈ, ਪਰ ਉਸ ਨੂੰ ਵੀ ਘੱਟ ਹੀ ਪੁੱਛਦੇ ਹੋ। ਅਣੀ ਰਾਇ ਨੂੰ ਵੀ ਇੰਨਾ ਪਿਆਰ ਨਹੀਂ ਦੇਂਦੇ ਜਿੰਨਾ (ਗੁਰੂ) ਤੇਗ਼ ਬਹਾਦਰ ਨੂੰ। ਗੁਰੂ ਜੀ ਨੇ ਕਿਹਾ ਕਿ ਪੁੱਛ ਕੇ ਤੁਸਾਂ ਕੀ ਕਰਨਾ ਹੈ, ਪਰ ਜੇ ਪੁੱਛਦੇ ਹੀ ਹੋ ਤਾਂ 'ਇਹ ਬਾਲਕ ਅਜਰ ਨੂੰ ਜਰਨ ਵਾਲਾ, ਧੀਰਜ ਦਾ ਧੁਰੰਧਰ, ਆਪਾ ਵਾਰਨ ਵਾਲਾ ਹੈ। **'ਅਜਰ ਜਰਨ ਉਰ ਧੀਰ ਧੁਰੰਧਰ'** ਅਤੇ ਦੂਜੇ ਇਨ੍ਹਾਂ ਦੇ ਗ੍ਰਿਹਿ ਇਕ ਐਸਾ ਪੁੱਤ ਜਨਮੇਗਾ ਜੋ ਪ੍ਰਚੰਡ ਤੇਜ ਵਾਲਾ ਹੋਵੇਗਾ ਅਤੇ ਦੁਸ਼ਟਾਂ ਦਾ ਨਾਸ਼ ਕਰੇਗਾ।'

**"ਇਸ ਕੋ ਪੁਤਰ ਹੋਇ ਬਲਵੰਡ।**
**ਤੇਜ ਪ੍ਰਚੰਡ ਤਰੰਡ ਖਲਖੰਡ।"**

ਇਹ ਵੀ ਫ਼ਰਮਾਇਆ ਕਿ ਇਸ ਦਾ ਬਾਲਕ ਗੁਰੂ ਨਾਨਕ ਦਾ ਨਾਮ ਉੱਜਲ ਕਰੇਗਾ।[1] ਦੇਗ਼ ਤੇਗ਼ ਦਾ ਧਨੀ ਹੋਵੇਗਾ ਅਤੇ ਸਭ ਗੁਰੂ ਉਪਦੇਸ਼ਾਂ ਨੂੰ ਫੈਲਾ ਕੇ ਸਰਬ ਗੁਰੂ ਸਾਹਿਬਾਨ ਦਾ ਜਸ ਚਾਰੇ ਪਾਸੇ ਵਧਾਏ ਅਤੇ ਫੈਲਾਏਗਾ।

ਜਨਮ ਦਿਨ ਵਾਲੇ ਦਿਹਾੜੇ ਚਾਅ ਪ੍ਰਗਟਾਂਦੇ ਬਹੁਤ ਹੀ ਦਾਤਾਂ ਵੰਡੀਆਂ ਗਈਆਂ। ਲੋੜਵੰਦਾਂ ਨੂੰ ਅੰਨ-ਬਸਤਰ ਖੁੱਲ੍ਹਾ ਵਰਤਾਇਆ ਗਿਆ। ਖ਼ੁਸ਼ੀ ਦੇ ਵਾਜੇ ਵਜੇ।

ਗੁਰੂ ਹਰਿਗੋਬਿੰਦ ਜੀ ਬਾਰੇ[2] ਤਾਂ ਸਭ ਜਾਣਦੇ ਹਨ ਕਿ ਉਹ ਇਕੋ ਵੇਲੇ ਯੋਧਾ ਤੇ ਪਰਉਪਕਾਰੀ ਵੀ ਸਨ। ਕਦੇ ਕਿਸੇ ਨੇ ਉਨ੍ਹਾਂ ਨੂੰ ਘਰ ਜਾਂ ਬਾਹਰ ਰੋਹ ਜਾਂ ਗੁੱਸੇ ਵਿਚ ਨਹੀਂ ਡਿੱਠਾ। ਜੰਗ ਵਿਚ ਵੀ ਇੰਝ ਸ਼ਾਂਤ ਰਹਿੰਦੇ ਜਿਵੇਂ ਅਕਾਲ ਤਖ਼ਤ 'ਤੇ ਹੁਕਮ ਦੇਂਦਿਆਂ ਜਾਂ ਦਾਤਾਂ ਵੰਡਦੇ। ਛੇਵੇਂ ਪਾਤਸ਼ਾਹ ਦੀ ਨੁਹਾਰ ਬਾਰੇ ਲਿਖਿਆ ਹੈ ਕਿ "ਆਪ ਜੀ ਦਾ ਜੁੱਸਾ ਭਰਵਾਂ ਅਤੇ ਨੁਹਾਰ ਤਿੱਖੀ ਤੇ ਬੁਲੰਦ ਕੱਦ ਸੀ। ਹਰ ਦੇਖਣ ਵਾਲੇ ਉੱਤੇ ਅਮਿਟ ਛਾਪ ਪੈਂਦੀ ਸੀ। ਗੁਰੂ ਦੇ ਪੈਰ ਕੰਵਲ ਵਰਗੇ ਸੁਰਖ਼ ਅਤੇ ਛਬੀਲੇ, ਨਹੁੰ ਹੀਰਿਆਂ ਦੀ ਕਤਾਰ ਵਾਂਗ ਅਨੰਦ ਦੇਣ ਵਾਲੇ, ਦੋਵੇਂ ਲੱਤਾਂ ਸਪਾਰੀ ਦੇ ਬੂਟੇ ਵਾਂਗ ਇਕ ਸਾਥ ਸੁਹਣੀਆਂ ਅਤੇ ਗਿੱਟਿਆਂ ਅਤੇ ਗੋਡਿਆਂ ਦੀਆਂ ਗੰਢਾਂ ਪੀਡੀਆਂ ਤੇ ਵੱਡੀਆਂ ਸਨ। ਉਹਨਾਂ ਦੇ ਤਿੰਨ ਵਲਾਂ ਵਾਲੇ ਪੇਟ 'ਤੇ ਡੂੰਘੀ ਧੁੰਨੀ, ਚੌੜੀ ਛਾਤੀ ਤੇ ਉੱਚੇ ਮੋਢੇ ਸਨ। ਉਨ੍ਹਾਂ ਦੀਆਂ ਭੁਜਾਂ ਕਰੜੀਆਂ, ਬਲਵਾਨ ਅਤੇ ਹਾਥੀ ਦੀ ਸੁੰਡ ਵਾਂਗ ਲਚਕਦਾਰ ਸਨ। ਉਨ੍ਹਾਂ ਦੇ ਦੋਵੇਂ ਹੱਥ ਕੰਵਲ ਵਰਗੇ, ਉਂਗਲੀਆਂ ਨਵੀਆਂ ਪੰਖੜੀਆਂ ਵਾਂਗੂ, ਨਹੁੰ ਸੁੱਚੇ ਨਗਾਂ ਵਾਂਗ ਦਿਸ ਆਉਂਦੇ ਸਨ। ਉਨ੍ਹਾਂ ਦਾ ਚੰਦਰਮਾ ਜੈਸਾ ਮੁੱਖੜਾ ਸੀ। ਚਿੱਟੇ ਦੰਦ ਅਤੇ ਸੋਹਣੇ ਬੁੱਲ੍ਹ ਸਨ। ਕੰਵਲ ਦੀਆਂ ਪੰਖੜੀਆਂ ਵਰਗੀਆਂ ਤਿੱਖੀਆਂ ਅੱਖਾਂ ਸਨ, ਜਿਹੜੀਆਂ ਇਕ ਨਿਗਾਹ ਨਾਲ ਸੰਗਤਾਂ ਨੂੰ ਨਿਹਾਲ ਕਰ ਦੇਂਦੀਆਂ ਸਨ।" ਪਰ ਮਾਤਾ ਨਾਨਕੀ ਜੀ ਬਾਰੇ ਬਹੁਤ ਘੱਟ ਕਿਸੇ ਲਿਖਿਆ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਖ਼ਸੀਅਤ ਸਿਰਜਨ, ਸੰਵਾਰਨ ਅਤੇ ਸਾਂਭਣ ਵਿਚ ਮਾਤਾ ਜੀ ਦਾ ਬਹੁਤ ਹੀ ਹਿੱਸਾ ਹੈ। ਮਾਤਾ

**ਮਾਤਾ ਨਾਨਕੀ**

1. ਜਗਤ ਗੁਰੂ ਸ੍ਰੀ ਨਾਨਕ ਕੇਰਾ।
ਨਾਮ ਕਰਹਿ ਉਜਲ ਬਹੁਤੇਰਾ।
2. ਵਿਸਥਾਰ ਲਈ ਮੇਰੀ ਰਚੀ ਪੁਸਤਕ 'ਗੁਰ ਭਾਰੀ' ਜੀਵਨੀ 'ਗੁਰੂ ਹਰਿਗੋਬਿੰਦ' ਦੇਖੋ।

ਨਾਨਕੀ ਜੀ ਬਾਰੇ ਸਾਡਾ ਇਤਿਹਾਸ ਕਹਿੰਦਾ ਹੈ ਕਿ ਉਹ ਪਤੀ ਦੇ ਹੁਕਮ ਵਿਚ ਟੁਰਨ ਵਾਲੀ, ਧਰਮਾਤਮਾ ਰੂਪ, ਸੁੰਦਰ, ਸੁਸ਼ੀਲ, ਮਿੱਠ-ਬੋਲੀ, ਲੰਮੀ ਨਦਰ ਵਾਲੀ, ਪ੍ਰਸੰਨ ਰੂਪ, ਗੁਰੂ ਚਿੱਤ ਵਿਚ ਧਿਆਨ ਜੋੜਨ ਵਾਲੀ, ਪੁੱਤਰ-ਪਿਆਰੀ, ਮਨ ਦੀ ਕੋਮਲ, ਉੱਤਮ ਕੁਲ ਵਾਲੀ, ਸਮ-ਦ੍ਰਿਸ਼ਟੀ ਅਤੇ ਬਹੁਤ ਹੀ ਉੱਚੀ ਆਤਮਾ ਵਾਲੀ ਸੀ।

"ਪਤਿ ਬਰਤਾ, ਧਰਮਾਤਮ ਰੂਪਾ।
ਰੁਚਰਿ ਸੁਸ਼ੀਲਾ, ਗੁਣਨ ਅਨੂਪਾ।
ਮਧੁਰ ਭਾਸ਼ਣੀ, ਦੀਰਘ ਦਰਬਾ।
ਸਤਿਗੁਰ ਧਯਾਨ, ਪਰਾਇਣ ਹਰਸਾ।
ਪ੍ਰਿਯ ਪੁਤ, ਮਨ ਮਿਦੁਲ ਕੁਲੀਨਾ।
ਸਦਾ ਕ੍ਰਿਪਾਲੂ, ਪਰਮ ਅਦੀਨਾ।"

(ਸੂਰਜ ਪ੍ਰਕਾਸ਼)

ਜੁਰਅਤਿ ਦੀ ਵੀ ਉਹ ਮੂਰਤ ਸਨ। ਜਦ ਧੀਰ ਮੱਲ ਨੇ ਸ਼ੀਹਾਂ ਮਸੰਦ ਦੀ ਸ਼ਹਿ 'ਤੇ ਬਾਬਾ ਬਕਾਲਾ ਵਿਖੇ ਗੁਰੂ ਤੇਗ਼ ਬਹਾਦਰ ਜੀ 'ਤੇ ਹਮਲਾ ਕੀਤਾ, ਗੋਲੀ ਚਲਾਈ ਅਤੇ ਕੁਬੋਲ ਵੀ ਬੋਲੇ ਤਾਂ ਆਪ ਜੀ ਡੱਟ ਗਏ ਤੇ ਧੀਰ ਮੱਲ ਨੂੰ ਕਹਿਣ ਲੱਗੇ : "ਤੂੰ ਕੌਣ ਹੈਂ ਕੁਬੋਲ ਬੋਲਣ ਵਾਲਾ। ਤੈਨੂੰ ਈਰਖਾ ਸਾੜ ਰਹੀ ਹੈ। ਤੁਸਾਂ ਜ਼ੋਰ ਦਿਖਾਇਆ ਹੈ, ਇਹ ਹੀ ਜ਼ਹਿਰ ਹੋ ਕੇ ਤੁਹਾਨੂੰ ਮਾਰੇਗਾ।"

"ਅਬਿ ਜਬਰੀ ਕਰ ਅਨਿਕ ਪਰੇ ਹੋ।
ਜਿਉਂ ਬਿਖ ਪੀ ਕਰ ਆਪ ਮਰੇ ਹੋ।"

ਗੁਰੂ ਘਰ ਦਾ ਦਰਵਾਜ਼ਾ ਨਿਮਰਤਾ ਹੈ। ਗੁਮਾਨੀ ਛਹਿ-ਢੇਰੀ ਹੋ ਜਾਣਗੇ।

"ਬੁਰਾ ਹੋਨਿ ਤੁਮਰੇ ਢਿਗ ਆਵਾ।
ਜਿਸ ਤੇ ਐਸੋ ਗਰਬ ਜਨਾਵਾ।"

ਜ਼ਰਾ ਨਾ ਘਬਰਾਏ। ਅੱਗੇ ਵੱਧ ਕੇ ਮਾਤਾ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੇ ਮੱਥੇ ਤੋਂ ਆਪਣੇ ਪੱਲੂ ਨਾਲ ਖ਼ੂਨ ਪੂੰਝਿਆ ਤੇ ਸਾਹਮਣੇ ਹੋ ਖਲੋ ਗਏ। ਸੇਵਾ ਰਾਮ ਦੀਆਂ ਪਰਚੀਆਂ ਵਿਚ ਲਿਖਿਆ ਹੈ ਕਿ ਜਦ ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਜੀ ਨੇ ਹਰਿ ਰਾਇ ਜੀ ਨੂੰ ਸੌਂਪੀ ਤਾਂ ਮਾਤਾ ਨਾਨਕੀ ਜੀ ਨੇ (ਗੁਰੂ) ਤੇਗ਼ ਬਹਾਦਰ 'ਤੇ ਵੀ ਬਖ਼ਸ਼ਿਸ਼ ਕਰਨ ਲਈ ਕਿਹਾ ਤਾਂ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤਾ ਕਿ 'ਇਹ ਰੁਮਾਲ, ਕਟਾਰ ਤੇ ਗੁਟਕਾ ਸਾਂਭ ਰੱਖਣਾ। ਸਮਾਂ ਆਉਣ 'ਤੇ ਇਹ ਵਸਤੂਆਂ ਬੇਟੇ ਨੂੰ ਸੌਂਪ ਦੇਣੀਆਂ।' ਉਹ ਰੁਮਾਲ ਹੀ ਮਾਤਾ ਨਾਨਕੀ ਦੇ ਤਪ, ਦੇਖ-ਰੇਖ ਤੇ ਅਰਦਾਸਾਂ ਸਦਕਾ ਹੀ ਵਡੇਰਾ ਹੋ 'ਹਿੰਦ ਕੀ ਚਾਦਰ' ਬਣਿਆ ਤੇ ਉਹ ਕਟਾਰ ਤੇਗ਼ ਬਣੀ ਜਿਸ ਨੇ ਸਮੇਂ ਦੇ ਸਭ ਤੋਂ ਵੱਡੇ ਸ਼ਾਹ ਨੂੰ ਜ਼ੇਰ ਕੀਤਾ। ਬਾਬਾ ਅਟਲ ਰਾਇ ਜੀ ਦੇ ਅਕਾਲ ਚਲਾਣੇ ਵੇਲੇ ਮਾਤਾ ਜੀ ਧੀਰਜ ਵਿਚ ਰਹੇ। ਐਸੀ ਮਾਤਾ ਨਾਨਕੀ ਜੀ ਦੀ ਗੋਦ ਵਿਚ (ਗੁਰੂ) ਤੇਗ਼ ਬਹਾਦਰ ਪਲ ਰਹੇ ਸਨ।



# ੨ ਬਾਲਪਣ

ਵੱਡੀ ਭੈਣ ਵੀਰੋ ਲਾਡ ਲਡਾਂਦੀ। ਸਾਰੇ ਵੱਡੇ ਭਰਾ ਬਹੁਤ ਹੀ ਪਿਆਰ ਕਰਦੇ।

**ਸ਼ਾਂਤ ਚਿੱਤ**

ਆਪ ਜੀ ਨੂੰ ਭਾਵੇਂ ਕੋਈ ਚੁੱਕ ਖਿਡਾਉਂਦਾ, ਪੰਘੂੜੇ ਵਿਚ ਪਾਉਂਦਾ, ਕਦੇ ਵੀ ਨਾ ਰੋਂਦੇ। ਰੋ ਕੇ ਕਦੇ ਦੁੱਧ ਵੀ ਨਾ ਮੰਗਿਆ। ਮਾਂ ਕਈ ਵਾਰੀ ਫ਼ਿਕਰਮੰਦ ਵੀ ਹੋਈ, ਮਤਾਂ ਬੱਚੇ ਨੂੰ ਕੋਈ ਤਕਲੀਫ਼ ਹੋ ਗਈ ਹੋਵੇ ਜਿਸ ਕਾਰਨ ਇਹ ਬੋਲਦਾ ਖੇਡਦਾ ਨਹੀਂ, ਪਰ ਗੁਰੂ ਹਰਿਗੋਬਿੰਦ ਜੀ ਸਦਾ ਇਹ ਹੀ ਕਹਿੰਦੇ ਕਿ ਇਹ ਜਨਮ ਤੋਂ ਹੀ ਬ੍ਰਹਮ ਪਛਾਣ ਆਏ ਹਨ। ਗੁਰੂ ਜੀ ਆਪੂੰ ਪਿਆਰ ਕਰਦੇ ਅਤੇ ਸਭ ਨੂੰ ਸਮਝਾਂਦੇ ਵੀ।

**ਵਿੱਦਿਆ ਤੇ ਹੋਰ ਸਿਖਲਾਈਆਂ**

ਗੁਰੂ ਹਰਿਗੋਬਿੰਦ ਜੀ ਨੇ ਬਾਲਕ (ਗੁਰੂ) ਤੇਗ਼ ਬਹਾਦਰ ਜੀ ਦੀ ਪੜ੍ਹਾਈ ਅਤੇ ਸਿਖਲਾਈ ਦਾ ਉਚੇਚਾ ਪ੍ਰਬੰਧ ਕੀਤਾ। ਭਾਈ ਗੁਰਦਾਸ ਜੀ ਨੂੰ ਅੱਖਰੀ ਵਿੱਦਿਆ ਦੇਣ ਲਈ ਕਿਹਾ ਅਤੇ ਰਤਾ ਕੁ ਵੱਡੇ ਹੋਏ ਤਾਂ ਬਾਬਾ ਬੁੱਢਾ ਜੀ ਪਾਸ ਰਮਦਾਸ ਭੇਜਿਆ ਤਾਂਕਿ ਕਿਰਤ ਦੀ ਮਹੱਤਤਾ ਤੇ ਹੋਰ ਗੁਣ ਛੁਹ ਨਾਲ ਪ੍ਰਾਪਤ ਕਰਨ। ਬਾਬਾ ਬੁੱਢਾ ਜੀ ਨੂੰ ਬਹੁਤ ਵਡੇਰੀ ਉਮਰ ਵਿਚ ਵੀ ਕਿਰਤ ਵਿਚ ਜੁਟਿਆ ਦੇਖ ਬਹੁਤ ਡੂੰਘਾ ਪ੍ਰਭਾਵ ਪਿਆ। ਪਿਛੋਂ ਗੁਰੂ ਤੇਗ਼ ਬਹਾਦਰ ਜੀ ਨੇ ਇਕ ਵਾਰ ਕਿਹਾ ਵੀ ਸੀ ਕਿ **ਗੁਰੂ ਨਾਨਕ ਘਰ ਦੀ ਵਡਿਆਈ ਕਿਰਤ ਕਮਾਈ ਹੈ, ਇਹ ਵਿਹਲੜ ਹੋਣਾ ਨਹੀਂ ਸਿਖਾਂਦੀ।** ਗੁਰੂ ਨਾਨਕ ਦੇਵ ਜੀ ਦੀ ਉਦਾਹਰਣ ਦੇਂਦੇ ਉਹ ਕਹਿੰਦੇ ਕਿ ਗੁਰੂ ਨਾਨਕ ਜੀ ਕਰਤਾਰਪੁਰ ਕਿਰਤ ਕਰਕੇ ਜੋ ਕਮਾਂਦੇ, ਉਸ ਦੇ ਤਿੰਨ ਹਿੱਸੇ ਕਰਦੇ ਸਨ। ਇਕ ਹਿੱਸਾ ਲੋੜਵੰਦਾਂ ਨੂੰ ਵੰਡ ਦੇਂਦੇ, ਦੂਜਾ ਲੰਗਰ ਵਿਚ ਪਾ ਦੇਂਦੇ ਅਤੇ ਤੀਜਾ ਆਪਣਿਆਂ ਤੇ ਪਰਿਵਾਰ ਦੀਆਂ ਮੋਟੀਆਂ-ਮੋਟੀਆਂ ਲੋੜਾਂ ਲਈ ਵਰਤਦੇ। ਬਾਬਾ ਬਕਾਲਾ ਦੇ ਟਿਕਾਣੇ ਵੇਲੇ ਗੁਰੂ ਤੇਗ਼ ਬਹਾਦਰ ਜੀ ਨੇ ਕਿਰਤ ਨੂੰ ਹੱਥੋਂ ਨਾ ਛੱਡਿਆ। ਸ਼ਸਤਰ-ਵਿੱਦਿਆ ਦੀ ਸਿਖਲਾਈ ਦਾ ਕਾਰਜ ਭਾਈ ਜੇਠਾ ਜੀ ਨੂੰ ਸੌਂਪਿਆ ਗਿਆ। ਜੇਠਾ ਜੀ ਉਹ ਬਹਾਦਰ ਸਿੱਖ ਸਨ ਜੋ ਜਹਾਂਗੀਰ ਨੂੰ ਆਗਰੇ ਜਾ ਉਸ ਦੇ ਮਹੱਲਾਂ ਵਿਚ ਡਰਾ ਆਏ ਸਨ, ਜਿਸ ਸਮੇਂ ਗੁਰੂ ਹਰਿਗੋਬਿੰਦ ਜੀ ਗਵਾਲੀਅਰ ਕੈਦ ਸਨ। ਇਹ ਸਭ ਕੁਝ ਸਿੱਖਣ ਦੇ ਨਾਲ-ਨਾਲ (ਗੁਰੂ) ਤੇਗ਼ ਬਹਾਦਰ ਜੀ ਗੁਰਬਾਣੀ ਦਾ ਡੂੰਘਾ ਅਧਿਐਨ ਵੀ ਕਰ ਰਹੇ ਸਨ।

ਨੁਹਾਰ: ਆਪ ਜੀ ਦਾ ਕੱਦ ਲੰਮਾ ਨਿਕਲ ਰਿਹਾ ਸੀ। ਸਭ ਦੇਖ ਕਹਿ ਰਹੇ ਸਨ ਕਿ ਇਹ ਪਿਤਾ ਸਮ ਹੀ ਕੱਦ-ਕਾਠ ਕੱਢ ਰਹੇ ਹਨ। ਮੁੱਖ ਬਹੁਤ ਸੋਹਣਾ ਚੰਦਰਮਾ ਵਾਂਗ ਚਮਕਦਾ ਸੀ :

"ਸਮ ਪਿਤਾ ਕੇ ਦੀਰਘ ਡੀਲੰ।
ਮੁਖ ਮੰਡਲ ਚੰਦ ਸੁਸ਼ੀਲੰ।"

ਬਾਹਾਂ ਲੰਮੀਆਂ ਤੇ ਛਾਤੀ ਚੌੜੀ ਨਿਕਲ ਰਹੀ ਸੀ। ਨੈਣ ਬਹੁਤ ਵੱਡੇ ਸਨ ਤੇ ਰਤਾ ਕੁ ਲਾਲੀ ਭਾ ਮਾਰਦੇ ਸਨ। ਦੋਵੇਂ ਮੋਢੇ ਉੱਚੇ ਸਨ। ਜਦ ਗੁਰੂ ਜੀ ਹੌਲੀ-ਹੌਲੀ ਟੁਰਦੇ ਤਾਂ ਹੋਰ ਵੀ ਸੋਹਣੇ ਲੱਗਦੇ। ਛਾਲ ਬਹੁਤ ਲੰਮੀ ਮਾਰ ਲੈਂਦੇ ਸਨ। ਘੋੜਾ ਚੰਗਾ ਦੁੜਾ ਲੈਂਦੇ। ਘੋੜਿਆਂ ਦੀ ਪਛਾਣ ਵੀ ਚੰਗੀ ਕਰ ਸਕਦੇ ਸਨ।

**ਸੁਭਾਅ**

ਅੰਮ੍ਰਿਤਸਰ ਵਿਚ ਬਾਹਰੋਂ ਆਏ ਲੋਕ ਗੁਰੂ-ਸੰਤਾਨ ਜਾਣ ਕੇ, ਸਾਹਿਬਜ਼ਾਦਿਆਂ ਨੂੰ ਕਈ ਪ੍ਰਕਾਰ ਦੀਆਂ ਭੇਟਾਵਾਂ ਦੇਂਦੇ ਸਨ ਅਤੇ ਕਈ ਮਸੰਦ ਤਾਂ ਗੁਰੂ ਸੰਤਾਨ ਨਾਲ ਮੇਲ-ਜੋਲ ਰੱਖ ਕੇ ਗੋਂਦਾਂ ਵੀ ਗੁੰਦਦੇ ਰਹਿੰਦੇ ਸਨ। ਕਈ ਬੇਟੇ ਆਪੂੰ ਮਸੰਦਾਂ ਨਾਲ ਮੇਲਜੋਲ ਰੱਖ ਖ਼ੁਸ਼ ਵੀ ਹੁੰਦੇ ਅਤੇ ਸਿੱਧੀ ਰਸਦ ਪਾਣੀ ਦੀ ਭੇਟਾ ਵੀ ਲੈ ਲੈਂਦੇ ਸਨ, ਪਰ (ਗੁਰੂ) ਤੇਗ਼ ਬਹਾਦਰ ਜੀ ਦਾ ਇਸ ਪਾਸੇ ਰਤਾ ਵੀ ਧਿਆਨ ਨਹੀਂ ਸੀ। ਉਹ ਆਮ ਤੌਰ 'ਤੇ ਚੁੱਪ ਰਹਿੰਦੇ ਜਾਂ ਕੀਰਤਨ ਸੁਣਦੇ ਜਾਂ ਵਿੱਦਿਆ ਗ੍ਰਹਿਣ ਕਰਨ ਵਿਚ ਲੱਗੇ ਰਹਿੰਦੇ। ਸੰਸਾਰੀ ਤੇ ਦਿਖਾਵੇ ਦੇ ਕਾਰਜਾਂ ਵਿਚ ਖੱਚਤ ਨਾ ਹੁੰਦੇ। ਅੰਤਰ ਬਿਰਤੀ ਸਨ। ਕਈ ਤਾਂ ਇਨ੍ਹਾਂ ਨੂੰ ਸ਼ਾਂਤ ਚਿੱਤ ਦੇਖ ਭਰਮ ਹੀ ਖਾ ਜਾਂਦੇ ਕਿ ਸ਼ਾਇਦ ਇਹ ਜਾਣਦੇ ਹੀ ਕੁਝ ਨਹੀਂ :

'ਕਹਿ ਬੋਲਹਿ ਬਹੁ ਧਾਰਹਿ ਮੋਨ।
ਜਗ ਬਿਵਹਾਰ ਨ ਜਾਨਹਿ ਕੌਣ।'

ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਗਿਆਨ ਦਾ ਸਿਖਰ ਸਨ। ਹਿਰਦੇ ਗਰੀਬੀ ਅਤੇ ਕਰਮ ਸ਼ਾਹੀ ਸਨ। ਧੀਰਜ ਅਥਾਹ ਅਤੇ ਦਾਨੀ ਸੁਭਾਅ ਸੀ।

ਅਤਿ ਨਿਮ੍ਰ ਭੂਤ
ਬੀਰ ਗਤ ਦਿਆਲ।
ਰਾਜ ਬੇਖ
ਵੈਰਾਗ ਬਿਸਾਲ।
ਹਿਰਦੇ ਧੁਨ
ਸਭ ਜਗ ਬਿਉਹਾਰ।
ਸਹਜ ਸਮਾਧ
ਏਕ ਲਿਵ ਤਾਰ।

ਪਿਤਾ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਨੂੰ ਜਦ ਆਉਂਦੇ, ਨੈਣ ਨੀਵੇਂ ਰੱਖਦੇ। ਹਰ ਸਮੇਂ ਨੇੜੇ ਰਹਿੰਦੇ ਤਾਂ ਕਿ ਉਹ ਕੋਈ ਸੇਵਾ ਲਗਾਉਣ ਤਾਂ ਤੱਤਪਰ ਹੋ ਪੂਰਿਆਂ ਕਰਨ। ਪਿਤਾ ਜੀ ਵੀ ਕੋਲ ਬੁਲਾ ਕੇ ਪਾਸ ਬਿਠਾਲ ਲੈਂਦੇ। ਕਦੇ-ਕਦੇ ਗੁਰੂ ਜੀ ਬਾਂਹ

ਪਕੜ ਬਿਠਾਂਦੇ ਤੇ ਸਭ ਨਾਲੋਂ ਵੱਧ ਪਿਆਰ ਦੇਂਦੇ ਤੇ ਆਦਰ ਨਾਲ ਬੁਲਾਂਦੇ। ਕਈ ਵਾਰੀ ਤਾਂ ਸੰਗਤਾਂ ਵਿਚ ਬੈਠੇ ਹੀ ਬਹੁਤ ਸਤਿਕਾਰ ਨਾਲ ਬੁਲਾਂਦੇ, ਜਿਵੇਂ ਸਭ ਨੂੰ ਦਿਖਲਾ ਰਹੇ ਹੋਣ :

"ਕਬਹੂੰ ਗਹਿ ਕਰ ਭੁਜਾ ਬਿਠਾ
ਸਨਮਾਨਹਿ ਸੁਤ ਕੋ ਦਰਸਾਵੈਂ।"

ਲੋਕੀਂ ਵੀ ਦੇਖ ਹੈਰਾਨ ਹੁੰਦੇ ਕਿ ਬਾਬਾ ਗੁਰਦਿੱਤਾ ਜੀ, ਜੋ ਸਾਰਾ ਕਾਜ ਸੰਭਾਲੀ ਬੈਠੇ ਸਨ, ਸੂਰਜ ਮੱਲ ਜੋ ਹੋਰਨਾਂ ਕਾਰਜਾਂ ਵਿਚ ਹਿੱਸਾ ਪਾ ਰਹੇ ਸਨ, ਅਣੀ ਰਾਇ ਤੇ ਬਾਬਾ ਅਟਲ ਰਾਇ ਨੂੰ ਇੰਨੇ ਪਿਆਰ ਆਦਰ ਨਾਲ ਨਹੀਂ ਬੁਲਾਂਦੇ, ਜਿੰਨਾ (ਗੁਰੂ) ਤੇਗ਼ ਬਹਾਦਰ ਜੀ ਨੂੰ। ਇਕਾਂਤ ਆਪ ਜੀ ਨੂੰ ਬਹੁਤ ਪਸੰਦ ਸੀ।

**ਵਰਤੋਂ**

ਆਪ ਜੀ ਕਿਸੇ ਨੂੰ ਕਦੇ ਦੁਖੀ ਦੇਖਦੇ ਜਾਂ ਲੋੜਵੰਦ ਜਾਣਦੇ ਤਾਂ ਉਸੇ ਵੇਲੇ ਉਸ ਦੀ ਜ਼ਰੂਰਤ ਪੂਰੀ ਕਰ ਦੇਂਦੇ। ਘਰ ਦਾ ਕੀਮਤੀ ਸਾਮਾਨ ਇਕ ਵਾਰ ਕਿਸੇ ਅਭਿਆਗਤ ਨੂੰ ਅਤਿ ਦੁਖੀ ਦੇਖ ਕੇ ਦੇ ਆਏ ਸਨ। ਅਜੇ ਚਾਰ ਸਾਲ ਦੇ ਹੀ ਸਨ ਕਿ ਬਾਬਾ ਗੁਰਦਿੱਤਾ ਜੀ ਦੀ ਸ਼ਾਦੀ ਵੇਲੇ ਆਪ ਜੀ ਨੂੰ ਨਵੀਂ ਕੀਮਤੀ ਪੋਸ਼ਾਕ ਅਤੇ ਕੰਙਣ ਤੇ ਹੋਰ ਕੀਮਤੀ ਹਾਰ ਪਹਿਨਾਇਆ ਗਿਆ। ਜੰਞ ਚੜ੍ਹਨ ਲੱਗੀ ਤਾਂ ਕਿਸੇ ਨੰਗੇ ਬਾਲਕ 'ਤੇ (ਗੁਰੂ) ਤੇਗ਼ ਬਹਾਦਰ ਜੀ ਦੀ ਨਜ਼ਰ ਜਾ ਪਈ ਤਾਂ ਦੌੜ ਕੇ ਸਾਰੇ ਤਨ ਦੇ ਬਸਤਰ ਤੇ ਕੰਙਣ ਵੀ ਉਸ ਨੂੰ ਦੇ ਆਏ। ਮਾਂ ਉਨ੍ਹਾਂ ਨੂੰ ਉਸ ਸ਼ਕਲ ਵਿਚ ਦੇਖ ਹੈਰਾਨ ਹੋਈ ਤਾਂ ਆਪ ਜੀ ਨੇ ਕਿਹਾ, "ਮਾਂ ਉਸ ਦੀ ਲੋੜ ਤਾਂ ਕਿਸੇ ਨੇ ਪੂਰੀ ਨਹੀਂ ਕਰਨੀ ਸੀ, ਮੈਨੂੰ ਤਾਂ ਹੁਣੇ ਹੀ ਹੋਰ ਮਿਲ ਜਾਏਗੀ। ਇਕ ਵਾਰੀ ਕਾਫ਼ੀ ਸਮਾਂ ਪਾਣੀ ਦੇ ਹੌਜ਼ ਵਿਚ ਸਮਾਧੀ ਲਗਾ ਬੈਠੇ ਰਹੇ। ਮਸਤੀ ਦੀ ਦਸ਼ਾ ਸਦਾ ਤਾਰੀ ਰਹਿੰਦੀ। ਆਪ ਜੀ ਬਿਰਹੋਂ ਦੀ ਮੂਰਤ ਹੀ ਲੱਗਦੇ ਸਨ। ਨੈਣ ਸਜਲ ਰਹਿੰਦੇ। ਗਰਮੀ, ਸਰਦੀ, ਧੁੱਪ-ਛਾਂ, ਸੁਖ-ਦੁਖ, ਤ੍ਰਿਖਾ ਤੋਂ ਬਚਪਨ ਵਿਚ ਹੀ ਉੱਚੇ ਹੋ ਗਏ ਸਨ। 'ਜੋ ਨਰ ਦੁਖ ਮਹਿ ਦੁਖੁ ਨਹੀ ਮਾਨੈ। ਸੁਖ ਸਨੇਹੁ ਅਰ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ' ਉਚਾਰਿਆ ਵੀ ਉਨ੍ਹਾਂ ਸੀ ਅਤੇ ਮੂਰਤ ਵੀ ਉਹ ਆਪ ਹੀ ਸਨ।

ਬਹੁਤ ਥੋੜ੍ਹਾ ਖਾਂਦੇ। ਸੇਵਾਦਾਰ ਕਈ ਵਾਰੀ ਕਹਿੰਦੇ ਤਾਂ ਹੀ ਪ੍ਰਸ਼ਾਦ ਛੱਕਦੇ। ਪ੍ਰਭੂ ਪ੍ਰੇਮ ਤੇ ਕੀਰਤਨ ਵਿਚ ਹੀ ਮਸਤ ਰਹਿੰਦੇ। ਸਰੀਰ ਦਾ ਖ਼ਿਆਲ ਘੱਟ ਹੀ ਫੁਰਦਾ ਸੀ। ਇਕ ਵਾਰੀ ਐਸੀ ਸਮਾਧੀ ਲਗਾਈ ਕਿ ਹਾਣੀਆਂ ਨੇ ਪੋਸ਼ਾਕ ਤਕ ਉਤਾਰ ਲਈ, ਆਪ ਤਾਂ ਵੀ ਅਡੋਲ ਰਹੇ। ਇਹ ਸਭ ਆਉਣ ਵਾਲੇ ਬਿਖੜੇ ਸਮੇਂ ਲਈ ਤਿਆਰੀਆਂ ਹੋ ਰਹੀਆਂ ਸਨ। ਜੋ ਬਾਲਪਨ ਵਿਚ ਬੇਪ੍ਰਵਾਹ ਹੋ ਕੇ ਪੋਸ਼ਾਕ ਉਤਰਵਾ ਸਕਦਾ ਹੈ, ਉਸ ਸਮੇਂ ਇਹ ਆਸਾਨੀ ਨਾਲ ਕਿਹਾ ਜਾ ਸਕਦਾ ਸੀ ਕਿ ਉਹ ਸੀਸ ਦੇ ਦੇਵੇਗਾ, ਪਰ ਸੀ ਨਹੀਂ ਉਚਾਰੇਗਾ। ਸਰੀਰ ਤਿਆਗ ਦੇਵੇਗਾ, ਪਰ ਸਿਰੜ ਨਹੀਂ ਦੇਵੇਗਾ।

**ਬਾਬਾ ਅਟਲ ਰਾਇ ਦਾ ਅਕਾਲ ਚਲਾਣਾ**

ਬਾਬਾ ਅਟਲ ਰਾਇ ਜੀ ਦਾ ਜਨਮ ੧੬੧੯ ਵਿਚ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ ਸੀ। ਆਪ ਸਦਾ ਭਗਤੀ ਵਿਚ ਲੀਨ ਰਹਿੰਦੇ ਸਨ। ਸਹਿਜ ਤੇ ਪਿਆਰ ਦੀ ਮੂਰਤ ਸਨ।

ਕਰਾਮਾਤੀ ਸ਼ਕਤੀਆਂ ਸਹਿਜ ਸੁਭਾਉ ਹੀ ਉਨ੍ਹਾਂ ਵਿਚ ਇਕੱਠੀਆਂ ਹੋ ਰਹੀਆਂ ਸਨ। ਇਕ ਸਮੇਂ ਸਾਥੀਆਂ ਨਾਲ ਖੇਡਦੇ ਰਾਤ ਪੈ ਜਾਣ ਕਾਰਨ, ਮੀਟੀ ਇਕ ਸਾਥੀ ਮੋਹਨ, ਜੋ ਸੋਨੀ ਸ਼ਾਹ ਦਾ ਲੜਕਾ ਸੀ, ਦੇ ਸਿਰ ਰਹਿ ਗਈ। ਦੂਜੇ ਦਿਨ ਜਦ ਮੋਹਨ ਖੇਡਣ ਲਈ ਨਾ ਆਇਆ ਤਾਂ ਆਪ ਜੀ ਨੂੰ ਦੱਸਿਆ ਗਿਆ ਕਿ ਸੱਪ ਲੜਨ ਕਰ ਕੇ ਉਸ ਸਾਥੀ ਦੀ ਮੌਤ ਹੋ ਗਈ। ਬਾਬਾ ਅਟਲ ਰਾਇ ਜੀ ਨੇ ਸੁਭਾਵਕ ਕਿਹਾ ਕਿ ਉਹ ਮਕਰ ਕਰਦਾ ਹੈ ਅਤੇ ਹਾਣੀਆਂ ਸਮੇਤ ਉਸ ਮਿੱਤਰ ਦੇ ਘਰ ਗਏ। ਘਰ ਪੁੱਜ ਕੇ ਭੁੰਜੇ ਪਏ ਮੋਹਨ ਨੂੰ ਛੜੀ ਨਾਲ ਟੁੰਬ ਕੇ ਕਿਹਾ, "ਉੱਠ ਸਾਡੀ ਮੀਟੀ ਦੇਹ।" ਉਸ ਨੂੰ ਛੜੀ ਦਾ ਛੋਹਣਾ ਸੀ ਕਿ ਉਹ ਉੱਠ ਬੈਠਾ ਤੇ ਖੇਡਣ ਲਈ ਨਾਲ ਚੱਲ ਪਿਆ। ਸਾਰੇ ਨਗਰ ਵਿਚ ਰੌਲਾ ਪੈ ਗਿਆ ਕਿ ਜਿਹੋ ਜਿਹਾ ਬਾਪ ਓਹੋ ਜਿਹਾ ਪੁੱਤਰ। ਪਰ ਜਦ ਗੁਰੂ ਜੀ ਨੇ ਸਾਰੀ ਵਾਰਤਾ ਸੁਣੀ ਤਾਂ ਸਹਿਜ-ਸੁਭਾਅ ਫ਼ਰਮਾਇਆ : "ਸਾਡੇ ਘਰ ਕੌਣ ਰੱਬ ਦਾ ਸ਼ਰੀਕ ਜੰਮ ਪਿਆ ਹੈ ?"

**"ਪ੍ਰਭ ਕੇ ਸਾਥ ਸਰ ਕੀ ਧਰੈ।**
**ਵਹੁ ਮਾਰੇ ਇਹ ਜੀਵਤ ਕਰੈ।"**

ਬੰਸਾਵਲੀ ਨਾਮੇ ਦੇ ਸ਼ਬਦਾਂ ਵਿਚ :

**ਖ਼ਬਰ ਗਈ ਹਜ਼ੂਰ, ਅਟਲ ਰਾਇ ਜੀਵਾਇਆ ਨਰ ਮੂਆ ਹੋਆ।**
**ਗੁਰੂ ਹਰਿਗੋਬਿੰਦ ਜੀ ਸਦੇ (ਸਦਿਆ) ਅਟਲ ਰਾਇ।**
**ਕਿਹਾ ਬੁਰਾ ਕੀਤਾ ਜੋ ਮੋੜੀ ਰਜਾਇ।**
**ਰਜਾਇ ਸਾਈਂ ਦੀ ਕਿਸੇ ਨਹੀਂ ਫੇਰੀ।**
**ਇਹ ਗੱਲ ਬੇਟਾ ਤੁਸੀਂ ਕੀਤੀ ਬਹੁਤ ਮੰਦੇਰੀ।**

ਬਾਬਾ ਅਟਲ ਰਾਇ ਜੀ ਨੇ ਜਦ ਗੁਰੂ ਹਰਿਗੋਬਿੰਦ ਜੀ ਦੇ 'ਕੀਤੀ ਬਹੁਤ ਮੰਦੇਰੀ' ਦੇ ਵਾਕ ਸੁਣੇ ਤਾਂ ਬਾਹਰ ਸਮਾਧੀ ਲਗਾ ਲਈ ਤੇ ਪ੍ਰਾਣ ਚੜ੍ਹਾ ਲਏ। ਮਹਾਰਾਜ ਨੇ ਆਪੂੰ ਸਸਕਾਰ ਕੀਤਾ ਤੇ ਸ਼ੁਕਰ-ਸ਼ੁਕਰ ਹੀ ਕਰਦੇ ਰਹੇ। ਸਭ ਸੰਗਤਾਂ ਪ੍ਰਚਾਉਣੀ ਨੂੰ ਆਉਂਦੀਆਂ, ਪਰ ਆਪ ਜੀ ਤਸੱਲੀ ਦਾਨ ਹੀ ਦੇਂਦੇ ਰਹੇ। ਭਾਈ ਸਾਈਂ ਦਾਸ ਜੀ, ਜੋ ਰਿਸ਼ਤੇ ਵਿਚ ਆਪ ਜੀ ਦੇ ਸਾਂਢੂ ਸਨ, ਨੇ ਗੁਰੂ ਜੀ ਨੂੰ ਇਕ ਰੰਗ ਵਿਚਰਦੇ ਦੇਖ ਪੁੱਛ ਹੀ ਲਿਆ, "ਮਹਾਰਾਜ ! ਆਪ ਜੀ ਨੂੰ ਕਿਉਂ ਕੋਈ ਗ਼ਮ ਨਹੀਂ ਪਹੁੰਚਦਾ ?" ਗੁਰੂ ਮਹਾਰਾਜ ਨੇ ਕਿਹਾ : "ਸਾਈਂ ਦਾਸ, ਇਕ ਲਕੀਰ ਜ਼ਮੀਨ 'ਤੇ ਪਾ ਦੇ।" ਸਾਈਂ ਦਾਸ ਨੇ ਇਕ ਲਕੀਰ ਭੋਇੰ 'ਤੇ ਖਿੱਚ ਦਿੱਤੀ। ਮਹਾਰਾਜ ਨੇ ਕਿਹਾ, "ਸਾਈਂ ਦਾਸ ! ਇਸ ਨੂੰ ਮੇਟ ਦੇ।" ਉਸ ਮੇਟ ਦਿੱਤੀ। ਫਿਰ ਗੁਰੂ ਹਰਿਗੋਬਿੰਦ ਜੀ ਨੇ ਪੁੱਛਿਆ : "ਸਾਈਂ ਦਾਸ, ਤੈਨੂੰ ਲਕੀਰ ਪਾਉਣ ਦੀ ਕੋਈ ਖ਼ੁਸ਼ੀ ਹੋਈ ਸੀ ?" "ਮਹਾਰਾਜ ! ਕਾਹਦੀ ਖ਼ੁਸ਼ੀ, ਤੁਸੀਂ ਹੁਕਮ ਕੀਤਾ, ਮੈਂ ਖਿੱਚ ਦਿੱਤੀ", ਸਾਈਂ ਦਾਸ ਦਾ ਉੱਤਰ ਸੀ। "ਕੋਈ ਮਿਟਾਉਣ ਦੀ ਤੈਨੂੰ ਗ਼ਮੀ ਹੋਈ ?" ਮਹਾਰਾਜ ਦਾ ਅਗਲਾ ਪ੍ਰਸ਼ਨ ਸੀ। ਸਾਈਂ ਦਾਸ ਨੇ ਕਿਹਾ, "ਮਹਾਰਾਜ ! ਆਪ ਜੀ ਨੇ ਹੁਕਮ ਕੀਤਾ, ਮੈਂ ਮਿਟਾ ਦਿੱਤੀ, ਅਫ਼ਸੋਸ ਕਿਸ ਗੱਲ ਦਾ।" ਗੁਰੂ ਹਰਿਗੋਬਿੰਦ ਜੀ ਨੇ ਗੱਲ ਸਪੱਸ਼ਟ ਕਰਦੇ ਹੋਏ ਫ਼ਰਮਾਇਆ : "ਇਸ ਤਰ੍ਹਾਂ ਹੈ ਸਾਈਂ ਦਾਸ ! ਜਗਤ ਤਮਾਸ਼ਾ। ਉਸ ਦੇ ਹੁਕਮ ਮੁਤਾਬਿਕ ਇਹ ਸਰੀਰ ਰੂਪੀ ਲਕੀਰ ਬ੍ਰਹਿਮੰਡ

'ਤੇ ਪੈਂਦੀ ਹੈ ਅਤੇ ਉਸ ਦੀ ਆਗਿਆ ਅਨੁਸਾਰ ਹੀ ਮਿਟ ਜਾਂਦੀ ਹੈ। ਆਗਿਆ ਵਿਚ ਰਹਿਣ ਨਾਲ ਨਾ ਗ਼ਮੀ ਤੇ ਨਾ ਖ਼ੁਸ਼ੀ ਹੁੰਦੀ ਹੈ। ਅਟਲ ਰਾਇ ਇਸ ਬ੍ਰਹਿਮੰਡ ਵਿਚ ਇਕ ਲਕੀਰ ਨਿਆਈਂ ਹੀ ਸੀ। ਸੋ ਉਭਰਣ ਤੇ ਮਿਟਣ ਦੀ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ।"

ਇਸ ਘਟਨਾ ਦਾ ਪ੍ਰਭਾਵ ਕੁਦਰਤੀ (ਗੁਰੂ) ਤੇਗ਼ ਬਹਾਦਰ ਦੇ ਬਾਲਕ ਮਨ 'ਤੇ ਪਿਆ। ਗੁਰੂ-ਪਿਤਾ ਨੂੰ ਅਡੋਲ ਚਿੱਤ ਦੇਖ ਆਪ ਜੀ ਹੋਰ ਦ੍ਰਿੜ੍ਹ ਚਿੱਤ ਹੋ ਗਏ।

ਮਾਤਾ ਕੌਲਾਂ ਨੇ ਬਾਬਾ ਅਟਲ ਰਾਇ ਨੂੰ ਇਕ ਪ੍ਰਕਾਰ ਦਾ ਬੇਟਾ ਹੀ ਬਣਾਇਆ ਹੋਇਆ ਸੀ। ਅਟਲ ਰਾਇ ਜੀ ਦੇ ਅਚਾਨਕ ਗੁਜ਼ਰਨ ਉਪਰੰਤ ਉਹ (ਗੁਰੂ) ਤੇਗ਼ ਬਹਾਦਰ ਜੀ ਨਾਲ ਲਾਡ ਲਡਾਂਦੀ। ਆਪ ਜੀ 'ਤੇ ਵੀ ਕੌਲਾਂ ਦੀ ਗੁਰ-ਭਗਤੀ ਤੇ ਦ੍ਰਿੜ੍ਹਤਾ ਦੀ ਛਾਪ ਪਈ। ਇਹ ਯਾਦ ਰਹੇ ਕਿ ਬੀਬੀ ਕੌਲਾਂ ਕਾਜ਼ੀ ਰੁਸਤਮ ਖ਼ਾਨ ਲਾਹੌਰ ਦੀ ਕਨੀਜ਼ ਸੀ। ਮੀਆਂ ਮੀਰ ਦੇ ਸੰਪਰਕ ਵਿਚ ਆਉਣ ਉਪਰੰਤ ਜਦ ਰੁਸਤਮ ਖ਼ਾਨ ਨੇ ਇਸ ਬੀਬੀ ਨੂੰ ਤੰਗ ਕਰਨਾ ਚਾਹਿਆ ਤਾਂ ਉਸ ਨੂੰ ਮੀਆਂ ਮੀਰ ਜੀ ਦਾ ਚੇਲਾ ਅਬਦੁੱਲਾ ਯਾਰ ਗੁਰੂ ਹਰਿਗੋਬਿੰਦ ਜੀ ਦੇ ਦਰਬਾਰ ਛੱਡ ਗਿਆ। ਬੀਬੀ ਕੌਲਾਂ ਬੜੀ ਨੇਕ ਤੇ ਪਾਕੀਜ਼ਾ ਔਰਤ ਸੀ। ਇਸ ਦੀ ਸਮਾਧ ਕਰਤਾਰਪੁਰ (ਜਲੰਧਰ) ਹੈ।

### ਪਹਿਲਾਂ ਮਨ ਪ੍ਰਬੋਧੇ ਆਪਨਾ

ਬਚਪਨ ਦੇ ਕਰਮ ਸੁਭਾਅ ਤੋਂ ਹੀ ਪਤਾ ਲੱਗ ਰਿਹਾ ਸੀ ਕਿ (ਗੁਰੂ) ਤੇਗ਼ ਬਹਾਦਰ ਜੀ ਜੋ ਕਹਿੰਦੇ ਹਨ, ਉਸੇ 'ਤੇ ਪਹਿਰਾ ਦੇ ਕੇ ਖ਼ੁਸ਼ ਹੁੰਦੇ ਹਨ। ਇਕ ਵਾਰੀ ਆਪ ਜੀ ਕੋਲ ਆਪ ਜੀ ਦੇ ਇਕ ਹਾਣੀ ਦੀ ਮਾਂ ਆਈ ਤੇ ਕਹਿਣ ਲੱਗੀ ਕਿ "ਦੋਸਤ ਨੂੰ ਸਮਝਾਓ ਕਿ ਗੁੜ ਬਹੁਤਾ ਨਾ ਖਾਇਆ ਕਰੇ।" ਆਪ ਜੀ ਨੇ ਕਿਹਾ, "ਮਾਂ ! ਅਗਲੇ ਹਫ਼ਤੇ ਪੁੱਤਰ ਨੂੰ ਲਿਆਈਂ।" ਅਗਲੇ ਹਫ਼ਤੇ ਮਾਂ ਪੁੱਤਰ ਨੂੰ ਜਦ ਲਿਆਈ ਤਾਂ ਆਪ ਜੀ ਨੇ ਕੇਵਲ ਇੰਨਾ ਹੀ ਕਿਹਾ : 'ਮਿਤਰਾ, ਗੁੜ ਬਹੁਤਾ ਖਾਣਾ ਚੰਗਾ ਨਹੀਂ ਹੁੰਦਾ।" ਮਾਂ ਦਾ ਪੁੱਛਣਾ ਸੁਭਾਵਕ ਸੀ ਕਿ ਜੇ ਇੰਨੀ ਹੀ ਗੱਲ ਕਹਿਣੀ ਸੀ ਤਾਂ ਉਸ ਦਿਨ ਹੀ ਆਖ ਦਿੰਦੇ। ਆਪ ਜੀ ਨੇ ਕਿਹਾ : "ਮਾਂ ! ਪਿਛਲੇ ਹਫ਼ਤੇ ਮੈਂ ਆਪੂੰ ਗੁੜ ਬਹੁਤ ਖਾਂਦਾ ਸੀ।" ਇਹ ਸਨ ਪੂਰਨੇ ਜੋ ਨੌਵੇਂ ਪਾਤਸ਼ਾਹ ਪਾ ਰਹੇ ਸਨ।



# ੩ ਤੇਗ਼ ਬਹਾਦਰ

ਜਹਾਂਗੀਰ ਦੀ ਮੌਤ

ਜਹਾਂਗੀਰ ਨੇ ਤਖ਼ਤ 'ਤੇ ਬੈਠਦਿਆਂ ਹੀ ਸਾਹਿਬ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ-ਦੇ ਸ਼ਹੀਦ ਕਰ ਦਿੱਤਾ ਸੀ। ਪੰਚਮ ਪਿਤਾ ਆਪਣੇ ਬੱਚੇ ਗੁਰੂ ਹਰਿਗੋਬਿੰਦ ਜੀ ਨੂੰ ਇਹ ਉਪਦੇਸ਼ ਦੇ ਗਏ ਸਨ ਕਿ ਤਲਵਾਰਾਂ ਪਹਿਨਣੀਆਂ, ਫ਼ੌਜਾਂ ਰੱਖਣੀਆਂ ਅਤੇ ਤਦ ਤੱਕ ਡਟੇ ਰਹਿਣਾ ਜਦ ਤੱਕ ਜ਼ਾਲਮ ਸੁਧਰ ਨਾ ਜਾਣ ਜਾਂ ਮੁੱਕ ਨਾ ਜਾਣ। ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਪਹਿਨੀਆਂ, ਤਖ਼ਤ ਅਕਾਲ ਦਾ ਰਚਿਆ, ਕਿਲ੍ਹਾ ਉਸਾਰਿਆ, ਅੰਮ੍ਰਿਤਸਰ ਨੂੰ ਪਨਾਹ ਬਣਾਇਆ, ਝੰਡੇ ਝੁਲਾਏ, ਬੁੰਗੇ ਬਣਾਏ, ਫ਼ੌਜਾਂ ਰੱਖੀਆਂ, ਚੌਕੀਆਂ ਚਾੜ੍ਹੀਆਂ। ਲੋਕਾਂ ਨੇ ਵੀ ਜਵਾਨੀਆਂ ਭੇਂਟ ਕੀਤੀਆਂ ਅਤੇ ਕੌਮ ਵਿਚ ਅੜ ਖਲੋਣ ਦੀ ਸ਼ਕਤੀ ਗੁਰੂ ਪਾਤਸ਼ਾਹ ਨੇ ਪਾ ਦਿੱਤੀ। ਬੰਸਾਵਲੀ-ਨਾਮੇ ਦੇ ਸ਼ਬਦਾਂ ਵਿਚ :

ਸਾਹਿਬ ਪਕੜੀ ਤੇਗ਼ ਰੱਖਣ ਲੱਗੇ ਚਾਕਰ।
ਖੇਡਣ ਸ਼ਿਕਾਰ ਸਿੱਖਾਂ ਨੂੰ ਨਾਲ ਲੈ ਜਾ ਕਰ॥ ੧੦੬॥

**ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :** ਪਹਿਲਾਂ ਗੁਰੂ ਘਰ ਸ਼ੀਲਤਾ 'ਤੇ ਜ਼ੋਰ ਸੀ, ਹੁਣ ਨਾਲ ਠਾਠ (Sovereignty) ਵੀ ਰਲਾ ਦਿੱਤਾ ਗਿਆ :

ਗੁਰ ਘਰ ਮਹਿ ਪੂਰਬ ਪੀਰੀ।
ਅਬ ਇਨਹੁ ਦਿੱਤੀ ਲੈ ਮੀਰੀ।

ਜਹਾਂਗੀਰ ਨੇ ਗੁਰੂ ਜੀ ਨੂੰ ਪਕੜ ਗਵਾਲੀਅਰ ਭੇਜ ਦਿੱਤਾ। ਮੀਆਂ ਮੀਰ ਜੀ, ਵਜ਼ੀਰ ਖ਼ਾਨ ਤੇ ਨੂਰ ਜਹਾਨ ਦੇ ਵਿਚ ਪੈ ਜਾਣ ਕਾਰਨ ਗੁਰੂ ਹਰਿਗੋਬਿੰਦ ਜੀ ਨੂੰ ਛੇਤੀ ਰਿਹਾ ਕਰ ਦਿੱਤਾ ਗਿਆ :

"ਨੂਰ ਜਹਾਂ ਬੇਗਮ ਖ਼ਾਵੰਦ ਨੂੰ ਕਹਿਆ ਐਸੇ।
ਫ਼ਕੀਰ ਜਾਤ ਹੈ ਸਾਂਈਂ ਦੀ ਸਾਈਂ ਜੈਸੇ।
ਕੈਦ ਨਹੀਂ ਕਰੀਏ ਕਹੇ ਕਹਾਏ।
ਫ਼ਕੀਰ ਦੀ ਮਾਰੀ ਕੋਈ ਨਹੀਂ ਹਟਾਇ"॥ ੭੦॥

*(ਬੰਸਾਵਲੀ-ਨਾਮਾ)*

ਜਹਾਂਗੀਰ ਦੀ ਕੁੜਿਤਣ ਵੀ ਘਟੀ। ਉਹ ਆਪੂੰ ਅੰਮ੍ਰਿਤਸਰ ਆਇਆ। ਸਾਂਝਾਂ ਪੈਣ ਲੱਗੀਆਂ। ਦੋਸਤੀਆਂ ਹੋਈਆਂ। ਉਸ ਮਿਲੇ ਸਮੇਂ ਵਿਚਕਾਰ ਗੁਰੂ ਹਰਿਗੋਬਿੰਦ ਜੀ

ਨੇ ਪ੍ਰਚਾਰ-ਮੁਹਿੰਮਾਂ ਤੇਜ਼ ਕੀਤੀਆਂ। ਬਾਬਾ ਗੁਰਦਿੱਤਾ ਜੀ ਦੀ ਅਗਵਾਈ ਹੇਠਾਂ ਚਾਰ ਧੂਣੀਆਂ ਨਿਯਤ ਕੀਤੀਆਂ ਗਈਆਂ। ਬਾਬਾ ਅਲਮਸਤ, ਬਾਬਾ ਗੋਇੰਦਾ ਜੀ, ਭਾਈ ਬਾਲੂ ਹਸਨਾ ਅਤੇ ਭਾਈ ਫੂਲ ਜੀ ਨੇ ਸਿੱਖੀ ਦੀ ਖ਼ੁਸ਼ਬੂ ਹਿੰਦੁਸਤਾਨ ਦੇ ਕੋਨੇ-ਕੋਨੇ ਪਹੁੰਚਾਈ। ਇਹ ਚੇਤਾ ਰਹੇ ਕਿ ਚਾਰੇ ਮਹਾਂਪੁਰਸ਼ ਕਸ਼ਮੀਰ ਦੇ ਰਹਿਣ ਵਾਲੇ ਸਨ।

ਜਹਾਂਗੀਰ ਦਾ ਚਿੱਤ ਸੀ ਕਿ ਸ਼ਹਿਜ਼ਾਦਾ ਖ਼ੁੱਰਮ (ਸ਼ਾਹ ਜਹਾਨ) ਉਸ ਪਾਸ ਰਹੇ, ਪਰ ਸ਼ਾਹ ਜਹਾਨ ਨੂੰ ਸ਼ੱਕ ਸੀ ਕਿ ਨੂਰ ਜਹਾਨ ਉਸ ਨੂੰ ਜ਼ਿੰਦਾ ਨਹੀਂ ਛੱਡਣ ਲੱਗੀ, ਕਿਉਂਕਿ ਉਹ ਆਪਣੇ ਜਵਾਈ ਸ਼ਹਿਰਯਾਰ ਨੂੰ ਜਹਾਂਗੀਰ ਪਿਛੋਂ ਗੱਦੀ 'ਤੇ ਬਿਠਾਉਣਾ ਚਾਹੁੰਦੀ ਸੀ। ਸ਼ਾਹ ਜਹਾਨ ਨੇ ਪੰਜਾਬ ਆਉਣ ਤੋਂ ਇਨਕਾਰ ਕਰ ਦਿੱਤਾ।

ਇਧਰ ਜਹਾਂਗੀਰ ਦਾ ਸਰੀਰ ਢਿੱਲਾ ਹੋਣਾ ਸ਼ੁਰੂ ਹੋ ਗਿਆ। ਨੂਰ ਜਹਾਨ ਹੀ ਅਸਲ ਹਿੰਦੁਸਤਾਨ ਦੀ ਮਲਿਕਾ ਸੀ। ਪੁਰਾਣੇ ਅਜ਼ਮਾਏ ਜਰਨੈਲ ਮਹਾਬਤ ਖ਼ਾਨ ਦਾ ਨਿਰਾਦਰ ਕਰ ਨੂਰ ਜਹਾਨ ਨੇ ਜਦ ਉਸ ਨੂੰ ਪੇਸ਼ ਹੋਣ ਲਈ ਕਿਹਾ ਤਾਂ ਉਸ ਨੇ ਜਹਾਂਗੀਰ ਨੂੰ ਹੀ ਜਿਹਲਮ ਕੰਢੇ ਗ੍ਰਿਫ਼ਤਾਰ ਕਰ ਲਿਆ। ਨੂਰ ਜਹਾਨ ਚਤੁਰਾਈ ਨਾਲ ਹੀ ਜਹਾਂਗੀਰ ਨੂੰ ਰਿਹਾ ਕਰਵਾ ਸਕੀ। ਜਹਾਂਗੀਰ ਇੰਨਾ ਕਮਜ਼ੋਰ ਹੋ ਚੁੱਕਾ ਸੀ ਕਿ ਉਹ ਹੁਣ ਘੋੜੇ 'ਤੇ ਸਵਾਰ ਵੀ ਨਹੀਂ ਹੋ ਸਕਦਾ ਸੀ। ਸੰਨ ੧੬੨੭ ਦੀ ਸਰਦੀ ਦੇ ਆਰੰਭ ਵਿਚ ਜਹਾਂਗੀਰ ਕਸ਼ਮੀਰ ਤੋਂ ਲਾਹੌਰ ਆ ਰਿਹਾ ਸੀ ਕਿ ਰਾਹ ਵਿਚ ਬਹਿਰਾਮ ਗਲਾ ਦੇ ਅਸਥਾਨ 'ਤੇ ਉਸ ਨੂੰ ਸ਼ਿਕਾਰ ਦਾ ਸ਼ੌਕ ਜਾਗਿਆ। ਸ਼ਿਕਾਰ ਖੇਡਦੇ ਸਮੇਂ ਇਕ ਐਸੀ ਦੁਰਘਟਨਾ ਹੋ ਗਈ ਕਿ ਬਾਦਸ਼ਾਹ ਬੇਚੈਨ ਹੋ ਗਿਆ। ਇਕ ਲੜਕਾ ਜੋ ਸ਼ਿਕਾਰ ਨੂੰ ਘੇਰ ਨਿਸ਼ਾਨੇ ਸਾਹਮਣੇ ਲਿਆਉਂਦਾ ਸੀ, ਅਨਜਾਣੇ ਇਕ ਉੱਚੀ ਚਟਾਨ ਤੋਂ ਐਸਾ ਡਿੱਗਾ ਕਿ ਉਸ ਦੀ ਡਿੱਗਦੇ ਸਾਰ ਮੌਤ ਹੋ ਗਈ। ਉਸ ਲੜਕੇ ਦੀ ਚੀਕ ਨੇ ਜਹਾਂਗੀਰ ਨੂੰ ਬੇਹਾਲ ਕਰ ਦਿੱਤਾ। ਇਕਬਾਲ-ਨਾਮਾ ਵਿਚ ਲਿਖਿਆ ਹੈ ਕਿ ਜਦ ਉਸ ਸ਼ਾਮ ਸ਼ਰਾਬ ਦਾ ਪਿਆਲਾ ਲਿਆਂਦਾ ਗਿਆ ਤਾਂ ਜਹਾਂਗੀਰ ਪੀ ਨਾ ਸਕਿਆ। ਰਾਤ ਨੂੰ ਘਬਰਾਹਟ ਵਧਣ ਲੱਗੀ। ਰਾਜੌਰੀ ਪੁੱਜ ਕੇ ਜਹਾਂਗੀਰ ਦੀ ਹਾਲਤ ਬਹੁਤ ਹੀ ਵਿਗੜ ਗਈ ਅਤੇ ਸਾਹ ਲੈਣਾ ਵੀ ਮੁਸ਼ਕਿਲ ਹੋ ਗਿਆ। ੮ ਨਵੰਬਰ, ੧੬੨੭ ਨੂੰ ਸਵੇਰ ਸਮੇਂ, ਚੰਗੇਜ਼ਹਟੀ, ਭਿੰਬਰ ਦੇ ਕਿਨਾਰੇ ਰੂਹ ਸਰੀਰ ਨੂੰ ਛੱਡ ਗਈ। ਨੂਰ ਜਹਾਨ ਉਸ ਦੇ ਮ੍ਰਿਤਕ ਸਰੀਰ ਨੂੰ ਲਾਹੌਰ ਲੈ ਆਈ ਅਤੇ ਰਾਵੀ ਦੇ ਕਿਨਾਰੇ, ਜਿੱਥੇ ਜਹਾਂਗੀਰ ਨੇ ਆਪਣਾ ਮਕਬਰਾ ਆਪ ਬਣਵਾਇਆ ਸੀ, ਦਫ਼ਨਾ ਦਿੱਤਾ। ਜਹਾਂਗੀਰ ਦੀ ਮੌਤ ਨਾਲ ਤਖ਼ਤ-ਨਸ਼ੀਨੀ ਦੀ ਜੰਗ ਆਰੰਭ ਹੋ ਗਈ।

**ਸ਼ਾਹ ਜਹਾਨ ਦਾ ਤਖ਼ਤ 'ਤੇ ਬੈਠਣਾ**

ਸ਼ਾਹ ਜਹਾਨ ਜਹਾਂਗੀਰ ਦੀ ਮੌਤ ਵੇਲੇ ਦੂਰ ਦੱਖਣ ਵਿਚ ਸੀ। ਸ਼ਾਹ ਜਹਾਨ ਦਾ ਸਹੁਰਾ, ਤਾਜ ਵਾਲੀ ਮੁਮਤਾਜ਼ ਮਹਲ ਦਾ ਪਿਉ, ਆਸਫ਼ ਖ਼ਾਨ ਖ਼ੁਸ਼ਕਿਸਮਤੀ ਨੂੰ ਸ਼ਾਹੀ ਲਸ਼ਕਰ ਦੇ ਨਾਲ ਸੀ। ਉਸ ਨੇ ਮੌਕਾ ਸੰਭਾਲ ਕੇ ਬਨਾਰਸੀ ਨਾਂ ਦੇ ਹਰਕਾਰੇ ਨੂੰ ਸ਼ਾਹ ਜਹਾਨ ਵੱਲ ਭੇਜਿਆ। ਚਿੱਠੀ ਲਿਖਣ ਦਾ ਸਮਾਂ ਨਹੀਂ ਸੀ, ਇਸ ਲਈ ਆਪਣੀ ਅੰਗੂਠੀ ਉਸ ਹਰਕਾਰੇ ਹੱਥ ਭੇਜ ਦਿੱਤੀ।

ਖ਼ੁਸਰੋ ਦਾ ਬੇਟਾ ਦਾਵਰ ਬਖ਼ਸ਼, ਸ਼ਾਹੀ ਲਸ਼ਕਰ ਨਾਲ ਹੀ ਕੈਦ ਸੀ। ਆਸਫ਼ ਖ਼ਾਨ

ਨੇ ਚਾਲ ਚੱਲ, ਇਰਾਦਤ ਖ਼ਾਨ ਨੂੰ ਨਾਲ ਮਿਲਾਇਆ ਤੇ ਦਾਵਰ ਬਖ਼ਸ਼ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਆਸਫ਼ ਖ਼ਾਨ ਸਮਾਂ ਚਾਹੁੰਦਾ ਸੀ। ਨੂਰ ਜਹਾਨ ਦੀ ਸਾਰੀ ਕੋਸ਼ਿਸ ਸ਼ਹਿਰਯਾਰ ਨੂੰ ਤਖ਼ਤ ਦਾ ਮਾਲਕ ਬਣਾਉਣ ਦੀ ਸੀ। ਨੂਰ ਜਹਾਨ ਨੇ ਆਪਣੇ ਭਰਾ ਆਸਫ਼ ਖ਼ਾਨ ਨੂੰ ਮੁਲਾਕਾਤ ਲਈ ਬੁਲਾਇਆ ਪਰ ਉਹ ਟਾਲਦਾ ਹੀ ਰਿਹਾ। ਭਿੰਬਰ ਦੇ ਅਸਥਾਨ 'ਤੇ ਜੁੰਮੇ ਦੀ ਨਮਾਜ਼ ਉਪਰੰਤ ਦਾਵਰ ਬਖ਼ਸ਼ ਦੇ ਨਾਂ ਦਾ ਖ਼ੁਤਬਾ ਪੜ੍ਹ ਦਿੱਤਾ ਗਿਆ।

ਸ਼ਹਿਰਯਾਰ ਉਸ ਸਮੇਂ ਲਾਹੌਰ ਸੀ ਅਤੇ ਜਹਾਂਗੀਰ ਦੀ ਮੌਤ ਸੁਣ ਕੇ ਲਾਡਲੀ ਬੇਗਮ ਨਾਲ ਸਲਾਹ ਕਰ ਕੇ ਉਸ ਨੇ ਆਪਣੇ ਆਪ ਨੂੰ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਫ਼ੌਜਾਂ ਨੂੰ ਆਪਣੇ ਵੱਲ ਦਾ ਕਰਨ ਖ਼ਾਤਰ ਦੌਲਤ ਲੁਟਾਣੀ ਸ਼ੁਰੂ ਕਰ ਦਿੱਤੀ। ਜਹਾਂਗੀਰ ਦੇ ਭਰਾ ਦਾਨਿਆਲ ਦਾ ਪੁੱਤਰ ਮਿਰਜ਼ਾ ਬਾਇਸਤ਼ਗਰ ਵੀ ਨਾਲ ਮਿਲ ਗਿਆ। ਆਸਫ਼ ਖ਼ਾਨ ਨੂੰ ਖ਼ਬਰਾਂ ਪੁੱਜ ਰਹੀਆਂ ਸਨ। ਉਹ ਦਾਵਰ ਬਖ਼ਸ਼ ਨੂੰ ਹਾਥੀ 'ਤੇ ਚੜ੍ਹਾ ਲਾਹੌਰ ਵੱਲ ਲਸ਼ਕਰ ਸਮੇਤ ਵੱਧ ਰਿਹਾ ਸੀ। ਸ਼ਹਿਰਯਾਰ ਨੇ ਲਾਹੌਰ ਤੋਂ ਤਿੰਨ ਕੋਹ ਗੁਜਰਾਤ ਵੱਲ ਅੱਗੇ ਹੋ ਕੇ ਟਾਕਰਾ ਕੀਤਾ ਪਰ ਉਹ ਹਾਰ ਗਿਆ ਅਤੇ ਕਿਲ੍ਹੇ ਵਿਚ ਛੁਪ ਗਿਆ। ਕਿਲ੍ਹੇ ਦਾ ਘੇਰਾ ਆਸਫ਼ ਖ਼ਾਨ ਨੇ ਪਾਇਆ ਅਤੇ ਰਾਤ ਨੂੰ ਪਹਿਰੇਦਾਰਾਂ ਨੂੰ ਆਪਣੇ ਵੱਲ ਦਾ ਕਰ ਕੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਸ਼ਹਿਰਯਾਰ ਪਕੜਿਆ ਗਿਆ ਤੇ ਅੰਨ੍ਹਿਆਂ ਕਰ ਕੇ ਕੈਦੀ ਬਣਾ ਦਿੱਤਾ ਗਿਆ।

ਬਨਾਰਸੀ ਹਰਕਾਰਾ ਵੀਹ ਦਿਨਾਂ ਬਾਅਦ ਜੁਨੇਰ ਪਹੁੰਚਿਆ। ਸ਼ਾਹ ਜਹਾਨ ਆਗਰੇ ਵੱਲ ਚੱਲ ਪਿਆ ਤੇ ਆਸਫ਼ ਖ਼ਾਨ ਨੂੰ ਸੁਨੇਹਾ ਭੇਜਿਆ ਕਿ 'ਚੰਗਾ ਹੋਵੇ ਜੇ ਸ਼ਹਿਰਯਾਰ, ਬੁਲਾਕੀ (ਦਾਵਰ ਬਖ਼ਸ਼) ਅਤੇ ਦਾਨਿਆਲ ਦੀ ਸਾਰੀ ਸੰਤਾਨ ਨੂੰ ਹੀ ਅਗਲੇ ਜਹਾਨ ਪੁਚਾ ਦਿੱਤਾ ਜਾਏ।' ਆਗਰੇ ਵਿਚ ਸ਼ਾਹ ਜਹਾਨ ਦਾ ਖ਼ੁਤਬਾ ਪੜ੍ਹਿਆ ਗਿਆ ਤੇ ਲਾਹੌਰ ਨੂਰ ਜਹਾਨ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਦਾਵਰ ਬਖ਼ਸ਼ ਤੇ ਉਸ ਦੇ ਭਰਾ ਨੂੰ ਕਤਲ ਕਰ ਦਿੱਤਾ ਗਿਆ। ਤੀਜੇ ਨੂੰ ਈਰਾਨ ਵੱਲ ਭੇਜ ਦਿੱਤਾ ਗਿਆ। ਦਾਨਿਆਲ ਦੇ ਪੁੱਤਰਾਂ, ਤਹਪੁਰਸ਼ ਅਤੇ ਹੋਸ਼ਿੰਗ ਨੂੰ ਵੀ ਕਤਲ ਕਰ ਦਿੱਤਾ ਗਿਆ। ਆਗਰੇ ਪੁੱਜ ਕੇ ੬ ਫ਼ਰਵਰੀ, ੧੬੨੮ ਨੂੰ ਸ਼ਾਹ ਜਹਾਨ ਦਾ ਨਾਂ ਧਰ ਕੇ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ। ਸ਼ਾਹ ਜਹਾਨ ਨੇ ਲਾਹੌਰ ਆਉਣ ਦਾ ਕੋਈ ਪ੍ਰੋਗਰਾਮ ਨਾ ਬਣਾਇਆ ਅਤੇ ਖ਼ਿਦਮਤਪ੍ਰਸਤ ਖ਼ਾਨ ਰਜ਼ਾ ਬਹਾਦਰ ਨੂੰ ਲਾਹੌਰ ਦਾ ਹਾਕਮ ਨਿਯਤ ਕੀਤਾ ਪਰ ਛੇਤੀ ਹੀ ਆਸਫ਼ ਖ਼ਾਨ ਨੂੰ ਲਾਹੌਰ ਦਾ ਸਮੁੱਚਾ ਹਾਕਮ ਬਣਾ ਦਿੱਤਾ। ਆਸਫ਼ ਖ਼ਾਨ ਕੋਲ ਵਜ਼ੀਰ-ਇ-ਆਜ਼ਮ ਅਤੇ ਹੋਰ ਕਈ ਐਸੇ ਫ਼ਰਜ਼ ਸਨ, ਇਸ ਲਈ ੧੬੨੮ ਈ: ਦੇ ਅਖ਼ੀਰ ਵਿਚ ਕੁਲੀਜ ਖ਼ਾਨ ਨੂੰ ਗਵਰਨਰ ਥਾਪ ਦਿੱਤਾ ਗਿਆ। ਅਗਲੇ ਸਾਲ ਕੁਲੀਜ ਖ਼ਾਨ ਦੀ ਤਬਦੀਲੀ ਅਲਾਹਬਾਦ ਕਰ ਦਿੱਤੀ ਗਈ ਅਤੇ ਅਨਾਇਤ ਏਜ਼ਦੀ ਨੂੰ ਲਾਹੌਰ ਦਾ ਹਾਕਮ ਮੁਕੱਰਰ ਕੀਤਾ ਗਿਆ। ੧੬੩੨ ਈ: ਵਿਚ ਅਨਾਇਤ ਨੂੰ ਨਾ-ਅਹਿਲ ਦੇਖ ਕੇ ਉਸ ਦੀ ਥਾਂ ਵਜ਼ੀਰ ਖ਼ਾਨ ਮੁਕੱਰਰ ਕੀਤਾ ਗਿਆ। ਵਜ਼ੀਰ ਖ਼ਾਨ ਨੂੰ ਸਿੱਖ ਇਤਿਹਾਸ ਵਿਚ 'ਗੁਰੂ ਦਾ ਹਰਕਾਰਾ' ਕਿਹਾ ਗਿਆ ਹੈ। ਉਹ ਇਕ ਤਕੜਾ, ਸੁਚੱਜਾ ਪ੍ਰਬੰਧਕ ਸੀ।

ਅੰਮ੍ਰਿਤਸਰ ਬੈਠੇ ਗੁਰੂ ਹਰਿਗੋਬਿੰਦ ਜੀ ਇਨ੍ਹਾਂ ਸਾਰੀਆਂ ਵਾਪਰ ਰਹੀਆਂ ਘਟਨਾਵਾਂ

**ਕੀਰਤਪੁਰ ਵਸਾਉਣਾ**

ਨੂੰ ਨੀਝ ਲਾ ਕੇ ਦੇਖ ਰਹੇ ਸਨ। ਉਹ ਜਾਣਦੇ ਸਨ ਕਿ ਹਾਲਾਤ ਦਿਨੋਂ-ਦਿਨ ਵਿਗੜ ਰਹੇ ਹਨ ਅਤੇ ਸੰਭਵ ਸੀ ਕਿ ਮਾੜੀ ਸੂਰਤ ਧਾਰ ਜਾਣ। ਆਸਫ਼ ਖ਼ਾਨ ਨੇ ਪਹਾੜੀ ਰਾਜਿਆਂ ਨੂੰ ਲਾਹੌਰ ਬੁਲਾਇਆ ਕਿ ਉਹ ਨਵੇਂ ਬਾਦਸ਼ਾਹ ਨੂੰ ਸਲਾਮੀ ਦੇ ਜਾਣ। ਰਾਜੇ ਸ੍ਰੀ ਅੰਮ੍ਰਿਤਸਰ ਵੀ ਆਏ। ਮਹਾਰਾਜ ਨੇ ਕਮਜ਼ੋਰੀ ਤੋਂ ਉਤਾਂਹ ਉੱਠਣ ਲਈ ਕਿਹਾ। ਉਨ੍ਹਾਂ ਨੇ ਗੁਰੂ ਜੀ ਨੂੰ ਲਾਹੌਰ ਤੋਂ ਦੂਰ ਕੋਈ ਹੋਰ ਟਿਕਾਣਾ ਬਣਾਉਣ ਲਈ ਬੇਨਤੀ ਕੀਤੀ। ਬਾਬਾ ਗੁਰਦਿੱਤਾ ਜੀ ਟਿਕਾਣਾ ਦੇਖਣ ਗਏ। ਉਨ੍ਹਾਂ ਹੰਡੂਰ ਦੀ ਜੂਹ ਨੂੰ ਪਸੰਦ ਕੀਤਾ ਅਤੇ ਗੁਰੂ ਜੀ ਆਪੂੰ ਥਾਂ ਦੇਖਣ ਆਏ।

ਥਾਂ ਪਸੰਦ ਆਉਣ 'ਤੇ ਗੁਰੂ ਜੀ ਨੇ ਨਗਰ ਦੀ ਨੀਂਹ ਰੱਖੀ ਤੇ ਨਾਮ ਕੀਰਤਪੁਰ ਰੱਖਿਆ। ਇਸ ਨਗਰ ਦਾ ਵੱਸਣਾ ਸਿੱਖ ਲਹਿਰ ਦਾ ਅਗਲਾ ਕਦਮ ਸੀ। ਇਕ ਤਾਂ ਕੀਰਤਪੁਰ ਜਰਨੈਲੀ ਸੜਕ ਤੋਂ ਦੂਰ ਸੀ ਅਤੇ ਦੂਜੇ ਪਹਾੜੀ ਰਾਜਿਆਂ ਵਿਚ ਘਿਰਿਆ ਸੀ ਜੋ ਗੁਰੂ ਦੀ ਕ੍ਰਿਪਾ ਨਾਲ ਹੀ ਗਵਾਲੀਅਰ ਵਿਚੋਂ ਰਿਹਾਅ ਹੋ ਕੇ ਆਏ ਸਨ। ਬਾਬਾ ਗੁਰਦਿੱਤਾ ਜੀ ਨੇ ਪੂਰਾ ਧਿਆਨ ਨਗਰ ਦੇ ਵਸਾਉਣ 'ਤੇ ਲਗਾ ਦਿੱਤਾ। ਵੈਸਾਖੀ ਦਾ ਪੁਰਬ ਵੀ ਕੀਰਤਪੁਰ ਹੀ ਮਨਾਇਆ ਗਿਆ।

**ਲਾਹੌਰ ਦੇ ਪ੍ਰਬੰਧ ਵਿਚ ਤਬਦੀਲੀਆਂ**

ਬਾਦਸ਼ਾਹ ਬਣਨ ਉਪਰੰਤ ਵੀ ਸ਼ਾਹ ਜਹਾਨ ਲਾਹੌਰ ਨਾ ਆਇਆ। ਪਹਿਲੀ ਵਾਰ ਸ਼ਾਹ ਜਹਾਨ ਲਾਹੌਰ ਸੰਨ ੧੬੩੩ ਵਿਚ ਹੀ ਆਇਆ। ਉਹ ਵੀ ਬਹੁਤ ਥੋੜ੍ਹੇ ਸਮੇਂ ਲਈ। ਸੋ ਲਾਹੌਰ ਦੇ ਹਾਕਮਾਂ ਵਿਚ ਮਨ-ਮਾਨੀ ਕਰਨ ਦਾ ਸੁਭਾਅ ਆ ਜਾਣਾ ਸੁਭਾਵਕ ਸੀ। ਇਕ ਸਾਲ ਅੰਦਰ ਸ਼ਾਹ ਜਹਾਨ ਨੇ ਤਿੰਨ ਗਵਰਨਰ ਬਦਲਾਏ ਅਤੇ ਅਖ਼ੀਰ ਕੁਲੀਜ ਖ਼ਾਨ ਨੂੰ ਨਿਯਤ ਕੀਤਾ। ਕੁਲੀਜ ਖ਼ਾਨ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਮੇਂ ਲਾਹੌਰ ਦਾ ਫ਼ੌਜਦਾਰ ਸੀ। ਇਸ ਪਦਵੀ ਨੂੰ ਧਾਰਨ ਕਰਦੇ ਸਾਰ ਉਸ ਨੇ ਆਪਣਾ ਧਿਆਨ ਗੁਰੂ ਹਰਿਗੋਬਿੰਦ ਜੀ ਵੱਲ ਮੋੜਿਆ। ਫਿਰ ਸ਼ਾਹ ਜਹਾਨ ਦੇ ਐਸੇ ਫ਼ਰਮਾਨ ਵੀ ਆ ਰਹੇ ਸਨ ਕਿ ਸਿਵਾਇ ਮੁਸਲਮਾਨਾਂ ਤੋਂ ਕੋਈ ਧਰਮ ਪ੍ਰਚਾਰ ਤੇ ਵਾਧਾ (ਤਬਲੀਗ਼) ਨਹੀਂ ਕਰ ਸਕਦਾ। ਇਕ ਫ਼ਰਮਾਨ ਇਹ ਸੀ ਕਿ ਮੰਦਰ, ਜੋ ਉਸਾਰੀ ਹੇਠ ਸਨ ਜਾਂ ਜਿਨ੍ਹਾਂ ਨੂੰ ਕੁਝ ਸਾਲ ਹੀ ਬਣਿਆਂ ਹੋਏ ਸਨ, ਉਨ੍ਹਾਂ ਨੂੰ ਤੋੜ ਭੰਨ ਦਿੱਤਾ ਜਾਏ। ਸਿੱਖ ਲਹਿਰ 'ਤੇ ਵੀ ਇਸ ਫ਼ਰਮਾਨ ਦਾ ਅਸਰ ਪਿਆ। ਇਸੇ ਫ਼ਰਮਾਨ ਦਾ ਸਹਾਰਾ ਲੈ ਕੇ ਬਾਉਲੀ ਸਾਹਿਬ ਲਾਹੌਰ ਦਾ ਗੁਰਦੁਆਰਾ ਢਾਹ ਦਿੱਤਾ ਗਿਆ ਅਤੇ ਇਹ ਸਿੱਟਾ ਕੱਢਣਾ ਕੋਈ ਮੁਸ਼ਕਿਲ ਨਹੀਂ ਸੀ ਕਿ ਅਗਲਾ ਹਮਲਾ ਸ੍ਰੀ ਅੰਮ੍ਰਿਤਸਰ 'ਤੇ ਹੋਵੇਗਾ। ਕੁਲੀਜ ਖ਼ਾਨ ਦਾ ਦੀਵਾਨ ਅਬੁੱਲ ਹਸਨ ਸੀ ਅਤੇ ਫ਼ੌਜਦਾਰ ਮੁਖ਼ਲਿਸ ਖ਼ਾਨ ਜੋ ਨਕਸ਼-ਬੰਦੀ ਸੀ। ਮੁਖ਼ਲਿਸ ਖ਼ਾਨ ਫ਼ੌਜਦਾਰ ਹੋਣ ਕਾਰਨ ਆਪਣੀ ਹੋਂਦ ਨੂੰ ਜਤਲਾਉਂਦਾ ਰਹਿੰਦਾ ਸੀ। ਕੁਲੀਜ ਖ਼ਾਨ ਦਾ ਗਵਰਨਰ ਬਣਨਾ ਸੁਣ ਕੇ ਚੰਦੂ ਦਾ ਪੁੱਤਰ ਕਰਮ ਚੰਦ ਵੀ ਆਪਣਾ ਹੱਕ ਲੈਣ ਲਈ ਲਾਹੌਰ ਪੁੱਜਾ। ਬਾਬਾ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਨੇ ਸੁਲਹੀ ਖ਼ਾਨ ਦੇ ਪੁੱਤਰ ਜਮਾਲ ਖ਼ਾਂ ਨੂੰ ਗੁਰੂ ਹਰਿਗੋਬਿੰਦ ਵਿਰੁੱਧ ਚੁੱਕਿਆ ਅਤੇ ਜਲੰਧਰ ਦੇ ਨਵਾਬ ਅਬਦੁੱਲ ਖ਼ਾਂ ਨੇ ਵੀ ਆਪਣੀ ਸ਼ਿਕਾਇਤ ਭੇਜੀ।

ਜੰਗਾਂ : ਕਈ ਛੋਟੀਆਂ ਮੋਟੀਆਂ ਸ਼ਿਕਾਇਤਾਂ ਹੋਰ ਬਣਾ ਲਈਆਂ ਗਈਆਂ। ਸ਼ਾਹੀ ਬਾਜ਼ ਨੂੰ ਸਿੱਖ ਫ਼ੌਜਾਂ ਦੇ ਕਬਜ਼ੇ ਵਿਚ ਕਰਨ ਨੂੰ ਇਹ ਕਹਿ ਕੇ ਉਡਾਇਆ ਗਿਆ ਕਿ ਅੱਜ ਬਾਜ਼ ਨੂੰ ਹੱਥ ਪਾਇਆ ਨੇ, ਕੱਲ੍ਹ ਤਾਜ ਨੂੰ ਪਾਉਣਗੇ। ਬੰਸਾਵਲੀ-ਨਾਮੇ ਨੇ ਠੀਕ ਲਿਖਿਆ ਹੈ ਕਿ ਵੱਡੀ ਸ਼ਿਕਾਇਤ ਹੀ ਇਹ ਸੀ :

ਬੰਦਾ ਹੋਇਕੈ ਸਚਾ ਪਾਤਸ਼ਾਹ ਅਖਵਾਏ।
ਬੰਦਾ ਹੋਇਕੈ ਖ਼ੁਦਾਇ ਅਖਾਏ।
ਤਿਸ ਨੂੰ ਮਾਰਨਾ ਕੁਰਾਨ ਫ਼ਰਮਾਇ।।੭੧।।

ਕੁਲੀਜ ਖ਼ਾਨ ਨੇ ਆਪਣੇ ਫ਼ੌਜਦਾਰ ਮੁਖ਼ਲਿਸ ਖ਼ਾਨ, ਜਿਸ ਨੂੰ ਜ਼ਫ਼ਰ ਜੰਗ ਦਾ ਖ਼ਿਤਾਬ ਵੀ ਮਿਲਿਆ ਹੋਇਆ ਸੀ, ਨੂੰ ਸੱਤ ਹਜ਼ਾਰ ਫ਼ੌਜ ਦੇ ਕੇ ਅੰਮ੍ਰਿਤਸਰ 'ਤੇ ਅਚਾਨਕ ਹਮਲਾ ਕਰਨ ਲਈ ਭੇਜਿਆ। ਗੁਰੂ ਹਰਿਗੋਬਿੰਦ ਜੀ ਆਪਣੀ ਲੜਕੀ ਵੀਰੋ ਦੀ ਸ਼ਾਦੀ ਵਿਚ ਰੁੱਝੇ ਹੋਏ ਸਨ। ਅਗਲੇ ਦਿਨ ਬਾਰਾਤ ਆਉਣ ਵਾਲੀ ਸੀ। ੧੫ ਮਈ, ੧੬੨੮ ਨੂੰ ਇਹ ਜੰਗ ਹੋਈ। ਮੁਖ਼ਲਿਸ ਖ਼ਾਨ ਦੀ ਜਦ ਇਸ ਜੰਗ ਵਿਚ ਕੋਈ ਪੇਸ਼ ਨਾ ਗਈ ਤਾਂ ਉਸ ਨੇ ਇਸ ਪ੍ਰਕਾਰ ਦੀ ਚਿੱਠੀ ਲਿਖੀ : "ਫ਼ਕੀਰ ਹੁੰਦਿਆਂ ਤੁਹਾਨੂੰ ਲੜਾਈ ਨਹੀਂ ਸ਼ੋਭਦੀ, ਸੋ ਭਲਾ ਇਸ ਵਿਚ ਹੈ ਕਿ ਪਿਛਲੀ ਤੇ ਪਛਤਾਓ ਤੇ ਅਗਾਂਹ ਲਈ ਬੱਚ ਕੇ ਟੁਰੋ।" ਗੁਰੂ ਜੀ ਦਾ ਉੱਤਰ ਸੀ, "ਇਹ ਠੀਕ ਹੈ ਕਿ ਅਸੀਂ ਫ਼ਕੀਰ ਹਾਂ, ਮੱਲਾਂ ਨਹੀਂ ਮਾਰਨੀਆਂ ਪਰ ਕਿਸੇ ਨੂੰ ਅਣਖਾਂ ਵੀ ਨਹੀਂ ਰੋਲਣ ਦੇਣੀਆਂ।" ਦੁਵੱਲੀ (ਡੁਯਲ) ਜੰਗ ਵਿਚ ਵੀ ਅਬਦੁੱਲਾ ਖ਼ਾਨ ਮਾਰਿਆ ਗਿਆ। (ਗੁਰੂ) ਤੇਗ ਬਹਾਦਰ ਜੀ ਇਸ ਜੰਗ ਵਿਚ ਅਜੇ ਮਸਾਂ ੭ ਸਾਲਾਂ ਦੇ ਸਨ, ਪਰ ਉਨ੍ਹਾਂ ਕਿਲ੍ਹੇ ਵਿਚ ਰਹਿ ਕੇ ਸਾਰੀ ਜੰਗ ਅੱਖੀਂ ਡਿੱਠੀ। ਦੂਜੀ ਜੰਗ ਹਰਿਗੋਬਿੰਦਪੁਰ ਦੇ ਅਸਥਾਨ 'ਤੇ ਸਤੰਬਰ ੧੬੨੯ ਈ: ਨੂੰ ਹੋਈ। ਇਸ ਜੰਗ ਵਿਚ ਵੀ ਅਬਦੁੱਲਾ ਖ਼ਾਨ ਤੇ ਉਸ ਦੇ ਸਾਥੀ ਗੁਰੂ ਜੀ ਹੱਥੋਂ ਮਾਰੇ ਗਏ। ਇਸ ਜੰਗ ਦਾ ਵੱਡਾ ਕੌਤਕ ਇਹ ਸੀ ਕਿ ਜਦ ਮੀਰੀ ਦੀ ਤਲਵਾਰ ਲੜਦਿਆਂ-ਲੜਦਿਆਂ ਟੁੱਟ ਗਈ ਤਾਂ ਆਪ ਜੀ ਨੇ ਪੀਰੀ ਦੀ ਤਲਵਾਰ ਨਾਲ ਮਾਰਨਾ ਮੁਨਾਸਿਬ ਨਾ ਸਮਝਿਆ। ਹੱਥੀਂ ਪਟਕਾ ਕੇ ਐਸਾ ਮਾਰਿਆ ਕਿ ਉਸ ਦੇ ਪ੍ਰਾਣ ਨਿਕਲ ਗਏ। ਇਹ ਜੰਗ ਵੀ ਗੁਰੂ ਤੇਗ ਬਹਾਦਰ ਜੀ ਨੇ ਅੱਖੀਂ ਡਿੱਠੀ। ਪਿਤਾ ਗੁਰੂ ਦਾ ਸ਼ਾਂਤ ਚਿੱਤ ਹੋ ਜੂਝਣ ਦਾ ਪ੍ਰਭਾਵ ਤੇਗ ਬਹਾਦਰ ਉੱਤੇ ਡੂੰਘਾ ਪੈ ਰਿਹਾ ਸੀ। ਇਸ ਜੰਗ ਦੀ ਖ਼ਬਰ ਜਦ ਸ਼ਾਹ ਜਹਾਨ ਤੱਕ ਆਗਰੇ ਪੁੱਜੀ ਤਾਂ ਉਸ ਨੇ ਸਗੋਂ ਗੁੱਸਾ ਮਨਾਇਆ ਅਤੇ ਅਬਦੁੱਲਾ ਖ਼ਾਨ ਦੀ ਸਾਰੀ ਜਾਇਦਾਦ ਹੀ ਜ਼ਬਤ ਕਰ ਲਈ। ਵਜ਼ੀਰ ਖ਼ਾਨ ਦੇ ਵਿਚ ਪੈਣ ਨਾਲ ਹੀ ਗੱਲ ਨਜਿੱਠੀ ਜਾ ਸਕੀ।




ਬਾਬਾ ਬੁੱਢਾ ਜੀ ਦੀ ਆਯੂ ਉਸ ਸਮੇਂ ੧੨੫ ਸਾਲ ਸੀ। ਮਹਾਨ ਕੋਸ਼ ਅਨੁਸਾਰ ਆਪ ਜੀ ਦਾ ਜਨਮ ਭਾਈ ਸੁੱਘੇ ਰੰਧਾਵੇ ਦੇ ਘਰ ਮਾਤਾ ਗੌਰਾਂ ਦੀ ਕੁੱਖ ਤੋਂ ਅਕਤੂਬਰ ੨੨, ੧੫੦੬ ਈ: ਨੂੰ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਹੋਇਆ ਸੀ।[1] ਉਹ ਹੀ ਇਕ ਐਸੇ ਵਿਅਕਤੀ ਸਨ ਜਿਨ੍ਹਾਂ ਅੱਠ ਗੁਰੂ ਸਾਹਿਬਾਨ ਦੇ ਪ੍ਰਤੱਖ

1. ਵਿਸਥਾਰ ਲਈ ਮੇਰੀ ਹੀ ਲਿਖੀ "ਪੁਰਾਤਨ ਇਤਿਹਾਸਕ ਜੀਵਨੀਆਂ" ਦੇਖੋ।

ਦਰਸ਼ਨ ਕੀਤੇ ਸਨ ਅਤੇ ਪੰਜਾਂ ਨੂੰ ਗੁਰ ਗੱਦੀ ਸੌਂਪਣ ਦੀ ਮਰਯਾਦਾ ਨਿਬਾਹੀ ਸੀ। ਆਪਣਾ ਅੰਤਮ ਸਮਾਂ ਨੇੜੇ ਜਾਣ, ਉਨ੍ਹਾਂ ਗੁਰੂ ਹਰਿਗੋਬਿੰਦ ਜੀ ਨੂੰ ਸੁਨੇਹਾ ਭੇਜਿਆ। ਗੁਰੂ ਹਰਿਗੋਬਿੰਦ ਜੀ ਉਸ ਸਮੇਂ ਰਮਦਾਸ ਪੁੱਜੇ। ਗੁਰੂ ਜੀ ਨੇ ਕਿਹਾ, "ਤੁਸੀਂ ਗੁਰੂ ਸਾਹਿਬਾਨ ਦੇ ਨਿਕਟ ਰਹੇ ਹੋ, ਕੋਈ ਉਪਦੇਸ਼ ਬਖ਼ਸ਼ੋ।" ਬਾਬਾ ਬੁੱਢਾ ਜੀ ਦੇ ਨੈਣਾਂ ਵਿਚ ਜਲ ਆ ਗਿਆ ਤੇ ਕਿਹਾ, "ਪਾਤਸ਼ਾਹ ! ਤੁਸੀਂ ਇਕ ਸੂਰਜ ਹੋ ਤੇ ਮੈਂ ਇਕ ਜੁਗਨੂੰ ਹਾਂ। ਮੈਂ ਤਾਂ ਤੁਹਾਡਾ ਚਾਕਰ ਹਾਂ ਅਤੇ ਚਾਕਰੀ ਕਰ ਅਨੰਦ ਲੈਂਦਾ ਹਾਂ। ਸਾਰੀਆਂ ਬਰਕਤਾਂ ਦੇ ਆਪ ਮਾਲਕ ਹੋ। ਹੁਣ ਭਾਨਾ ਜੀ (ਬੇਟੇ) ਦਾ ਹੱਥ ਪਕੜੋ।" ਗੁਰੂ ਜੀ ਨੇ ਫੇਰ ਕਿਹਾ, "ਤੁਹਾਡੇ ਹਿਰਦੇ ਵਿਚ ਗੁਰੂ ਸ਼ਬਦ ਹੈ। ਜਿਨ੍ਹਾਂ ਗੁਰੂ ਨਾਨਕ ਸੁਣਿਆ ਪੇਖਿਆ ਹੈ, ਉਹ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ। ਤੁਸੀਂ ਸੁਭਾਗੇ ਹੋ ਜਿਨ੍ਹਾਂ ਗੁਰੂ ਨਾਨਕ ਦੀ ਸੰਗਤ ਮਾਣੀ ਹੈ।" ਅਗਲੇ ਦਿਨ ਬਾਬਾ ਬੁੱਢਾ ਜੀ ਨੇ ਤੜਕਸਾਰ ਜਪੁਜੀ ਦਾ ਪਾਠ ਕੀਤਾ ਅਤੇ 'ਕੋਠੀ ਛੁੱਟੀ ਨਾਲ' ਕਹਿੰਦਿਆਂ ਹੀ ੧੭ ਨਵੰਬਰ, ੧੬੩੧ ਈ: ਨੂੰ ਚੜ੍ਹਾਈ ਕਰ ਗਏ। ਬਿਬਾਨ ਨੂੰ ਇਕ ਤਰਫੋਂ ਮੋਢਾ ਗੁਰੂ ਜੀ ਤੇ ਬਾਬਾ ਭਾਨਾ ਤੇ ਦੂਜੇ ਪਾਸੋਂ ਭਾਈ ਗੁਰਦਾਸ ਜੀ ਤੇ ਅਜਿਤਾ ਰੰਧਾਵਾ ਜੀ ਨੇ ਦਿੱਤਾ। ਗੁਰੂ ਹਰਿਗੋਬਿੰਦ ਜੀ ਨੇ ਆਪਣੇ ਹੱਥੀਂ ਸਸਕਾਰ ਕੀਤਾ। ਗੁਰ ਬਿਲਾਸ ਵਾਲਾ ਲਿਖਦਾ ਹੈ :

**"ਚਿਖਾ ਉਪਰ ਜਬ ਹੀ ਧਰੀ,**
**ਸਾਹਿਬ ਬੁੱਢੇ ਦੇਹਿ।**
**ਹਰਿਗੋਬਿੰਦ ਕੇ ਨੈਨ ਸੇ,**
**ਚਲਯੋ ਨੀਰ ਅਸਨੇਹ।। ੬੧।।**

*(ਅਧਿਆਇ ਸੋਲ੍ਹਵਾਂ)*

ਉੱਥੋਂ ਗੁਰੂ ਜੀ ਕਰਤਾਰਪੁਰ (ਰਾਵੀ) ਚਲੇ ਗਏ। (ਗੁਰੂ) ਤੇਗ ਬਹਾਦਰ ਜੀ ਨਾਲ ਹੀ ਸਨ। ਉਨ੍ਹਾਂ 'ਤੇ ਬਾਬਾ ਬੁੱਢਾ ਜੀ ਦੇ ਸਹਿਜ-ਸੁਭਾਅ ਸਰੀਰ ਛੱਡਣ ਦਾ ਬਹੁਤ ਹੀ ਡੂੰਘਾ ਅਸਰ ਪਿਆ। ਬਾਬਾ ਸ੍ਰੀ ਚੰਦ ਜੀ ਦੀ ਮਿਲਣੀ ਵੇਲੇ ਜੋ ਨਿਮਰਤਾ ਗੁਰੂ ਹਰਿਗੋਬਿੰਦ ਜੀ ਨੇ ਦਿਖਲਾਈ ਅਤੇ ਜੋ ਪਿਆਰ ਫਿਰ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਪੁੱਤਰਾਂ ਨਾਲ ਕੀਤਾ, ਉਸ ਦੀ ਅਮਿਟ ਛਾਪ ਵੀ (ਗੁਰੂ) ਤੇਗ ਬਹਾਦਰ ਜੀ 'ਤੇ ਪਈ ਸੀ। ਬਾਬਾ ਸ੍ਰੀ ਚੰਦ ਜੀ ੧੩ ਜਨਵਰੀ, ੧੬੨੯ ਈ: ਨੂੰ ਗੁਜ਼ਰੇ ਸਨ।

ਬਾਰਠ ਤੋਂ ਸ੍ਰੀ ਅੰਮ੍ਰਿਤਸਰ ਤੇ ਫਿਰ ਤਰਨ ਤਾਰਨ, ਸਰਹਾਲੀ, ਖਾਨ ਛਾਪਰੀ ਹੁੰਦੇ ਗੁਰੂ ਹਰਿਗੋਬਿੰਦ ਜੀ ਗੋਇੰਦਵਾਲ ਪੁੱਜੇ। ਗੋਇੰਦਵਾਲ ਵਿਖੇ ਹੀ ਭਾਈ ਗੁਰਦਾਸ ਜੀ ਨੇ ਟਿਕਾਣਾ ਕਰ ਲਿਆ ਸੀ। ਉਨ੍ਹਾਂ ਦੀ ਇਹ ਅਰਦਾਸ ਸੀ ਕਿ ਜਦ ਉਹ ਸਰੀਰ ਛੱਡਣ, ਗੁਰੂ ਹਰਿਗੋਬਿੰਦ ਜੀ ਕੋਲ ਹੋਣ। ੨੫ ਅਗਸਤ, ੧੬੩੬ ਈ: ਨੂੰ

**ਭਾਈ ਗੁਰਦਾਸ ਜੀ ਦਾ ਅਕਾਲ ਚਲਾਣਾ**

ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਉਪਰੰਤ ਭਾਈ ਜੀ ਨੇ ਫ਼ਰਮਾਇਆ, "ਅੰਤਮ ਸਮਾਂ ਆ ਗਿਆ ਹੈ। ਹੁਣ ਕੋਈ ਦੇਰੀ ਨਹੀਂ। ਸਵਾਸ ਨਿਕਲਣ ਤਾਂ ਸਭ ਸੰਗਤ ਗੁਰੂ-ਗੁਰੂ ਕਰਨਾ। ਮੇਰਾ ਕੋਈ ਦੇਹੁਰਾ ਨਾ ਬਣਾਉਣਾ। ਚਿੱਖਾ ਤੋਂ ਚਕ ਕੇ ਰਾਖ ਬਿਆਸ ਵਿਚ ਰੋੜ੍ਹ ਦੇਣੀ।" ਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਦੇ ਹੋਏ ਕਿਹਾ : "ਭਾਈ ਜੀ ਐਸੇ ਗੁਰਸਿੱਖ ਹਨ ਜੋ ਸਿੱਖੀ ਦਾ ਮਾਰਗ ਦੱਸਣ ਵਿਚ ਸਹਾਇਕ ਹੋਏ ਹਨ। ਉਨ੍ਹਾਂ

ਦਾ ਨਾਮ ਅਟੱਲ ਹੈ।" ਭਾਈ ਜੀ ਨੇ ਉੱਥੇ ਹੀ ਸੰਗਤ ਵਿਚ ਪ੍ਰਾਣ ਤਿਆਗੇ। ਗੁਰ-ਬਿਲਾਸ ਪਾਤਸ਼ਾਹੀ ਛੇਵੀਂ ਵਿਚ ਲਿਖਿਆ ਹੈ :

"ਨਿਸਾ ਗਈ ਰਵ ਆਇਯੋ ਭੋਗ ਵਾਰ ਕਾ ਪਾਇ।੪੨੭।
ਭੋਗ ਸੁਖਮਨੀ ਕਾ ਤਬ ਪਾਯੋ।
ਪਦ ਪੰਕਜ ਗੁਰ ਕੇ ਲਪਟਾਯੋ।
ਭਾਈ ਕੇ ਤਬ ਪ੍ਰਾਨ ਬਿਲਾਏ।"
ਗੁਰ ਪੂਰਾ ਸੀਸ ਭਾਗ ਬੜ ਪਾਏ।੪੨੮।

ਇਹ ਵੀ ਲਿਖਿਆ ਮਿਲਦਾ ਹੈ ਕਿ ਬਿਬਾਨ ਭਾਈ ਭਾਨਾ ਜੀ, ਗੁਰੂ ਜੀ, ਬਿਧੀ ਚੰਦ ਜੀ ਅਤੇ ਜੇਠਾ ਜੀ ਨੇ ਉਠਾਇਆ।[1] ਅੰਤਮ ਭੋਗ ਦੀ ਅਰਦਾਸ ਤੱਕ ਗੁਰੂ ਜੀ ਗੋਇੰਦਵਾਲ ਹੀ ਰਹੇ। ਉੱਥੇ ਹੀ ਗੁਰੂ ਜੀ ਨੇ ਫ਼ਰਮਾਇਆ ਸੀ, "ਕਿਸੇ ਜੀਵ ਦੇ ਜਾਣ 'ਤੇ ਰੋਣਾ, ਪਿੱਟਣਾ ਬਿਲਕੁਲ ਹੀ ਨਹੀਂ। ਭਾਣੇ ਵਿਚ ਪ੍ਰਸੰਨ ਰਹਿਣਾ। ਕੋਈ ਨਦੀ ਨਾਲਾ ਹੋਵੇ ਉਸ ਵਿਚ ਫੁੱਲ ਪਾ ਦੇਣੇ। ਜੇ ਨਦੀ ਨਾਲਾ ਨੇੜੇ ਨਾ ਹੋਵੇ ਤਾਂ ਸਸਕਾਰ ਵਾਲੀ ਥਾਂ ਹੀ ਟੋਆ ਪੁੱਟ ਕੇ ਅਸਥੀਆਂ ਉਸ ਵਿਚ ਦਬਾ ਦੇਣੀਆਂ। ਸਹਸਕ੍ਰਤੀ ਦੇ ਅਰਥ ਕਰਨੇ, ਇਸ ਤਰ੍ਹਾਂ ਪਰਚਾ ਬਣਿਆ ਰਹੇਗਾ।"

ਭਾਈ ਗੁਰਦਾਸ ਜੀ ਐਸੇ ਵਿਅਕਤੀ ਹਨ ਜਿਨ੍ਹਾਂ ਗੁਰੂ ਅਮਰ ਦਾਸ ਜੀ ਦੇ ਸਮੇਂ ਤੋਂ ਸਿੱਖੀ ਪ੍ਰਚਾਰ ਨੂੰ ਹੱਥ ਵਿਚ ਲਿਆ। ਜਦ ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਪਹਿਨੀਆਂ ਤਾਂ ਆਪ ਜੀ ਨੇ ਉਕਤੀਆਂ ਦੇ ਕੇ ਸਭ ਦੀ ਤਸੱਲੀ ਕਰਵਾਈ ਸੀ। ਇਹ ਮਾਨ ਵੀ ਆਪ ਜੀ ਨੂੰ ਪ੍ਰਾਪਤ ਹੈ ਕਿ ਆਪ ਜੀ ਨੇ ਆਦਿ ਬੀੜ ਲਿਖੀ ਸੀ। ਫਿਰ ਸਿੱਖੀ ਆਸ਼ਾ ਸਮਝਾਉਣ ਲਈ ਵਾਰਾਂ ਲਿਖੀਆਂ। ਗੁਰੂ ਅਰਜਨ ਦੇਵ ਜੀ ਨੇ ਇਸੇ ਲਈ ਭਾਈ ਗੁਰਦਾਸ ਜੀ ਦੀ ਕ੍ਰਿਤ ਨੂੰ 'ਗੁਰਬਾਣੀ ਦੀ ਚਾਬੀ' ਅਤੇ ਸਿੱਖੀ ਆਸ਼ੇ ਅਨੁਕੂਲ ਕਿਹਾ ਸੀ। ਦੂਜਿਆਂ ਨੇ ਸ਼ਰੀਕਾ ਕਰ ਲਿਖੀ ਹੈ ਪਰ ਭਾਈ ਜੀ ਨੇ ਸਿੱਖੀ ਆਸ਼ੇ ਨੂੰ ਸਮਝਾਉਣ ਲਈ। ਆਪ ਜੀ (ਗੁਰੂ) ਤੇਗ਼ ਬਹਾਦਰ ਜੀ ਦੇ ਵਿੱਦਿਆ-ਦਾਤਾ ਵੀ ਸਨ। ਇਨ੍ਹਾਂ ਦੋਹਾਂ, ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੇ ਅਕਾਲ ਚਲਾਣੇ ਦੀ ਛਾਪ ਕੁਦਰਤੀ ਗੁਰੂ ਤੇਗ਼ ਬਹਾਦਰ ਜੀ ਦੇ ਕੋਮਲ ਹਿਰਦੇ 'ਤੇ ਪੈਣੀ ਸੀ ਅਤੇ ਪਈ।

ਗੁਰੂ ਹਰਿਗੋਬਿੰਦ ਜੀ ਨਾਲ ਹੀ (ਗੁਰੂ) ਤੇਗ਼ ਬਹਾਦਰ ਜੀ ਰਹਿੰਦੇ ਸਨ। ਹਰ ਮੁਹਿੰਮ, ਹਰ ਪ੍ਰਚਾਰ-ਦੌਰੇ 'ਤੇ ਉਹ ਨਾਲ ਸਨ। ਤੀਜੀ ਜੰਗ ਮਾਲਵਾ ਵਿਖੇ ਨਥਾਣਾ ਦੇ ਅਸਥਾਨ 'ਤੇ ਹੋਈ। ਇਸ ਵਿਚ ਵੀ ਗੁਰੂ ਪਾਤਸ਼ਾਹ ਨੂੰ ਕਾਮਯਾਬੀ ਮਿਲੀ। ਲੱਲਾ ਬੇਗ ਮਾਰਿਆ ਗਿਆ ਤੇ ਫ਼ੌਜਾਂ ਭੱਜ ਉੱਠੀਆਂ। ਇਸ ਜੰਗ ਉਪਰੰਤ ਸ਼ਾਹ ਜਹਾਨ ਨੂੰ ਬਹੁਤ ਹੀ ਕਿਹਾ ਗਿਆ ਕਿ ਇਕ ਵੱਡਾ ਸਿਧਾ ਹਮਲਾ ਗੁਰੂ ਹਰਿਗੋਬਿੰਦ ਜੀ 'ਤੇ ਕੀਤਾ ਜਾਏ। ਉਸ ਪੰਜਾਬ

### ਤੀਜੀ ਜੰਗ

---

1. ਏਕ ਓਰ ਭਾਨਾ ਗੁਰ ਲਾਗੇ।
ਬਿਧਿਆ ਜੇਠਾ ਬਿਬ ਰਸਪਾਗੇ।
ਚਾਰੋਂ ਲੀਏ ਬਿਬਾਨ ਉਠਾਏ।
ਆਗੇ ਬਾਬਕ ਸ਼ਬਦ ਅਲਾਏ।੪੩੧।

(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ਅਠਾਰ੍ਹਵਾਂ)

ਆਉਣ ਦਾ ਪ੍ਰੋਗਰਾਮ ਬਣਾਇਆ, ਪਰ ਵਜ਼ੀਰ ਖ਼ਾਨ ਦੀਆਂ ਦਲੀਲਾਂ ਨੇ ਕੋਈ ਹੋਰ ਕਾਰਵਾਈ ਕਰਨ ਤੋਂ ਰੋਕੀ ਰੱਖਿਆ।

**(ਗੁਰੂ) ਤੇਗ਼ ਬਹਾਦਰ ਜੀ ਦੀ ਸ਼ਾਦੀ**

ਨਥਾਨਾ ਤੋਂ ਗੁਰੂ ਹਰਿਗੋਬਿੰਦ ਜੀ ਕੀਰਤਪੁਰ ਆਏ ਅਤੇ ਉੱਥੇ ਹੀ ਭਾਈ ਲਾਲ ਚੰਦ ਤੇ ਮਾਤਾ ਬਿਸ਼ਨ ਕੌਰ ਦੀ ਲੜਕੀ ਬੀਬੀ ਗੁਜਰੀ ਨਾਲ (ਗੁਰੂ) ਤੇਗ਼ ਬਹਾਦਰ ਜੀ ਦਾ ਰਿਸ਼ਤਾ ਪੱਕਾ ਹੋਇਆ। ਮਾਰਚ ੧੬੩੨ ਈ: ਵਿਚ ਸ਼ਾਦੀ ਕਰਤਾਰਪੁਰ ਵਿਚ ਹੋਈ। ਕਰਤਾਰਪੁਰ ਵਿਚ ਵਿਆਹ ਦੀ ਰੌਣਕ ਅਪੂਰਵ ਸੀ। ਮਿਲਣੀ ਵੇਲੇ ਜਦ ਭਾਈ ਲਾਲ ਚੰਦ ਜੀ ਨੇ ਅੱਗੇ ਵਧ ਕੇ ਗੁਰੂ ਚਰਨਾਂ 'ਤੇ ਸਿਰ ਨਿਵਾਇਆ ਤਾਂ ਗੁਰੂ ਜੀ ਨੇ ਆਪੂੰ ਪਕੜ ਕੇ ਛਾਤੀ ਨਾਲ ਲਗਾਇਆ।

ਅਨੰਦ ਕਾਰਜ ਉਪਰੰਤ ਭਾਈ ਲਾਲ ਚੰਦ ਜੀ ਨੇ ਆਪਣੀ ਬੱਚੀ ਨੂੰ ਪਤੀ ਦੀ ਹਰ ਸਮੇਂ ਸੇਵਾ ਕਰਨ ਦੀ ਹੀ ਸਿੱਖਿਆ ਦਿੱਤੀ। (ਗੁਰੂ) ਤੇਗ਼ ਬਹਾਦਰ ਜੀ ਤੇ ਗੁਜਰੀ ਜੀ ਦੀ ਜੋੜੀ ਬਹੁਤ ਸੁੰਦਰ ਲੱਗ ਰਹੀ ਸੀ। ਹਰ ਕੋਈ ਕਹਿ ਰਿਹਾ ਸੀ ਕਿ ਵਿਧਾਤਾ ਨੇ ਆਪੂੰ ਸੁੰਦਰਤਾ ਵਿਚ ਡੁਬੋ ਘੜੀ ਹੈ।

**'ਕਹਿ ਤੇਗ਼ ਬਹਾਦਰ ਜੋਗੀ।**
**ਬਿਧ ਰਚੀ ਰੁਚਿਰ ਰੁਚਿ ਬੋਗੀ।'**

ਜਦ ਬਾਰਾਤ ਵਾਪਸ ਟਿਕਾਣੇ ਰਵਾਨਾ ਹੋਣ ਲੱਗੀ ਤਾਂ ਭਾਈ ਲਾਲ ਚੰਦ ਜੀ ਨੇ ਨਿਮਰਤਾ ਵਿਚ ਕਿਹਾ ਕਿ ਉਨ੍ਹਾਂ ਕੋਲੋਂ ਗੁਰੂ ਜੀ ਦੀ ਸੇਵਾ ਨਹੀਂ ਹੋ ਸਕੀ ਅਤੇ ਨਾ ਹੀ ਕੁਝ ਭੇਟ ਕਰਨ ਲਈ ਹੈ।

**"ਨਹਿ ਸਰਯੋ ਕਛੂ ਢਿਗ ਮੋਰੇ।"**

ਜਦ ਉਸ ਦੇ ਇਹ ਨਿਮਰਤਾ ਭਰੇ ਬਚਨ ਗੁਰੂ ਹਰਿਗੋਬਿੰਦ ਜੀ ਨੇ ਸੁਣੇ ਤਾਂ ਉਨ੍ਹਾਂ ਫ਼ਰਮਾਇਆ, "ਲਾਲ ਚੰਦ ! ਤੁਮ ਦੀਨੋ ਸਕਲ ਬਿਸਾਲਾ।"

**ਜਿਨ ਤਨੁਜਾ ਅਰਪਨ ਕੀਨੰ।**
**ਕਯਾ ਪਾਛੇ ਤਿਨ ਰਖ ਲੀਨੰ।੨੪।**

*(ਅੰਸ ਛੇਵਾਂ, ਰਾਸ ਅੱਠਵੀ)*

ਮਾਤਾ ਗੁਜਰੀ ਜੀ ਬਾਰੇ ਇਥੇ ਇੰਨਾ ਹੀ ਕਹਿਣਾ ਠੀਕ ਰਹੇਗਾ ਕਿ ਕੇਵਲ ਆਪ ਹੀ ਇਕ ਐਸੀ ਔਰਤ ਹਨ ਜੋ ਆਪ ਸ਼ਹੀਦ, ਜਿਨ੍ਹਾਂ ਦਾ ਪਤੀ ਸ਼ਹੀਦ, ਜਿਨ੍ਹਾਂ ਦਾ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਸ਼ਹੀਦ, ਜਿਨ੍ਹਾਂ ਦੇ ਚਾਰ ਪੋਤਰੇ (ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ) ਸ਼ਹੀਦ, ਜਿਨ੍ਹਾਂ ਦਾ ਭਰਾ ਕ੍ਰਿਪਾਲ ਚੰਦ ਜੀ ਸ਼ਹੀਦ, ਜਿਨ੍ਹਾਂ ਦੇ ਪੰਜੇ ਨਨੋਤ੍ਰੇ (ਗੁਰ ਹਰਿਗੋਬਿੰਦ ਜੀ ਦੀ ਸਪੁੱਤਰੀ ਵੀਰੋ ਜੀ ਦੇ ਪੰਜੇ ਪੁੱਤਰ ਸੰਘੋਸ਼ਾਹ ਜੀ, ਗੁਲਾਬ ਚੰਦ ਜੀ, ਜੀਤ ਮੱਲ ਜੀ, ਗੰਗਾ ਰਾਮ ਜੀ ਅਤੇ ਮੋਹਰੀ ਚੰਦ ਜੀ) ਸ਼ਹੀਦ। ਸੰਘੋਸ਼ਾਹ ਜੀ ਦੀ ਹੀ ਭੰਗਾਣੀ ਦੇ ਯੁੱਧ ਵਿਖੇ ਸੂਰਮਤਾਈ ਦੇਖ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ 'ਸ਼ਾਹ ਸੰਗਰਾਮ' ਦਾ ਖ਼ਿਤਾਬ ਦਿੱਤਾ ਸੀ। ਦਸਮ ਪਿਤਾ ਨੇ ਜੀਤ ਮਲ ਨੂੰ ਹਠੀ, ਗੁਲਾਬ

ਚੰਦ ਨੂੰ ਗਾਜ਼ੀ, ਗੰਗਾ ਰਾਮ ਨੂੰ ਅਚੂਕ ਨਿਸ਼ਾਨੇਬਾਜ਼ ਤੇ ਮੋਹਰੀ ਨੂੰ ਹੌਸਲੇ ਦੀ ਮੂਰਤ ਕਿਹਾ ਸੀ।

**ਤੇਗ਼ ਬਹਾਦਰ**

ਗੁਰੂ ਜੀ ਨੇ ਵੈਸਾਖੀ ਦਾ ਦੀਵਾਨ ਵੀ ਕਰਤਾਰਪੁਰ ਹੀ ਕੀਤਾ। ਇਹ ਦੱਸ ਰਿਹਾ ਸੀ ਕਿ ਪੈਂਧੇ ਖ਼ਾਨ ਸਾਜ਼ਿਸ਼ਾਂ ਕਰਨ ਵਿਚ ਜੁਟਿਆ ਹੋਇਆ ਹੈ। ਉਸ ਮੌਕਾ ਤਾੜ ਕਾਲੇ ਖ਼ਾਨ ਨੂੰ ਨਾਲ ਲੈ ਕੇ ਕਰਤਾਰਪੁਰ 'ਤੇ ਹਮਲਾ ਬੋਲ ਦਿੱਤਾ। ਗੁਰੂ ਜੀ ਵੀ ਫ਼ੌਜ ਲੈ ਕੇ ਮੈਦਾਨ ਵਿਚ ਉਤਰ ਆਏ। ਗੁਰੂ ਜੀ ਦੇ ਮਹਲ ਮਕਾਨਾਂ ਦੀਆਂ ਛੱਤਾਂ ਤੋਂ ਆਪਣੀ ਅੱਖੀਂ ਇਹ ਜੰਗ ਦੇਖ ਰਹੀਆਂ ਸਨ। (ਗੁਰੂ) ਤੇਗ਼ ਬਹਾਦਰ ਜੀ ਦੀ ਆਯੂ ਭਾਵੇਂ ਕੇਵਲ ੧੩ ਸਾਲ ਦੀ ਸੀ, ਪਰ ਉਹ ਵੀ ਮੈਦਾਨ ਜੰਗ ਵਿਚ ਨਿਤਰ ਪਏ। ਉਨ੍ਹਾਂ ਨੂੰ ਟਾਕਰਾ ਕਰਦਾ ਦੇਖ ਸਭ ਹੈਰਾਨ ਹੋ ਰਹੇ ਸਨ। ਮਾਤਾ ਨਾਨਕੀ ਨੇ ਜਦ ਡਿੱਠਾ ਕਿ ਜੰਗ ਕਰਦੇ ਚਿਰ ਹੋ ਗਿਆ ਹੈ ਤਾਂ ਸੁਨੇਹਾ ਘਲਿਆ ਕਿ ਹੁਣ ਵਾਪਸ ਮੁੜ ਆਉਣ ਤਾਂ ਉਸ ਸਮੇਂ ਮਾਤਾ ਜੀ ਨੂੰ ਕਹਿਲਾ ਭੇਜਿਆ ਕਿ ਜੰਗ ਨੂੰ ਵਿਚੋਂ ਛੱਡ ਦੇਣਾ ਅਧਰਮ ਹੈ। ਸੀਸ ਜਾਇ ਤਾਂ ਜਾਇ ਪਰ ਪੈਰ ਪਿਛਾਂਹ ਨਹੀਂ ਪਾਉਣਾ :

'ਹਮ ਸ਼ਸਤ੍ਰ ਪਰਤਿ ਛਤ੍ਰੀ ਸਧੀਰ।
ਰਣ ਤਿਯਾਗ ਦੇਨਿ ਇਹੁ ਧਰਮ ਨਾਹਿ।
ਗਨ ਰਿਪੁੰਨ ਹਨਹਿ ਹਮ ਜੰਗ ਮਾਹਿ।
ਹਮ ਹਤਹਿ ਤਥਾ, ਨਹਿ ਹਟਹਿ ਜੰਗ।'

*(ਸੂਰਜ ਪ੍ਰਕਾਸ਼, ਜਿਲਦ ਦਸਵੀਂ, ਪੰਨਾ ੩੪੦੭)*

ਪੈਂਧੇ ਖ਼ਾਨ ਨੇ ਗੁਰੂ ਹਰਿਗੋਬਿੰਦ ਜੀ ਨੂੰ ਸਿੱਧਾ ਦੁਵੱਲੀ ਲੜਾਈ ਲਈ ਵੰਗਾਰਿਆ ਕਿ ਤੀਰ ਕਮਾਨ ਛੱਡ ਟਾਕਰੇ ਤੇ ਆਓ।

**'ਪੈਂਧੇ ਖ਼ਾਨ ਨੇ ਤਬ ਕਹਯੋ ਗੁਰੁ ਤਜ ਕੇ ਧਨਖੀ।**
**ਦੁੰਦ ਯੁੱਧ ਕਰ ਖੜਗ ਕਾ ਜੋ ਹੈ ਕੁਝ ਅਣਖੀ।'**

ਗੁਰੂ ਜੀ ਨੇ ਕਮਾਨ ਇਕ ਪਾਸੇ ਰੱਖ ਦਿੱਤੀ। ਪੈਂਧੇ ਖ਼ਾਨ ਨੇ ਵਾਰ ਕੀਤਾ, ਗੁਰੂ ਜੀ ਨੇ ਰਕਾਬ 'ਤੇ ਰੋਕਿਆ। ਦੂਜਾ ਵਾਰ ਢਾਲ ਅਤੇ ਤੀਜਾ ਵਾਰ ਉਸ ਹੋਰ ਜ਼ੋਰ ਨਾਲ ਕੀਤਾ, ਪਰ ਮਹਾਰਾਜ ਨੇ ਇਸ ਤਾਕਤ ਨਾਲ ਰੋਕਿਆ ਕਿ ਪੈਂਧੇ ਖ਼ਾਨ ਦੀ ਤਲਵਾਰ ਟੁੱਟ ਗਈ। ਉਹ ਭੱਜ ਕੇ ਗੁਰੂ ਜੀ ਦੇ ਘੋੜੇ ਹੇਠਾਂ ਹੋ ਗਿਆ। ਉਹ ਇਸ ਕਰਤੱਬ ਵਿਚ ਬਹੁਤ ਮਾਹਰ ਸੀ। ਉਹ ਘੋੜੇ ਸਮੇਤ ਸਵਾਰ ਨੂੰ ਚੁੱਕ ਕੇ ਜ਼ਮੀਨ 'ਤੇ ਪਟਕਾ ਮਾਰਨਾ ਜਾਣਦਾ ਸੀ। ਇਸੇ ਭਰਮ ਵਿਚ ਉਸ ਦਾਅ ਅਜ਼ਮਾਣਾ ਚਾਹਿਆ ਪਰ ਕਾਮਯਾਬ ਨਾ ਹੋਇਆ। ਹਾਂ ਇੰਨਾ ਜ਼ਰੂਰ ਕਰ ਗਿਆ ਕਿ ਘੋੜਾ ਅਹਿਲ ਹੋ ਗਿਆ। ਥੱਲੇ ਛੁਪਿਆ ਦੇਖ ਗੁਰੂ ਜੀ ਨੇ ਰਕਾਬ ਵਿਚ ਪੈਰ ਰੱਖ ਕੇ ਢਾਲ ਉਸ ਨੂੰ ਮਾਰੀ ਤੇ ਪੈਂਧੇ ਖ਼ਾਨ ਬੇਹੋਸ਼ ਹੋ ਗਿਆ ਅਤੇ ਅੰਤਮ ਸਵਾਸ ਗਿਣਨ ਲੱਗਾ। ਤਵਾਰੀਖ਼ ਖ਼ਾਲਸਾ ਵਿਚ ਲਿਖਿਆ ਹੈ :

**ਬਾਹੇ ਕਰ ਸਿਉਂ ਗੁਰੂ ਜੀ ਨੇ ਤਬ ਢਿਲਾ ਮਾਰਿਓ।**
**ਪੈਂਧਾ ਮੂਰਛਤ ਹੋਇ ਗਿਰਿਓ ਆ ਸੁਰਗ ਪਧਾਰਿਓ।**

ਗੁਰੂ ਜੀ ਘੋੜੇ ਤੋਂ ਹੇਠਾਂ ਉਤਰੇ ਅਤੇ ਉਸ ਢਾਲ ਦੁਆਰਾ ਜਿਸ ਨਾਲ ਮਾਰਿਆ ਸੀ, ਛਾਂ ਕੀਤੀ ਅਤੇ ਕਿਹਾ, "ਪੈਂਧੇ, ਕਲਮਾ ਪੜ੍ਹ! ਆਖ਼ਰੀ ਸਮਾਂ ਆਇਆ ਹੈ।"

ਜਬ ਗਿਰਨ ਲਾਗ ਕਹਿ ਗੁਰ ਉਧਾਰ।
ਤਵ ਤੁਰਕ ਜਨਮ ਕਲਮਾ ਉਚਾਰ।

ਪੈਂਧੇ ਖ਼ਾਨ ਨੇ ਥਿੜਕਦੇ ਥਿੜਕਦੇ ਕਿਹਾ, "ਤੇਰੀ ਮਿਹਰ ਹੀ ਮੇਰਾ ਕਲਮਾ ਹੈ,"[1] ਅਤੇ ਸ਼ਾਂਤ ਹੋ ਗਿਆ। ਕੁੱਤਬਖ਼ਾਨ ਨੱਸਣ ਲੱਗਾ ਤਾਂ ਕਾਲੇ ਖ਼ਾਨ ਨੇ ਵੰਗਾਰ ਕੇ ਡੱਟਣ ਲਈ ਕਿਹਾ। ਕਾਲੇ ਖ਼ਾਨ ਨੇ ਗੁਰੂ ਜੀ 'ਤੇ ਕਈ ਵਾਰ ਕੀਤੇ ਪਰ ਸਭ ਅਸਫਲ। ਫਿਰ ਗੁਰੂ ਜੀ ਨੇ ਵਾਰ ਕੀਤਾ ਤੇ ਕਿਹਾ : 'ਕਾਲੇ ਖ਼ਾਨ ! ਇੰਝ ਨਹੀਂ, ਇਸ ਤਰ੍ਹਾਂ।' ਮੁਹਸਨ ਫ਼ਾਨੀ ਨੇ ਲਿਖਿਆ ਹੈ ਕਿ ਗੁਰੂ ਜੀ ਜੰਗ ਵਿਚ ਇਵੇਂ ਹੀ ਮੁਸਕਰਾਉਂਦੇ ਰਹਿੰਦੇ ਸਨ, ਜਿਵੇਂ ਤਖ਼ਤ 'ਤੇ। 'ਉਨ੍ਹਾਂ ਦਾ ਤਲਵਾਰ ਚਲਾਉਣਾ ਵੀ ਇਕ ਸਬਕ ਸਿਖਾਉਣਾ ਹੈ।'

ਕਰਤਾਰਪੁਰ ਹੋਰ ਬਹੁਤਾ ਚਿਰ ਟਿਕਣਾ ਠੀਕ ਨਾ ਜਾਣ ਆਪ ਜੀ ਕੀਰਤਪੁਰ ਵੱਲ ਚੱਲ ਪਏ। ਅਜੇ ਫਗਵਾੜੇ ਕੋਲ ਪਲਾਹੀ ਪਿੰਡ ਪੁੱਜੇ ਹੀ ਸਨ ਕਿ ਸ਼ਾਹੀ ਫ਼ੌਜ ਦੀ ਇਕ ਟੁਕੜੀ ਪਿੱਛਾ ਕਰਦੀ ਆ ਗਈ। ਇਹ ਹਮਲਾ ਵੀ ਅਚਾਨਕ ਸੀ। ਇਸ ਜੰਗ ਵਿਚ ਖ਼ਾਸ ਕਰ (ਗੁਰੂ) ਤੇਗ਼ ਬਹਾਦਰ ਜੀ ਨੇ ਤਲਵਾਰ ਦੇ ਜੋ ਜੌਹਰ ਦਿਖਲਾਏ, ਉਸ ਨੂੰ ਦੇਖ ਹੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ ਸੀ ਕਿ ਤੂੰ ਤਿਆਗ ਮੱਲ ਨਹੀਂ, ਤੇਗ਼ ਬਹਾਦਰ ਹੈਂ। ਉਸ ਉਪਰੰਤ ਗੁਰੂ ਹਰਿਗੋਬਿੰਦ ਜੀ ਨੇ ਕੀਰਤਪੁਰ ਹੀ ਟਿਕਾਣਾ ਰੱਖਿਆ। ਭਾਵੇਂ ਸਿੱਖੀ ਪ੍ਰਚਾਰ ਲਈ ਗੁਰੂ ਪਿਤਾ ਮਾਲਵਾ ਤੇ ਬਾਂਗੜ ਦੇਸ਼ ਜਾਂਦੇ ਰਹੇ, ਗੁਰੂ ਤੇਗ਼ ਬਹਾਦਰ ਜੀ ਵੀ ਕੀਰਤਪੁਰ ਹੀ ਪਿਤਾ ਪਾਸ ਟਿਕੇ ਰਹੇ। ਇਹ ਕੀਰਤਪੁਰ ਦਾ ਸਮਾਂ ਤਕਰੀਬਨ ਗਿਆਰਾਂ ਸਾਲਾਂ ਦਾ ਹੈ। ਉਸ ਸਮੇਂ (ਗੁਰੂ) ਤੇਗ਼ ਬਹਾਦਰ ਜੀ ਦੇਖ ਰਹੇ ਸਨ ਕਿ ਕਿਵੇਂ ਦੂਰ ਨੇੜਿਉਂ ਗੁਰੂ ਹਰਿਗੋਬਿੰਦ ਜੀ ਪਾਸ ਮੁਸਲਮਾਨ ਫ਼ਕੀਰ, ਪੀਰ, ਸਾਧੂ, ਸੰਨਿਆਸੀ ਆਉਂਦੇ ਹਨ। ਧਰਮ ਚਰਚਾ ਹੁੰਦੀ ਹੈ ਅਤੇ ਸਭ ਆਤਮਕ ਖ਼ੁਸ਼ੀਆਂ ਭਰ ਲੈ ਜਾਂਦੇ ਹਨ। ਸਿੱਖ ਦੀ ਦ੍ਰਿੜ੍ਹਤਾ ਦੇ ਨਜ਼ਾਰੇ ਵੀ ਉਹ ਦੇਖ ਰਹੇ ਸਨ। ਮੁਹਸਨ ਫ਼ਾਨੀ ਲਿਖਦਾ ਹੈ ਕਿ ਸਿੱਖ ਨਾ ਹੀ ਬੁੱਤ ਅਤੇ ਨਾ ਹੀ ਬੁੱਤ ਖ਼ਾਨੇ ਨੂੰ ਮੰਨਦੇ ਹਨ। ਉਨ੍ਹਾਂ ਦੀ ਰਹਿਣੀ-ਬਹਿਣੀ ਵੱਖਰੀ ਹੋ ਗਈ ਹੈ। ਉਸ ਉਦਾਹਰਣ ਦਿੱਤੀ ਕਿ ਇਕ ਵਾਰੀ ਇਕ ਬੰਦਾ ਦੂਜੇ ਮੁਸਲਮਾਨ ਨੂੰ ਕਹਿ ਰਿਹਾ ਸੀ ਕਿ ਉਸ ਨੇ ਤਾਂ ਮੁਸਲਮਾਨ ਹੋ ਜਾਣਾ ਹੈ ਕਿਉਂ ਜੋ ਮੁਸਲਮਾਨਾਂ ਵਿਚ ਖਾਣ ਦੀ ਬਹੁਤ ਖੁੱਲ੍ਹ ਹੈ। ਉਸ ਹਿੰਦੂ ਦੀ ਗੱਲ ਸੁਣ ਕੇ ਕੋਲ ਖੜੇ ਇਕ ਸਿੱਖ ਗਿਆਨੀ ਪ੍ਰਤਾਪ ਮੱਲ ਨੇ ਕਿਹਾ : ਮੁਸਲਮਾਨ ਕਿਉਂ ਬਣਨਾ ਹੈ? ਜੇ ਤੇਰੀ ਮਰਜ਼ੀ ਸਭ ਕੁਝ ਖਾਣ ਦੀ ਹੈ ਤਾਂ ਗੁਰੂ ਦਾ ਸਿੱਖ ਬਣ ਅਤੇ ਜੋ ਜੀ ਆਵੇ ਖਾ। ਉਸ ਦਾ ਭਾਵ ਸੀ ਮੁਸਲਮਾਨਾਂ ਵਿਚ ਫੇਰ ਵੀ ਕੁਝ ਵਿਵਰਜਤ ਹੈ। ਅਟੁੱਟ ਸ਼ਰਧਾ ਦੀਆਂ ਸਾਖੀਆਂ ਵੀ ਕੀਰਤਪੁਰ ਹੋ ਰਹੀਆਂ ਸਨ। ਗੁਰੂ ਹਰਿਗੋਬਿੰਦ ਜੀ ਨੇ ਭਾਈ ਝੰਡੇ ਨੂੰ ਕਿਹਾ ਕਿ ਜਾ ਕੇ ਸੰਗਤਾਂ ਵਿਚ ਆਖ ਦਿਓ ਜੋ ਲੰਗਰ ਵਿਚ ਲੱਕੜਾਂ ਲਿਆ ਕੇ ਪਾਏਗਾ, ਉਹ ਨਿਹਾਲ ਹੋਵੇਗਾ। ਭਾਈ ਜੀ ਆਪੂੰ ਆਗਿਆ ਦੱਸ

1. ਕਹਾ ਗੁਰੂ ਕਲਮਾ ਪੜ੍ਹੋ, ਪੈਂਧਾ ਗਿਰਤ ਅਲਾਇ।
ਹੇ ਗੁਰ ਮਿਲੀ ਸੁ ਤੇਗ ਤੁਮ, ਕਲਮਾ ਰੂਪ ਸੁਹਾਇ। ੫੨੮।
(ਗੁਰਬਿਲਾਸ ਪਾ: ੬)

ਕੇ ਲੱਕੜਾਂ ਚੁਣਨ ਲਈ ਚੱਲ ਪਏ। ਲੱਕੜਾਂ ਚੁਣਨ ਵਿਚ ਐਸਾ ਮਸਤ ਹੋਏ ਕਿ ਸਾਰਾ ਦਿਨ ਤੇ ਰਾਤ ਉੱਥੇ ਹੀ ਗੁਜ਼ਾਰ ਦਿੱਤੀ। ਅਗਲੇ ਦਿਨ ਪੰਡਾਂ ਢੋਅ-ਢੋਅ ਚੁੱਕ ਲਿਆਈ ਜਾਣ। ਗੁਰੂ ਮਹਾਰਾਜ ਨੇ ਜਦ ਡਿੱਠਾ ਤਾਂ ਉਨ੍ਹਾਂ ਕਿਹਾ : "ਤੁਸੀਂ ਤਾਂ ਜਥੇਦਾਰ ਹੋ। ਹੁਕਮ ਸਿੱਖਾਂ ਲਈ ਸੀ।" ਭਾਈ ਜੀ ਨੇ ਕਿਹਾ : "ਹੁਕਮ ਸੀ ਸਿੱਖਾਂ ਨੂੰ ਆਖੋ, ਮੈਂ ਸਿੱਖ ਬਣਨ ਦੀ ਕੋਸ਼ਿਸ਼ ਕਰ ਰਿਹਾ ਹਾਂ।" ਐਸੀਆਂ ਸ਼ਰਧਾ ਭਰੀਆਂ ਭਾਵਨਾਵਾਂ ਨੂੰ ਦੇਖ-ਦੇਖ (ਗੁਰੂ) ਤੇਗ਼ ਬਹਾਦਰ ਜੀ ਵੀ ਆਗਿਆ ਹੇਠ ਤੁਰਨ ਦੀ ਮਹੱਤਤਾ ਦ੍ਰਿੜ੍ਹ ਕਰ ਰਹੇ ਸਨ। ਉਹ ਵੀ ਗੁਰੂ-ਹੁਕਮ ਤੋਂ ਸਦਕੇ ਹੁੰਦੇ, ਲੰਗਰ ਦੀ ਸੇਵਾ ਕਰਦੇ, ਜੂਠੇ ਭਾਂਡੇ ਮਾਂਜਦੇ, ਪਾਣੀ ਢੋਂਦੇ, ਪੱਖਾ ਫੇਰਦੇ ਅਤੇ ਸੰਗਤਾਂ ਦੀ ਦੇਖ-ਭਾਲ ਕਰਦੇ। ਬਹੁਤਾ ਸਮਾਂ ਸਿਮਰਨ ਵਿਚ ਲਗਾਂਦੇ। ਬਹੁਤ ਘੱਟ ਬੋਲਦੇ।





# ੪ ਵਸੇਬਾ ਬਾਬਾ ਬਕਾਲਾ

**ਗੁਰ-ਗੱਦੀ ਗੁਰੂ ਹਰਿ ਰਾਇ ਜੀ ਨੂੰ ਦੇਣ ਦਾ ਨਿਰਣਾ**

ਗੁਰੂ ਹਰਿ ਰਾਇ ਜੀ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ ਸਨ। ਬਾਬਾ ਗੁਰਦਿੱਤਾ ਜੀ ਦੇ ਵੱਡੇ ਪੁੱਤਰ ਦਾ ਨਾਂ ਧੀਰ ਮੱਲ ਜੀ ਸੀ। ਬਾਬਾ ਗੁਰਦਿੱਤਾ ਜੀ ਦੇ ਗੁਜ਼ਰਨ (੧੬੩੮) ਉਪਰੰਤ ਧੀਰਮਲ ਇਸ ਕੋਸ਼ਿਸ਼ ਵਿਚ ਰੁੱਝ ਗਿਆ ਕਿ ਉਹ ਗੱਦੀ ਦਾ ਵਾਰਸ ਬਣੇ। ਗੁਰੂ ਹਰਿਗੋਬਿੰਦ ਜੀ ਨੇ ਧੀਰਮੱਲ ਨੂੰ ਚਾਲਾਂ ਖੇਡਦੇ, ਗੋਂਦਾਂ ਗੁੰਦਦੇ ਦੇਖ ਆਖ ਵੀ ਦਿੱਤਾ ਸੀ ਕਿ 'ਧੀਰਮੱਲ ਪ੍ਰਿਥੀ ਚੰਦ ਦਾ ਅਵਤਾਰ' ਹੈ। ਬਾਬਾ ਬੁੱਢਾ ਜੀ ਨੇ ਉਸ ਦੇ ਜਨਮ 'ਤੇ ਹੀ ਕਹਿ ਦਿੱਤਾ ਸੀ ਕਿ 'ਤਾਇਆ ਜੀ'[1] ਫਿਰ ਮੁੜ ਕੇ ਆ ਗਏ ਹਨ। ਧੀਰਮੱਲ ਨੂੰ ਬਹੁਤੀ ਆਸ ਤਾਂ ਬੱਝੀ ਸੀ ਕਿ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਉਸ ਪਾਸ ਹੈ।

ਗੁਰੂ ਹਰਿਗੋਬਿੰਦ ਜੀ ਨੇ ਨਿਰਣਾ ਲੈ ਲਿਆ ਕਿ ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿ ਰਾਇ ਜੀ ਨੂੰ ਸੌਂਪੀ ਜਾਏ। ਗੁਰੂ ਹਰਿ ਰਾਇ ਜੀ ਦੀ ਆਯੂ ਬੇਸ਼ੱਕ ਉਸ ਸਮੇਂ ਕੇਵਲ ੧੪ ਸਾਲ ਸੀ, ਪਰ ਉਨ੍ਹਾਂ ਨੇ ਹੁਕਮ ਮੰਨਣ, ਸੇਵਾ ਨਿਭਾਉਣ, ਸਿਮਰਨ ਵਿਚ ਜੁੜਨ ਦੀ ਹੱਦ ਦੱਸ ਦਿੱਤੀ ਸੀ। ਨਾਲ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਇਹ ਗੁਰੂ ਗੱਦੀ ਕੋਈ ਵਿਰਾਸਤ ਨਹੀਂ ਸੀ। ਗੁਰੂ ਘਰ ਦੀ ਚਾਲ ਬੜੀ ਨਿਰਾਲੀ ਸੀ। ਇਕ ਵਾਰੀ ਬਾਬਾ ਸੂਰਜ ਮੱਲ, ਜੋ ਹਰਿਗੋਬਿੰਦ ਜੀ ਦੇ ਛੋਟੇ ਬੱਚੇ ਸਨ, ਨੇ ਹੱਕ ਜਤਾਉਣਾ ਚਾਹਿਆ ਤਾਂ ਛੇਵੇਂ ਪਾਤਸ਼ਾਹ ਨੇ ਫ਼ਰਮਾਇਆ ਸੀ : "ਕਿਸੇ ਨੂੰ ਕਹਿਣ ਕਹਾਉਣ ਤੇ ਹੱਕ ਜਤਾਉਣ ਦੀ ਲੋੜ ਨਹੀਂ ਹੈ।" ਗੁਰੂ ਹਰਿਗੋਬਿੰਦ ਜੀ ਦੇਖ ਰਹੇ ਸਨ ਕਿ (ਗੁਰੂ) ਹਰਿ ਰਾਇ ਜੀ ਐਸੇ ਸਨ ਜੋ ਜ਼ਿੰਮੇਵਾਰੀ ਸੰਭਾਲ ਸਕਣਗੇ। ਜਿਵੇਂ ਗੁਰੂ ਹਰਿ ਰਾਇ ਜਾਮਾ ਸੰਭਾਲ ਟੁਰਦੇ ਸਨ ਅਤੇ ਸੇਵਾ ਵਿਚ ਜੁੱਟੇ ਰਹਿੰਦੇ ਸਨ, ਉਸ ਤੋਂ ਇਹ ਸਪੱਸ਼ਟ ਹੋ ਰਿਹਾ ਸੀ ਕਿ ਉਹ ਹੀ ਇਸ ਪੰਡ ਨੂੰ ਉਠਾਉਣ ਯੋਗ ਹਨ। 'ਸਹਿ ਟਿਕਾ ਦਿਤੋਸ ਜੀਵਦੈ' ਦੀ ਪਰਪਾਟੀ ਨੂੰ ਅੱਗੇ ਟੋਰਦੇ ਹੋਏ ਭਰੀ ਸੰਗਤ ਵਿਚ ਪੰਜ ਪੈਸੇ, ਨਾਰੀਅਲ, ਪੋਥੀ ਰੱਖ ਕੇ ਮੱਥਾ ਟੇਕਿਆ, ਪ੍ਰਦੱਖਣਾ ਕੀਤੀ ਅਤੇ ਸਭ ਸੰਗਤ ਨੇ ਸਿਰ ਝੁਕਾਇਆ। ਬਾਬਾ ਬੁੱਢਾ ਜੀ ਦੇ ਪੁੱਤਰ ਭਾਈ ਭਾਨਾ ਜੀ ਨੇ ਗੁਰੂ ਗੱਦੀ 'ਤੇ ਬਿਠਾਉਣ ਦੀ ਮਰਯਾਦਾ ਨਿਭਾਈ। ਗੁਰੂ ਹਰਿਗੋਬਿੰਦ ਜੀ ਨੇ ਫ਼ਰਮਾਇਆ :

---

1. ਭਾਵ ਪ੍ਰਿਥੀ ਚੰਦ।

ਪੁਨ ਸਭ ਕੋ ਗੁਰ ਕਹੀ ਸੁਨਾਏ।
ਮਮ ਸਮ ਅਬ ਜਾਨੋ ਹਰਿ ਰਾਇ।

"ਮੇਰੇ ਸਮਾਨ ਹੀ ਗੁਰੂ ਹਰਿ ਰਾਇ ਨੂੰ ਜਾਣਨਾ। ਸਵਾ ਪਹਿਰ ਰਾਤ ਰਹਿੰਦੇ ਜਾਗਣਾ, ਉੱਠ ਕੇ ਇਸ਼ਨਾਨ ਕਰਨਾ, ਜਪੁਜੀ ਦਾ ਪਾਠ ਕਰਨਾ, ਜਪੁਜੀ ਹੀ ਗੁਰ ਮੰਤਰ ਹੈ।" ਗੁਰੂ ਹਰਿ ਰਾਇ ਜੀ ਨੇ ਪੁੱਛਿਆ ਕਿ ਸ਼ਾਹ ਜਹਾਨ ਨਾਲ ਕੈਸੀ ਨੀਤੀ ਅਪਨਾਉਣੀ ਹੈ ਤਾਂ ਆਪ ਜੀ ਨੇ ਕਿਹਾ, "ਸਿੱਖ ਘਰ ਦਾ ਕਿਸੇ ਨਾਲ ਵੈਰ ਨਹੀਂ। ਕੋਈ ਵੀ ਦਿਲ ਵਿਚ ਵਿਰੋਧ ਰੱਖ ਕੇ ਤੁਹਾਡੇ 'ਤੇ ਚੜ੍ਹਾਈ ਕਰੇਗਾ, ਉਸ ਨੂੰ ਕਦੇ ਸਫਲਤਾ ਨਹੀਂ ਮਿਲੇਗੀ। ਬਾਈ ਸੌ ਸਵਾਰ ਸਦਾ ਆਪਣੇ ਨਾਲ ਰੱਖਣੇ।" ਬਾਬਾ ਸੂਰਜ ਮੱਲ ਨੇ ਵੀ ਗੁਰੂ ਹੁਕਮਾਂ ਅੱਗੇ ਸਿਰ ਨਿਵਾਇਆ ਤੇ "ਪੂਰਾ ਸਿੱਖ ਹੋਵਾਂ" ਦੀ ਅਸੀਸ ਮੰਗੀ।

**(ਗੁਰੂ) ਤੇਗ਼ ਬਹਾਦਰ ਜੀ ਨੂੰ ਬਾਬਾ ਬਕਾਲਾ ਜਾਣ ਦਾ ਹੁਕਮ :** ਗੁਰੂ ਤੇਗ਼ ਬਹਾਦਰ ਜੀ ਨੇ ਗੁਰੂ ਹਰਿ ਰਾਇ ਜੀ ਨੂੰ ਮੱਥਾ ਟੇਕਿਆ ਤੇ ਆਗਿਆ ਵਿਚ ਟੁਰਦੇ ਰਹੇ। ਮਾਤਾ ਨਾਨਕੀ ਜੀ ਨੇ ਗੁਰ-ਪਤੀ ਕੋਲੋਂ ਜ਼ਰੂਰ ਪੁੱਛਿਆ ਕਿ ਤੁਸਾਂ ਹੁਕਮ ਕੀਤਾ ਸੀ ਕਿ ਤੇਰੇ ਗ੍ਰਿਹ ਗੁਰਿਆਈ ਆਵੇਗੀ ਪਰ ਇਹ ਤਾਂ ਤੁਸੀਂ ਗੁਰੂ ਹਰਿ ਰਾਇ ਜੀ ਨੂੰ ਦੇ ਦਿੱਤੀ ਹੈ। ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਸ਼ਬਦਾਂ ਅਨੁਸਾਰ :

"ਸ੍ਰੀ ਗੁਰ ਕਹਿ ਤੁਮ ਚਿੰਤ ਤਜ ਸਮਾਂ ਪਾਇ ਤੁਮ ਆਇ।
ਤੁਮ ਸੁਤ ਨੰਦਨ ਅਮਿਤ ਬਲ ਸਭ ਜਗ ਕਰੈ ਸਹਾਇ।" ।। ੫੮੫।।

*(ਅਧਿਆਇ ਇਕੀਵਾਂ)*

ਚਿੰਤਾ ਦੀ ਲੋੜ ਨਹੀਂ। ਸਮੇਂ ਅਨੁਸਾਰ ਉਨ੍ਹਾਂ ਨੂੰ ਵੀ ਮਿਲ ਜਾਏਗੀ। ਉਸ ਸਮੇਂ ਕੇਵਲ ਪੋਥੀ, ਕਟਾਰ ਤੇ ਰੁਮਾਲ ਬਖ਼ਸ਼ਿਆ ਅਤੇ ਫ਼ਰਮਾਇਆ ਕਿ ਹੁਣ ਬਕਾਲਾ ਚਲੇ ਜਾਓ। ਠੀਕ ਸ਼ਬਦ ਸਨ :

"ਅਬ ਮਾਨੋ ਮਮ ਬਾਇ,
ਜਾਇ ਬਕਾਲੇ ਤੁਮ ਰਹੁ।
ਤਿਹਂ ਤਾਂ ਬਸ ਤੁਮ ਜਾਇ।
ਸਤਿ ਗੁਰਿਆਈ ਤੋਹਿ ਹੋਇ।। ੫੮੭।।

ਸੋ ਮਾਤਾ ਨਾਨਕੀ, ਮਾਤਾ ਗੁਜਰੀ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਨੇ ਕੀਰਤਪੁਰ ਛੱਡ ਬਾਬਾ ਬਕਾਲਾ ਜਾਣ ਦਾ ਨਿਰਣਾ ਲੈ ਲਿਆ।

**ਛੇਵੇਂ ਪਾਤਸ਼ਾਹ ਦਾ ਜੋਤੀ ਜੋਤ ਸਮਾਉਣਾ**

ਗੁਰੂ ਗੱਦੀ ਦੀ ਜ਼ਿੰਮੇਵਾਰੀ ਬਖ਼ਸ਼ ਗੁਰੂ ਹਰਿਗੋਬਿੰਦ ਜੀ ਬਹੁਤਾ ਚਿਰ ਕੀਰਤਨ ਸੁਣਨ ਵਿਚ ਹੀ ਜੁੱਟੇ ਰਹਿੰਦੇ। ਦੀਵਾਨ ਵੀ ਸਤਲੁਜ ਦੇ ਕਿਨਾਰੇ ਲਗਾਉਂਦੇ। ਰੱਬ ਦੇ ਖੋਜੀ ਤੇ ਢੂੰਡਾਊ ਪੁੱਜਦੇ ਅਤੇ ਰਾਹ ਪਾਉਂਦੇ। ਜਦ ਮੋਹਰੀ ਜੀ ਦੇ ਬੇਟੇ ਆਨੰਦ ਜੀ ਕਰਤਾਰਪੁਰ ਦਰਸ਼ਨਾਂ ਨੂੰ ਆਏ ਤਾਂ ਆਪ ਜੀ ਨੇ ਅੱਗੇ ਹੋ ਕੇ ਉਨ੍ਹਾਂ ਦੀ ਪਾਲਕੀ ਇਕ ਪਾਸਿਓਂ ਚੁੱਕ ਲਈ। ਨਿਮਰਤਾ ਦੇ ਪੂਰਨੇ ਪਾ ਰਹੇ ਸਨ। ਧਰਮ ਦਾ ਰਾਹ ਬਣਾ ਰਹੇ ਸਨ। ਜਿਸ ਪੀਰ ਪਰਾਹ ਕੈਵਾਨੀ ਦਾ ਜ਼ਿਕਰ ਮੁਹਸਨ ਫ਼ਾਨੀ ਨੇ ਕੀਤਾ ਹੈ, ਉਹ ਵੀ ਉਨ੍ਹਾਂ ਦਿਨਾਂ ਵਿਚ ਕੀਰਤਪੁਰ ਆਇਆ ਸੀ। ਪੀਰ ਕੈਵਾਨੀ ਦੇ ਵਾਪਸ

ਮੁੜਨ ਦੇ ਇਕ ਹਫ਼ਤੇ ਬਾਅਦ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾ ਗਏ ਸਨ। ਅੰਤਮ ਸਮਾਂ ਨੇੜੇ ਜਾਣ, ਨਿੱਤ ਸੰਗਤਾਂ ਨੂੰ ਇਹ ਹੀ ਉਪਦੇਸ਼ ਦਿੰਦੇ ਕਿ ਸਾਡੇ ਘਰ ਕੋਈ ਰੋਣਾ ਨਾ ਕਰਨਾ, ਸਿਰਫ਼ ਵਾਹਿਗੁਰੂ 'ਤੇ ਭਰੋਸਾ ਰੱਖਣਾ। ਜੋ ਗੁਰੂ ਦਾ ਹੁਕਮ ਮੰਨਦਾ ਹੈ, ਗੁਰੂ ਨੂੰ ਉਹ ਹੀ ਪਿਆਰਾ ਹੈ, ਗੁਰੂ ਦੇ ਸ਼ਬਦ ਨਾਲ ਪਿਆਰ ਹੀ ਸਹੀ ਪਿਆਰ ਹੈ। ਗੁਰਬਿਲਾਸ ਪਾਤਸ਼ਾਹੀ ਛੇਵੀਂ ਨੇ ਸੋਹਣਾ ਲਿਖਿਆ ਹੈ ਕਿ ਅੰਤਮ ਸਮੇਂ ਦੇ ਮਹਾਰਾਜ ਦੇ ਫ਼ਰਮਾਨ ਸਨ :

"ਮਮ ਆਇਸ ਭੁਮ ਰੁਦਨ ਨ ਕੀਜੈ।
ਕੀਰਤਨ ਨਾਮ ਵਿਖੈ ਮਨ ਦੀਜੈ।
ਗੁਰ ਸਿਖਨ ਕੀ ਸੇਵਾ ਕਰੀਯੋ।
ਏਕ ਟੇਕ ਗੁਰੂ ਨਾਨਕ ਧਰੀਯੋ।"

ਦੀਵਾਨ ਵਿਚ ਕੀਰਤਨ ਹੋ ਰਿਹਾ ਸੀ ਕਿ ਗੁਰੂ ਹਰਿਗੋਬਿੰਦ ਜੀ ਨੇ ਇਕ ਥੰਮ੍ਹ ਦੀ ਟੇਕ ਲੈ ਲਈ। ਜਦ ਗੁਰੂ ਹਰਿ ਰਾਇ ਜੀ ਨੇ ਅਗਾਂਹ ਹੋ ਡਿੱਠਾ ਤਾਂ ਸੂਰਜ ਕਿਰਨ ਮਿਲ ਚੁੱਕੀ ਸੀ। ੩ ਮਾਰਚ, ੧੬੪੪ ਈ: ਨੂੰ ਆਪ ਜੀ ਜੋਤੀ ਜੋਤ ਸਮਾਏ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਆਕਾਸ਼ ਦਾ ਰੰਗ ਗੁਲਾਬ ਵਰਗਾ ਲਾਲ ਹੋ ਗਿਆ ਸੀ ਅਤੇ ਮਿੱਠੀ-ਮਿੱਠੀ ਗਾਵਣ ਦੀ ਆਵਾਜ਼ ਸੁਣੀਂਦੀ ਸੀ। ਠੰਢੀ ਅਤੇ ਖ਼ੁਸ਼ਬੂਦਾਰ ਪਵਨ ਵੱਗਣ ਲੱਗ ਪਈ ਸੀ।

ਸਤਲੁਜ ਦੇ ਕਿਨਾਰੇ ਹੀ ਅੰਗੀਠਾ ਬਣਾਇਆ ਗਿਆ। ਬਿਬਾਨ ਨੂੰ ਇਕ ਪਾਸਿਓਂ ਭਾਈ ਰੂਪ ਚੰਦ ਤੇ ਭਾਨਾ ਜੀ ਮੋਢਾ ਦੇ ਰਹੇ ਸਨ ਤੇ ਦੂਜੇ ਪਾਸੇ ਭਾਈ ਜੋਧ ਮਲ ਤੇ ਸੂਰਜ ਮਲ ਮੋਢਿਆਂ 'ਤੇ ਚੁੱਕ ਲਈ ਜਾ ਰਹੇ ਸਨ।[1] ਅੱਗ ਦੇ ਭਾਂਬੜ ਰਤਾ ਕੁ ਉੱਚੇ ਹੋਏ ਤਾਂ ਸਭ ਦੇ ਦੇਖਦਿਆਂ-ਦੇਖਦਿਆਂ ਰਾਜਾ ਰਾਮ (ਪ੍ਰਤਾਪ ਸਿੰਘ) ਨਾਮ ਦੇ ਰਾਜਪੂਤ ਨੇ, ਜੋ ਗੁਰੂ ਹਰਿਗੋਬਿੰਦ ਜੀ ਦਾ ਅਤਿ ਨਿਕਟਵਰਤੀ ਸੀ, ਅੱਗ ਵਿਚ ਛਾਲ ਮਾਰ ਪ੍ਰਾਣ ਤਿਆਗ ਦਿੱਤੇ। ਕਈ ਹੋਰ ਚਿਖਾ ਵੱਲ ਨੱਸੇ ਪਰ ਗੁਰੂ ਹਰ ਰਾਇ ਜੀ ਨੇ ਸਖ਼ਤੀ ਨਾਲ ਰੋਕਿਆ। ਉਨ੍ਹਾਂ ਦੇ ਜੋਤੀ ਜੋਤ ਸਮਾਉਣ ਵੇਲੇ ਮੁਹਸਨ ਫ਼ਾਨੀ, ਜਿਸ ਦਾ ਅਸਲ ਨਾਂ ਮੀਆਂ ਮੁਹੰਮਦ ਅਰਦਸਤਾਨੀ ਹੈ, ਨੇ ਆਪਣੀ ਪੁਸਤਕ ਦਬਿਸਤਾਨ ਮਜ਼ਾਹਬ ਦੇ ਨਾਨਕ-ਪੰਥੀਆਂ ਅਧਿਆਇ ਵਿਚ ਪ੍ਰਸਿੱਧ ਕਵੀ ਦੌਲਤ ਖ਼ਾਨ ਕਾਕਸਾਲ ਦੀ ਰੁਬਾਈ ਲਿਖੀ ਹੈ ਜੋ ਪ੍ਰਗਟ ਪਈ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਸਭ ਜੀਆਂ ਨਾਲ ਪਿਆਰ ਕਰਦੇ ਸਨ ਤੇ ਲੋਕੀਂ ਉਨ੍ਹਾਂ ਤੋਂ ਜਾਨ ਵਾਰ ਅਨੰਦ ਲੈਂਦੇ ਸਨ। ਰੁਬਾਈ ਦਾ ਭਾਵ ਕੁਝ ਇਸ ਤਰ੍ਹਾਂ ਹੈ :

"ਮੁਰਸ਼ਦ ਦੇ ਸੌ ਸੁਖਨਾਂ ਵਿਚੋਂ ਇਕੋ ਮੈਨੂੰ ਯਾਦ ਰਹਿਆ।
ਜਗ ਵੀਰਾਨ ਨ ਹੋਵੇ ਜੇ ਕਰ ਮੈਖ਼ਾਨਾ ਆਬਾਦ ਰਹਿਆ।
ਜੇ ਕਰ ਜਿੰਦ ਦੇ ਸਕੇ ਕੋਈ, ਦਿਲ ਕੋਈ ਲੈ ਸਕਣ ਨੂੰ।
ਜਿੰਦ ਦੇਣਾ ਤੇ ਦਿਲ ਲੈ ਲੈਣਾ, ਦੋਵੇਂ ਰੱਬ ਦੀ ਦਾਤ ਰਹਿਆ।"

---

1. ਰੂਪ ਚੰਦ ਭਾਨਾ ਇਕ ਓਰ।
ਜੋਧ ਮਲ ਰਵ (ਸੂਰਜ ਮਲ) ਜਾਨ ਬਹੋਰ।੬੧੪।
(ਗੁਰਬਿਲਾਸ ਪਾ: ੬)

ਬਕਾਲੇ ਹੀ ਗੁਰੂ ਤੇਗ਼ ਬਹਾਦਰ ਜੀ ਦੇ ਨਾਨਕੇ ਸਨ। ਨਾਨਕੀ ਜੀ ਦੇ ਪਿਤਾ ਹਰੀ ਚੰਦ ਜੀ ਅਤੇ ਮਾਤਾ ਹਰਦਈ ਜੀ ਉੱਥੇ ਹੀ ਰਹਿੰਦੇ ਸਨ। ਟਿਕਾਣਾ ਆਪ ਜੀ ਨੇ ਭਾਈ ਮੇਹਰਾ ਜੀ ਦੇ ਘਰ ਰੱਖਿਆ, ਜਿਨ੍ਹਾਂ ਗੁਰੂ ਹਰਗੋਬਿੰਦ ਜੀ ਕੋਲੋਂ ਦਾਤ ਮੰਗੀ ਸੀ ਕਿ ਉਸ ਦੇ ਨਵੇਂ ਉਸਰੇ ਮਕਾਨ ਚਰਨ ਪਾਉਣ। ਗੁਰੂ ਹਰਗੋਬਿੰਦ ਜੀ ਨੇ ਫ਼ਰਮਾਇਆ ਸੀ ਕਿ ਉਹ ਕਈ ਸਾਲ ਆਪਣੇ ਅਗਲੇ ਰੂਪ ਵਿਚ ਉੱਥੇ ਟਿਕਣਗੇ। ਸੋ ਉੱਥੇ ਹੀ ਟਿਕਾਣਾ ਕੀਤਾ। ਮਾਤਾ ਗੰਗਾ ਜੀ ਵੀ ਉਸ ਦੇ ਘਰ ਹੀ ਗੁਜ਼ਰੇ ਸਨ। ਮਾਤਾ ਨਾਨਕੀ ਅਤੇ ਘਰੋਂ ਮਾਤਾ ਗੁਜਰੀ ਜੀ ਨਾਲ ਹੀ ਸਨ।

**ਬਕਾਲਾ ਵਿਖੇ (ਗੁਰੂ) ਤੇਗ਼ ਬਹਾਦਰ ਜੀ ਦੀ ਕਾਰ**

ਗੁਰਬਿਲਾਸ ਪਾਤਸ਼ਾਹੀ ਦਸਵੀਂ ਅਨੁਸਾਰ ਬਕਾਲਾ ਇਕ ਖ਼ੁਸ਼ਹਾਲ ਸ਼ਹਿਰ ਸੀ। ਸਰਾਂਵਾਂ, ਸਰਾਂ ਤੇ ਬਾਉਲੀਆਂ ਤੇ ਖੂਹਾਂ ਕਰਕੇ ਬੜਾ ਪ੍ਰਸਿੱਧ ਸੀ।

(ਗੁਰੂ) ਤੇਗ਼ ਬਹਾਦਰ ਜੀ ਅੰਮ੍ਰਿਤ ਵੇਲੇ ਉੱਠਦੇ, ਕੀਰਤਨ ਕਰਦੇ ਅਤੇ ਦਿਹਾੜੀ ਕਿਰਤ ਕਾਰ ਕਰ ਕੇ ਗੁਜ਼ਾਰਾ ਕਰਦੇ। ਕਿਸੇ ਭੇਟਾ ਨੂੰ ਸਵੀਕਾਰ ਨਾ ਕਰਦੇ। ਜੇ ਕੋਈ ਭੇਟਾ ਦੇਂਦਾ ਤਾਂ ਸਭ ਵੰਡ ਦੇਂਦੇ। ਤਵਾਰੀਖ਼-ਗੁਰ-ਖ਼ਾਲਸਾ ਵਿਚ ਲਿਖਿਆ ਹੈ ਕਿ ਬਾਕੀ ਹੋਰ ਕਈ ਸਿੱਖ ਇਨ੍ਹਾਂ ਨੂੰ ਗੁਰੂ ਕਾ ਪੁੱਤ ਸੰਤ ਰੂਪ ਸਮਝ ਕੇ ਟਹਿਲ ਕਰਦੇ, ਪਰ ਆਪ ਜੀ ਵੰਡ ਦੇਂਦੇ। ਭਾਵੇਂ ਆਪ ਜੀ ਦਾ ਨਾਂ ਤਪਾ ਕਰ ਕੇ ਹੀ ਪ੍ਰਸਿੱਧ ਹੋ ਗਿਆ ਸੀ, ਪਰ ਆਪ ਜੀ ਗ੍ਰਿਹਸਥੀ ਜੀਵਨ ਗੁਜ਼ਾਰ ਰਹੇ ਸਨ। ਕਦੇ-ਕਦੇ ਸ਼ਿਕਾਰ ਨੂੰ ਵੀ ਜਾਂਦੇ ਸਨ। ਮਹਿਮਾ ਪ੍ਰਕਾਸ਼ ਨੇ ਸਾਖੀ ਪਹਿਲੀ ਵਿਚ ਲਿਖਿਆ ਹੈ, "ਗੁਰੂ ਜੀ ਬਕਾਲਾ ਵਿਖੇ ਟਿਕੇ ਰਹੇ। ਬਹੁਤ ਘੱਟ ਮਿਲਦੇ ਅਤੇ ਆਤਮ ਆਨੰਦ ਵਿਚ ਹੀ ਰਹਿੰਦੇ। ਲੋਕੀਂ ਦਰਸ਼ਨਾਂ ਦੀ ਭੁੱਖ ਲੈ ਕੇ ਆਉਂਦੇ ਪਰ ਆਪ ਜੀ ਘੱਟ ਹੀ ਕਿਸੇ ਨੂੰ ਪਾਸ ਪੁੱਜਣ ਦਿੰਦੇ। ਸ਼ਿਕਾਰ ਵੀ ਇਸ ਲਈ ਖੇਡਣ ਲਈ ਚਲੇ ਜਾਂਦੇ ਤਾਂ ਕਿ ਕੋਈ ਆ ਕੇ ਤੰਗ ਨਾ ਕਰੇ :

**"ਗੁਰੂ ਤੇਗ਼ ਬਹਾਦਰ ਜੀ ਤਹਾ ਬਸੇ।**
**ਰਹੇ ਗੋਪ ਅਲਿਪਤ ਆਤਮ ਰੰਗ ਰਸੇ।**
**ਕਾਹੂ ਕੋ ਦਰਸ਼ਨ ਨਹੀਂ ਹੋਇ।**
**ਰਹੇ ਇਕਾਂਤ ਤਹਾ ਪਹੁਚਤ ਕੋਇ।**
**ਜਬ ਕਬ ਚੜ੍ਹ ਸ਼ਿਕਾਰ ਪ੍ਰਭ ਜਾਵੈਂ।**
**ਨਹੀਂ ਲਹੇ ਸਮਾ, ਕੋਊ ਦਰਸ਼ਨ ਪਾਵੈਂ।"**

ਜਦ ਵੀ ਕੋਈ ਉਪਦੇਸ਼ ਮੰਗਦਾ, ਆਪ ਜੀ ਇਹ ਹੀ ਫ਼ਰਮਾਂਦੇ :

**"ਘਾਲਿ ਖਾਇ ਕਿਛੁ ਹਥਹੁ ਦੇਇ**
**ਨਾਨਕ ਰਾਹੁ ਪਛਾਣਹਿ ਸੇਇ।"[1]**

ਇਕ ਵਾਰੀ ਇਕ ਨੇ ਪੁੱਛਿਆ ਕਿ ਵਾਹਿਗੁਰੂ ਦੇ ਭਗਤਾਂ ਨੂੰ ਦੁੱਖ ਕਿਉਂ ਆਉਂਦਾ ਹੈ ਤਾਂ ਆਪ ਨੇ ਫ਼ਰਮਾਇਆ : "ਦੁਨੀਆਂ ਦੀ ਅਸਲੀਅਤ ਉਸ ਦੇ ਅਸਲੇ 'ਦੁੱਖ'

---

1. ਵਾਰ ਸਾਰੰਗ ਕੀ ਮਹਲਾ ੪, ਸਲੋਕ ਮਹਲਾ ੧, ਪੰਨਾ ੧੨੪੫।

ਵਿਚ ਜਾਏ ਬਗ਼ੈਰ ਕਿਵੇਂ ਆ ਸਕਦੀ ਹੈ। ਵਾਹਿਗੁਰੂ ਦੁੱਖ ਦੇ ਕੇ ਉਸ ਨੂੰ ਅਸਲੇ ਦੀ ਸੋਝੀ ਦੇਂਦਾ ਹੈ। ਭਗਤ ਦੁੱਖ ਪਾ ਖ਼ੁਸ਼ ਹੁੰਦਾ ਹੈ।"

ਆਪ ਜੀ ਨੂੰ ਆਤਮ ਰਸ ਵਿਚ ਖੇਲ੍ਹਦੇ ਦੇਖ ਕਈ ਜਗਿਆਸੂ ਫਿਰ ਵੀ ਆ ਜਾਂਦੇ ਸਨ। ਇਕ ਨੇ ਪੁੱਛਿਆ ਭਗਤੀ ਦੇ ਕਿੰਨੇ ਪੜਾਅ ਹਨ ਤਾਂ ਆਪ ਜੀ ਨੇ ਕਿਹਾ, ਪਹਿਲਾ ਹੈ, ਹਰ ਉਸ ਵੱਲੋਂ ਚਿੱਤ ਹਟਾਉਣਾ ਜੋ ਉਸ ਵਾਹਿਗੁਰੂ ਵਲੋਂ ਚਿੱਤ ਹਟਾਏ। ਦੂਜਾ, ਉਸ ਵਾਹਿਗੁਰੂ ਨਾਲ ਕਿੰਨਾ ਸਨੇਹ ਕਿ ਹੋਰ ਸਭ ਕੁਝ ਭੁੱਲ ਜਾਏ ਅਤੇ ਆਖ਼ਰੀ ਹੈ, ਉੱਠਦਿਆਂ ਬੈਠਦਿਆਂ, ਚੇਤ ਅਚੇਤ ਉਸ ਦੇ ਪ੍ਰਕਾਸ਼ ਦੀ ਹੋਂਦ ਵਿਚ ਸਮਾਇਆ ਰਹੇ।" ਜਦ ਕਿਸੇ ਨੇ ਆ ਕੇ ਵਾਹਿਗੁਰੂ ਦੀ ਸੇਵਾ ਦਾ ਭਾਵ ਪੁੱਛਿਆ ਤਾਂ ਆਪ ਜੀ ਨੇ ਫ਼ਰਮਾਇਆ, "ਜਦ ਹਿਰਦੇ ਤੋਂ ਹਉਮੈ ਮਿਟ ਜਾਂਦੀ ਹੈ ਅਤੇ ਹਉਮੈ ਰਹਿਤ ਕੀਤੀ ਕਾਰ ਹੀ ਉਸ ਪ੍ਰਭੂ ਦੀ ਸੇਵਾ ਹੈ। 'ਹਉਮੈ ਵਿਚ ਸੇਵਾ ਨਾ ਹੋਈ', ਤੀਜੇ ਪਾਤਸ਼ਾਹ ਦਾ ਫ਼ਰਮਾਨ ਹੈ। ਇਸ ਤਰ੍ਹਾਂ ਪ੍ਰਭੂ ਤੇ ਮਨੁੱਖ ਵਿਚ ਅੰਤਰ ਨਹੀਂ ਰਹਿੰਦਾ।"

ਨਾਮ ਦੀ ਮਹਿਮਾ ਬਾਰੇ ਆਪ ਜੀ ਫ਼ਰਮਾਂਦੇ ਸਨ ਕਿ ਨਾਨਕ ਦੇ ਘਰ ਕੇਵਲ ਨਾਮ ਹੈ। ਨਾਮ ਹੀ ਅਦ੍ਰਿਸ਼ਟ ਦਾ ਦ੍ਰਿਸ਼ਟਮਾਨ ਰੂਪ ਹੈ। ਨਾਮ ਤੋਂ ਹੀ ਸਭ ਉਤਪਤੀ ਹੋਈ ਹੈ। ਸੋ ਨਾਮ ਵਿਚ ਚਿੱਤ ਲਗਾਇਆਂ, ਉਸ ਵਿਚ ਹੀ ਸਮਾ ਜਾਈਦਾ ਹੈ। ਸਿਮਰਨ ਉਸ ਤਕ ਪੁੱਜਣ ਦਾ ਸਾਧਨ ਹੈ ਅਤੇ ਨਾਮ ਉਸ ਦੀ ਹੋਂਦ ਦਾ ਪ੍ਰਗਟਾਵਾ।

ਜਦ ਕਿਸੇ ਆ ਕੇ ਕਹਿਣਾ ਕਿ ਸਭ ਗੁਰ-ਸੰਤਾਨਾਂ ਆਪਣੇ-ਆਪਣੇ ਮਸੰਦਾਂ ਨੂੰ ਭੇਟਾ ਇਕੱਠੀਆਂ ਕਰਨ ਲਈ ਦੂਰ-ਦੁਰਾਡੇ ਭੇਜਦੀਆਂ ਹਨ, ਤੁਸੀਂ ਕਿਉਂ ਨਹੀਂ ਭੇਜਦੇ ? ਤਾਂ ਕੈਸਾ ਸੁੰਦਰ ਉੱਤਰ (ਗੁਰੂ) ਤੇਗ਼ ਬਹਾਦਰ ਜੀ ਦੇਂਦੇ। ਆਪ ਜੀ ਕਹਿੰਦੇ : "ਉਸ ਵਾਹਿਗੁਰੂ ਨੂੰ ਗ਼ਰੀਬ ਨਿਵਾਜ ਕਹਿੰਦੇ ਹਨ। ਗ਼ਰੀਬ ਹੋਵਾਂਗਾ ਤਾਂ ਹੀ ਉਹ ਨਿਵਾਜੇਗਾ।"

### ਗੁਰੂ ਹਰਿ ਰਾਇ ਜੀ[1] ਦਾ ਬਕਾਲਾ ਵਿਖੇ ਆਉਣਾ

ਵਜ਼ੀਰ ਖ਼ਾਨ ਦੇ ਹੁੰਦਿਆਂ ਸ਼ਾਹ ਜਹਾਨ ਦੇ ਦਰਬਾਰ ਦੋਖੀਆਂ ਦੀ ਚਾਲ ਚੱਲਣੀ ਕਠਿਨ ਸੀ। ਸੋ ਸਮਾਂ ਸੁਖਾਵਾਂ ਗੁਜ਼ਰ ਰਿਹਾ ਸੀ। ਸ਼ਾਹ ਜਹਾਨ ਵੀ ਜਾਣਦਾ ਸੀ ਕਿ ਗੁਰੂ ਘਰ ਦੇ ਦਰਵਾਜ਼ੇ ਸਭ ਲਈ ਇਕੋ ਜਿਹੇ ਖੁੱਲ੍ਹੇ ਹਨ। ਗੁਰੂ ਹਰਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਗੁਰੂ ਹਰਿ ਰਾਇ ਜੀ ਨਾਲ ਵੀ ਸ਼ਾਹ ਜਹਾਨ ਦੀਆਂ ਸਾਂਝਾਂ ਬਣੀਆਂ ਰਹੀਆਂ। ਗੁਰੂ ਹਰਿ ਰਾਇ ਜੀ ਪਾਸ ੨੨੦੦ ਸਵਾਰ ਹਰ ਵਕਤ ਤਿਆਰ ਰਹਿੰਦੇ ਸਨ, ਪਰ ਕੋਈ ਝੜਪ ਹੋਣ ਦੀ ਸੰਭਾਵਨਾ ਤੱਕ ਨਹੀਂ ਆਈ ਸੀ। ਇੱਥੋਂ ਤੱਕ ਕਿ ਜਦ ਦਾਰਾ ਬੀਮਾਰ ਹੋਇਆ ਸੀ ਤਾਂ ਜਿਸ ਹਰੜ ਤੇ ਲੌਂਗ ਨਾਲ ਉਹ ਨਰੋਆ ਹੋਇਆ, ਉਹ ਗੁਰੂ ਜੀ ਦੇ ਸ਼ਫ਼ਾਖ਼ਾਨਾ ਤੋਂ ਹੀ ਗਏ ਸਨ। ਦਾਰਾ ਆਪੂੰ ਕੀਰਤਪੁਰ ਆਇਆ ਸੀ ਅਤੇ ਧੰਨਵਾਦ ਕੀਤਾ ਸੀ। ਦਾਰਾ ਨੇ ਗੁਰੂ ਹਰਿ ਰਾਇ ਜੀ ਦੇ ਦਰਸ਼ਨ ਪਾ ਕਿਹਾ ਸੀ :

"ਵੈ ਫ਼ਕੀਰ ਰਬ ਕੀ ਜ਼ਾਤ।
ਬੇਪ੍ਰਵਾਹ ਜ਼ਾਹਰ ਕਰਾਮਾਤ।"

---

1. ਸੰਪੂਰਨ ਜੀਵਨੀ ਲਈ 'ਨਿਰਭਉ ਨਿਰਵੈਰ' ਜੀਵਨੀ ਗੁਰੂ ਹਰਿ ਰਾਇ ਪੜ੍ਹੋ।

ਗੁਰੂ ਹਰਿ ਰਾਇ ਜੀ ਨੇ ਗੁਰਬਾਣੀ ਦਾ ਸਤਿਕਾਰ ਪਹਿਲਾਂ ਆਪੂੰ ਕਰ ਕੇ ਸੰਗਤਾਂ ਨੂੰ ਜਾਚ ਸਿਖਲਾਈ। ਜਦ ਕਿਸੇ ਪੁੱਛਿਆ ਕਿ 'ਮਨ ਜਾਗੇ' ਕੀ ਕਿਆ ਨਿਸ਼ਾਨੀ ਤਾਂ ਆਪ ਜੀ ਨੇ ਫ਼ਰਮਾਇਆ ਸੀ : '**ਮਨ ਜਾਗੇ ਕੀ ਇਹ ਨਿਸ਼ਾਨੀ। ਤਉ ਉਰ ਲਾਗੇ ਮੀਠੀ ਬਾਣੀ।**' ਹੱਥੀਂ ਸੇਵਾ ਤੇ ਬਹੁਤ ਜ਼ੋਰ ਦਿੰਦੇ। ਇਕ ਵਾਰੀ ਕਿਸੇ ਪੁੱਛਿਆ ਕਿ ਚੰਗੀ ਸੇਵਾ ਕਿਹੜੀ ਹੈ ਤਾਂ ਫ਼ਰਮਾਇਆ ਕਿ ਕਿਸੇ ਘਰ ਕੋਈ ਕੁਵੇਲੇ ਵੀ ਆ ਜਾਏ ਤਾਂ ਉਸ ਨੂੰ ਪ੍ਰਸ਼ਾਦ ਛਕਾਉਣਾ :

**"ਚੂਕੇ ਸਮੇਂ ਅਥਿਤ ਜੋ ਆਵੈ।**
**ਕਰ ਭਾਉ ਭਗਤ ਤਿਥ ਤ੍ਰਿਪਤ ਭੁਗਾਵੈ।**

*(ਮਹਿਮਾ ਪ੍ਰਕਾਸ਼)*

ਆਪੂੰ ਪਾਤਸ਼ਾਹ ਪ੍ਰਸ਼ਾਦ ਲੰਗਰ ਵਿਚ ਹੀ ਛੱਕਦੇ :

**"ਲੰਗਰ ਮਾਹਿ ਦਿਆਲ ਗੁਰ ਛਾਜੈ।"**

ਸੇਵਾ ਦੀ ਮਹੱਤਤਾ ਇੰਨੀ ਦ੍ਰਿੜ੍ਹਾ ਦਿੱਤੀ ਸੀ ਕਿ ਇਕ ਵਾਰੀ ਇਕ ਸਿੱਖ ਨੂੰ ਜਦ ਰਜਵਾਂ ਪ੍ਰਸ਼ਾਦਾ ਕੁਵੇਲੇ ਲੰਗਰ ਤੋਂ ਨਾ ਮਿਲਿਆ ਤਾਂ ਉਸ ਸੇਵਾ ਕਰਦੇ ਭਾਈ ਫੇਰੂ ਨੂੰ ਕਹਿ ਦਿੱਤਾ ਕਿ ਲੰਗਰ ਤੂੰ ਕਾਣਾ ਕੀਤਾ ਹੈ। ਭਾਈ ਜੀ ਨੇ ਹੱਥ ਜੋੜ ਉਸ ਨੂੰ ਕਿਹਾ ਸੀ ਕਿ ਉਹ ਆਪੂੰ ਭਾਵੇਂ ਬੇਸ਼ਕ ਕਾਣੇ ਹੋ ਜਾਣ ਪਰ ਗੁਰੂ ਦੇ ਲੰਗਰ ਨੂੰ ਕਾਣਾ ਨਾ ਆਖਣ। ਪ੍ਰਚਾਰ ਹਿਤ ਗੁਰੂ ਹਰਿ ਰਾਇ ਜੀ ਮਾਲਵੇ ਵਿਚਰੇ। ਉੱਥੇ ਸਿੱਖੀ ਦੇ ਬੂਟੇ ਨੂੰ ਆਪੂੰ ਜਲ ਦਿੱਤਾ।

ਸੰਨ ੧੬੫੯ ਦੇ ਆਖੀਰ ਆਪ ਜੀ ਗੁਰੂ ਅਸਥਾਨਾਂ ਦੀ ਯਾਤਰਾ ਹਿਤ ਖਡੂਰ, ਗੋਇੰਦਵਾਲ ਸਾਹਿਬ ਗਏ। ਸ਼ਰਧਾ ਉਪਜਾਉਣ ਤੇ ਸਾਡੇ ਵਾਸਤੇ ਪੂਰਨੇ ਪਾਉਣ ਲਈ ਜਦ ਵੀ ਗੁਰੂ ਹਰਿ ਰਾਇ ਜੀ ਗੁਰੂ ਤੀਰਥਾਂ 'ਤੇ ਜਾਂਦੇ ਤਾਂ ਆਸਨ ਭੁੰਜੇ ਹੀ ਕਰਦੇ। 'ਭੂਮਾਸਨ ਸੈਨ ਦਿਆਲ ਤਹਾ ਕੀਆ' ਮਹਿਮਾ ਪ੍ਰਕਾਸ਼ ਦੇ ਸ਼ਬਦ ਹਨ।

ਉੱਥੋਂ ਗਲੋਟੀਆਂ ਖੁਰਦ, ਸਿਆਲਕੋਟ ਅਤੇ ਮੱਖਣ ਸ਼ਾਹ, ਅੜੂ ਰਾਮ, ਕ੍ਰਿਪਾ ਰਾਮ ਦੱਤ ਨਾਲ ਵੈਰੀ ਨਾਗ, ਮਾਰਤੰਡੇ ਤੇ ਸ੍ਰੀਨਗਰ ਆਏ। ੧੯ ਮਈ, ੧੬੬੦ ਨੂੰ ਗੁਰੂ ਹਰਿ ਰਾਇ ਜੀ ਸ੍ਰੀਨਗਰ ਸਨ। ਉੱਥੋਂ ਮੱਖਣ ਸ਼ਾਹ ਦੇ ਪਿੰਡ ਮੋਟੇ ਟਾਂਡੇ ਵੀ ਗਏ।

ਗੋਇੰਦਵਾਲ ਜਾਂਦੇ ਆਪ ਜੀ ਬਕਾਲਾ ਵਿਖੇ ਆਏ। (ਗੁਰੂ) ਤੇਗ਼ ਬਹਾਦਰ ਜੀ ਨੂੰ ਮਿਲੇ। ਇੰਝ ਲੱਗਦਾ ਹੈ ਕਿ ਇਸ ਮੁਲਾਕਾਤ ਦੇ ਥੋੜ੍ਹਾ ਹੀ ਸਮਾਂ ਬਾਅਦ (ਗੁਰੂ) ਤੇਗ਼ ਬਹਾਦਰ ਜੀ ਪਹਿਲੀ ਯਾਤਰਾ 'ਤੇ ਗਏ ਸਨ।

**ਯਾਤਰਾ ਦੇ ਚਾਰ ਸਾਲ**

ਬੰਸਾਵਲੀਨਾਮੇ ਦੇ ਲਿਖਾਰੀ ਨੇ ਲਿਖਿਆ ਹੈ ਕਿ (ਗੁਰੂ) ਤੇਗ਼ ਬਹਾਦਰ ਜੀ ਖੋਹਾ ਖਾਹੀ ਦੇਖ ਕੁਝ ਚਿਰ ਲਈ ੧੬੬੦ ਨੂੰ ਤੀਰਥਾਂ 'ਤੇ ਗਏ ਸਨ। ਭੱਟ ਵਹੀ ਪੂਰਬੀ ਦੱਖਣੀ ਨੇ ਵੀ ਲਿਖਿਆ ਹੈ ਕਿ ਗੁਰੂ ਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਪਹਿਲਾਂ ਆਪ ਜੀ ਇਕ ਵਾਰੀ ਸਭ ਤੀਰਥਾਂ 'ਤੇ ਗਏ ਸਨ।[1] ਪਰ ਇਹ ਬੰਸਾਵਲੀਨਾਮੇ ਦਾ ਕਹਿਣਾ ਨਿਰਮੂਲ

1. ਮਾਤਾ ਨਾਨਕੀ, ਮਾਤਾ ਗੁਜਰੀ ਜੀ, ਬਾਬਾ ਸੂਰਜ ਮਲ ਦੇ ਘਰੋਂ ਮਾਤਾ ਹਰੀ, ਛੋਟੇ ਮਲ ਛਿਬਰ ਦਾ ਪੁੱਤਰ ਗਵਾਲ ਦਾਸ ਜੀ, ਭਾਈ ਸੰਗਤ ਸਪੁੱਤਰ ਬਿਨਾਂ ਉਪਲ ਦੇ ਅਤੇ ਚੌਪਟ ਰਾਇ ਨਾਲ ਸਨ। ੧੨ ਜੂਨ, ੧੬੬੧ ਨੂੰ ਆਪ ਜੀ ਬਨਾਰਸ ਸਨ।

ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਵੀ ਇਸ ਯਾਤਰਾ ਦੌਰਾਨ ਪਟਨਾ ਵਿਖੇ ਹੋਇਆ ਹੈ, ਕਿਉਂਕਿ ਹੁਕਮਨਾਮੇ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਦੇ ਜਨਮ ਸਮੇਂ ਗੁਰੂ ਤੇਗ਼ ਬਹਾਦਰ ਜੀ ਗੁਰੂ ਸਨ। ਗੁਰੂ ਜੀ ਢਾਕੇ ਸਨ ਕਿ ਦਸਮੇਸ਼ ਦੇ ਜਨਮ ਦੀ ਖ਼ਬਰ ਮਿਲੀ ਸੀ। ਜਦ ਆਪ ਜੀ ਯਾਤਰਾ ਤੋਂ ਵਾਪਸ ਆਏ ਤਾਂ ਦਿੱਲੀ ਵਿਖੇ ਹੀ ਬੰਗਲਾ ਸਾਹਿਬ ਆਪ ਜੀ ਨੇ ਗੁਰੂ ਹਰਿਕ੍ਰਿਸ਼ਨ ਜੀ ਦੇ ੨੧ ਮਾਰਚ, ੧੬੬੪ ਨੂੰ ਦਰਸ਼ਨ ਕੀਤੇ। ਇਸ ਯਾਤਰਾ 'ਤੇ ਆਪ ਜੀ ਦੇ ਚਾਰ ਸਾਲ ਲੱਗਦੇ ਪ੍ਰਤੀਤ ਹੁੰਦੇ ਹਨ।

**ਦਿੱਲੀ ਵਿਚ ਤਬਦੀਲੀਆਂ**

ਦਸੰਬਰ ੧੬੫੭ ਈ: ਨੂੰ ਸ਼ਾਹ ਜਹਾਨ ਬੀਮਾਰ ਹੋ ਗਿਆ। ਉਸ ਦੀ ਬੀਮਾਰੀ ਨੂੰ ਨਾ ਠੀਕ ਹੋਣ ਵਾਲੀ ਸਮਝ ਕੇ ਸ਼ਾਹ ਜਹਾਨ ਦੇ ਪੁੱਤਰ ਦਾਰਾ, ਸ਼ੁਜਾਹ, ਔਰੰਗਜ਼ੇਬ ਅਤੇ ਮੁਰਾਦ ਨੇ ਆਪਣੇ-ਆਪਣੇ ਹੱਕ ਜਤਾਣੇ ਆਰੰਭ ਕਰ ਦਿੱਤੇ। ਮੁਰਾਦ ਅਤੇ ਔਰੰਗਜ਼ੇਬ ਨੇ ਰਲ ਕੇ ਆਗਰੇ ਵੱਲ ਚੜ੍ਹਾਈ ਕੀਤੀ। ਧਰਮਕੋਟ ਤੇ ਸਾਮੂਗੜ੍ਹ ਦੇ ਅਸਥਾਨਾਂ 'ਤੇ ਦਾਰਾ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਉਹ ਪਰਿਵਾਰ ਨੂੰ ਨਾਲ ਲੈ ਕੇ ਜੂਨ ੧੬੫੮ ਨੂੰ ਪੰਜਾਬ ਵੱਲ ਭੱਜ ਉੱਠਿਆ। ਪਹਿਲਾਂ ਉਹ ਕੀਰਤਪੁਰ ਗਿਆ, ਪਰ ਗੁਰੂ ਜੀ ਨੂੰ ਉੱਥੇ ਨਾ ਪਾ ਕੇ ਗੋਇੰਦਵਾਲ ਪਹਿਲੀ ਜੁਲਾਈ ੧੬੫੮ ਨੂੰ ਪੁੱਜਾ। ਮਹਿਮਾ ਪ੍ਰਕਾਸ਼ ਦੀ ਗਵਾਹੀ ਹੈ :

> **"ਦਰਿਆਓ ਉਸ ਦਾਰਾ ਸ਼ਕੋਹ,**
> **ਸਤਿਗੁਰ ਸੋ ਕੀਆ ਮਿਲਾਪ।**
> **ਗੁਰ ਅੰਤਰਜਾਮੀ ਜਾਨਿਆ।**
> **ਦੇਖ ਅਮਿਤ ਪ੍ਰਤਾਪ"॥ ੬੧॥**
>
> *(ਸਾਖੀ ਸੋਲਾਂ)*

ਦਾਰਾ ਗੁਰੂ ਜੀ ਨੂੰ ਮਿਲ ਕੇ ਬਹੁਤ ਖ਼ੁਸ਼ ਹੋਇਆ ਅਤੇ ਮੱਦਦ ਮੰਗੀ। ਚੌਧਰੀ ਲੰਘਾਹ ਦੇ ਪੁੱਤਰ ਸਕੰਦਰ ਨੂੰ ਗੁਰੂ ਮਹਾਰਾਜ ਨੇ ਆਪਣੀ ਫ਼ੌਜ ਦੇ ਕੇ ਬਿਆਸ ਪਾਰ ਕਰਵਾਇਆ ਅਤੇ ਉਹ ਲਾਹੌਰ ੨ ਜੁਲਾਈ, ੧੬੫੮ ਨੂੰ ਪੁੱਜ ਗਿਆ। ਲਾਹੌਰ ਤੋਂ ਉਹ ੧੮ ਅਗਸਤ ਨੂੰ ਨੱਸ ਗਿਆ ਅਤੇ ਅਗਲੇ ਦਿਨ ਲਾਹੌਰ 'ਤੇ ਔਰੰਗਜ਼ੇਬ ਦਾ ਕਬਜ਼ਾ ਹੋ ਗਿਆ। ਦਾਰਾ ਬਹੁਤੀ ਦੇਰ ਬਚਿਆ ਨਾ ਰਹਿ ਸਕਿਆ ਅਤੇ ਪਕੜਿਆ ਗਿਆ। ਪਹਿਲਾਂ ਆਗਰੇ ਬੰਦੀ ਵਿਚ ਪਾਇਆ ਗਿਆ ਅਤੇ ਪਿੱਛੋਂ ਸਿਰ ਵੱਢ ਦਿੱਤਾ ਗਿਆ।

**ਔਰੰਗਜ਼ੇਬ ਦੇ ਕੰਨ ਭਰਨੇ**

ਦੋਖੀਆਂ ਨੇ ਔਰੰਗਜ਼ੇਬ ਨੂੰ ਚੁੱਕਿਆ ਕਿ ਗੁਰੂ ਹਰਿ ਰਾਇ ਜੀ ਨੇ ਦਾਰਾ ਦੀ ਫ਼ੌਜੀ ਤੇ ਮਾਲੀ ਮੱਦਦ ਕੀਤੀ ਸੀ। ਮਹਾਰਾਜ ਨੂੰ ੧੬੬੧ ਈ: ਦੀ ਵੈਸਾਖੀ (੩੦ ਮਾਰਚ, ੧੬੬੧) ਸੱਦ ਘੱਲਿਆ ਪਰ ਆਪ ਜੀ ਨੇ ਇਹ ਕਹਿ ਕੇ ਕਿ ਨਾ ਹੀ ਤਾਂ ਤੇਰਾ ਇਲਾਕਾ ਮੇਰੇ ਕੋਲ ਹੈ, ਨਾ ਮੈਂ ਕੋਈ ਕਰ ਦੇਣਾ ਹੈ, ਨਾ ਮੈਂ ਤੇਰੇ ਕੋਲੋਂ ਕੁਝ ਲੈਣਾ ਹੈ ਤੇ ਨਾ ਹੀ ਕੋਈ ਮੁਰਸ਼ਦ-ਮੁਰੀਦ ਵਾਲੀ ਗੱਲ ਹੈ, ਜਾਣਾ ਠੀਕ ਨਾ ਜਾਣਿਆ ਤੇ ਆਪਣੇ ਵੱਡੇ ਬੇਟੇ ਬਾਬਾ ਰਾਮ ਰਾਇ ਜੀ ਨੂੰ ਭੇਜਿਆ। ਰਾਮ ਰਾਇ ਜੀ ਨੂੰ ਮਹਾਰਾਜ 'ਕਰਤਾ-ਪੁਰਖ' ਵੀ ਕਹਿੰਦੇ ਸਨ। ਰਾਮ ਰਾਇ ਨੂੰ ਸਮਝਾਇਆ ਕਿ 'ਦਿੱਲੀ ਜਾ ਕੇ

ਔਰੰਗਜ਼ੇਬ ਦੇ ਹਰ ਪ੍ਰਸ਼ਨ ਦਾ ਉੱਤਰ ਨਿਡਰ ਹੋ ਕੇ ਦੇਣਾ। ਸੱਚੀ ਗੱਲ ਕਹਿਣੀ ਅਤੇ ਕਰਾਮਾਤ ਨਹੀਂ ਦਿਖਾਣੀ। ਜਿੱਥੇ ਟਿਕਾਣਾ ਕਰੋ ਵਾਚ ਕੇ, ਗਹੁ ਨਾਲ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਗੁਰਬਾਣੀ ਪੜ੍ਹਨੀ :

**ਸੁਨੋ ਪੁਤਰ ਮੈਂ ਬਚਨ ਜੋ ਕਹੌਂ।**
**ਤੁਮਰੇ ਸੰਗ ਸਦਾ ਮੈਂ ਰਹੌਂ।**
**ਦਿਲੀ ਪਤ ਸੋ ਜਾਇ ਤੁਮ ਮਿਲੋ।**
**ਕਛੁ ਸੰਕ ਭੈ ਨਹੀਂ ਮਨ ਮੈ ਗਿਲੋ।। ੪।।**
**ਤੁਮਰਾ ਬਚਨ ਸੁਫਲ ਸਭ ਹੋਇ।**
**ਤੁਮ ਸਮਾਨ ਬਲੀ ਨਹੀਂ ਕੋਇ।**
**ਜੋ ਪੂਛੈ ਸੋ ਸਤ ਕਰ ਦੀਜੈ।**
**ਕਛੂ ਕਰਾਮਾਤ ਪ੍ਰਗਟ ਨਹੀਂ ਕੀਜੈ।। ੫।।**

**ਦੋਹਿਰਾ**

**ਸਿਧ ਪ੍ਰਗਟ ਕਰਨੀ ਜਗਤ ਨਹੀਂ ਸੰਤਨ ਕੋ ਕਾਮ।**
**ਨਿਹ ਕਾਮੀ ਨਿਰਭਗਤ ਸਦਾ ਸ਼ਾਂਤ ਸਹਿਜ ਸੁਖ ਧਾਮ।। ੬।।**

*(ਸਾਖੀ ੧੮)*

ਰਾਮ ਰਾਇ ਜੀ ਨੇ ਦਿੱਲੀ ਪੁੱਜ ਕੇ ਮਜਨੂੰ ਟਿੱਲੇ ਟਿਕਾਣਾ ਕੀਤਾ। ਜ਼ਹਿਰ ਭਰੀ ਪੋਸ਼ਾਕ ਔਰੰਗਜ਼ੇਬ ਨੇ ਭੇਜੀ ਪਰ ਆਪ ਜੀ ਨੇ ਵਾਹਿਗੁਰੂ ਕਹਿ ਕੇ ਪਾਈ। ਜ਼ਹਿਰ ਦਾ ਅਸਰ ਨਾ ਹੋਇਆ। ਹਰ ਉਠਾਏ ਪ੍ਰਸ਼ਨ ਦਾ ਉੱਤਰ ਦਿੱਤਾ। ਔਰੰਗਜ਼ੇਬ ਦੀ ਤਸੱਲੀ ਹੋਈ ਪਰ ਰਾਮ ਰਾਇ ਜੀ ਹੰਕਾਰ ਵਿਚ ਆ ਗਏ। ਔਰੰਗਜ਼ੇਬ ਨੇ ਕਰਾਮਾਤ ਦਿਖਾਉਣ ਲਈ ਕਿਹਾ ਤਾਂ ਜਾਦੂਗਰਾਂ ਵਾਂਗ ਕਰਾਮਾਤ ਦੇ ਖੇਲ ਦਿਖਾਉਣੇ ਆਰੰਭ ਕਰ ਦਿੱਤੇ। ੭੨ ਤੋਂ ਵੱਧ ਕਰਾਮਾਤਾਂ ਦਿਖਾਈਆਂ। ਮੋਇਆ ਬੱਕਰਾ ਜ਼ਿੰਦਾ ਕਰ ਦਿੱਤਾ। ਮਸਤ ਖ਼ੂਨੀ ਹਾਥੀ 'ਤੇ ਚੜ੍ਹੇ, ਨਿੰਦਕ ਦੀ ਜ਼ਬਾਨ ਬੰਦ ਕਰ ਦਿੱਤੀ, ਦਿਨੇ ਤਾਰੇ ਦਿਖਾ ਦਿੱਤੇ। ਖਾਧਾ ਦੱਸਿਆ। ਜੰਦਰੇ ਖੋਲ੍ਹ ਦਿੱਤੇ। ਪਾਲਕੀ ਬਗ਼ੈਰ ਕਹਾਰਾਂ ਦੇ ਉਠਾਈ। ਦਾੜ੍ਹੀ ਰੁਮਾਲ ਫੇਰ ਕਾਲੀ ਕਰ ਦਿੱਤੀ। ਜਮਨਾ ਦਾ ਜਲ ਗਿੱਟੇ-ਗਿੱਟੇ ਕਰ ਦਿੱਤਾ। ਟਿੱਡੀ ਦਲ ਨੂੰ ਰੋਕ ਪਹਾੜਾਂ ਵੱਲ ਮੋੜ ਦਿੱਤਾ। ਮੱਕੇ ਦੇ ਦਰਸ਼ਨ ਅਤੇ ਔਰੰਗਜ਼ੇਬ ਦੀ ਫ਼ਰਮਾਇਸ਼ 'ਤੇ ਕਾਬਲ ਦੇ ਮੇਵੇ, ਮਥਰਾ ਦੇ ਪੇੜੇ, ਰੋਹਤਕ ਦੀ ਰਿਉੜੀ, ਪਟਨੇ ਤੋਂ ਕਚੌਰੀ, ਅੰਮ੍ਰਿਤਸਰ ਤੋਂ ਕੜਾਹ, ਸਹਾਰਨਪੁਰ ਦੀ ਗਨੇਰੀ, ਮਾਲਵੇ ਦਾ ਅੰਬ, ਨਾਗਪੁਰ ਦਾ ਪਾਨ ਲਿਆ ਖੁਆਏ। ਇਸ ਆਪਹੁਦਰੇਪਨ ਦੀਆਂ ਖ਼ਬਰਾਂ ਮਹਾਰਾਜ ਨੂੰ ਕੀਰਤਪੁਰ ਪੁੱਜ ਰਹੀਆਂ ਸਨ। ਗੁਰੂ ਜੀ ਨੇ ਇਹ ਸੁਣਿਆ ਕਿ ਡਰ ਕੇ ਉਸ ਗੁਰਬਾਣੀ ਦੀ ਤੁਕ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ, ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ' ਨੂੰ ਬਦਲ ਕੇ 'ਮਿਟੀ ਬੇਈਮਾਨ ਕੀ' ਪੜ੍ਹਿਆ ਹੈ ਤਾਂ ਆਪ ਜੀ ਨੇ ਉਸੇ ਵੇਲੇ ਹੁਕਮ ਭੇਜਿਆ ਕਿ ਉਸ ਦੀ ਕੀ ਜੁਰਅਤ ਹੈ ਕਿ ਗੁਰੂ ਨਾਨਕ ਦੇ ਹੁਕਮ ਨੂੰ ਬਦਲਾਏ। ਉਹ ਡਰ ਗਿਆ ਹੈ। ਐਸ਼ ਵਿਚ ਪੈ ਗਿਆ ਹੈ ਅਤੇ ਖ਼ੁਸ਼ਾਮਦ ਵਸ ਜੋ ਇਸ ਨੇ ਤੁਕਾਂ ਬਦਲਾਈਆਂ ਹਨ, ਹੁਣ ਮੇਰੇ ਮੱਥੇ ਨਾ ਲੱਗੇ। ਜਿਧਰ ਮੂੰਹ ਹੈ ਉਧਰ ਹੀ ਚਲਾ ਜਾਏ। ਸੂਰਜ ਪ੍ਰਕਾਸ਼ ਦੇ

ਲਿਖਾਰੀ ਨੇ ਲਿਖਿਆ ਹੈ ਕਿ ਮਹਾਰਾਜ ਨੇ ਕਿਹਾ :

"ਗੁਰਤਾ ਉਚਿਤ ਨਹੀਂ ਰਾਖਿਓ ਮਾਨ।
ਸ਼ਬਦ ਬਿਪਰਜੈ ਕੀਨਿ ਬਖਾਨਿ।
ਪਹਿਲੇ ਪਾਤਸਾਹ ਕੇ ਬਾਕ।
ਫੇਰ ਸਕਹਿ ਕੋ ਇਨ ਮਤ ਰਾਕ।"

ਫਿਰ ਫ਼ਰਮਾਇਆ ਕਿ ਇਹ ਸਭ ਰਾਮ ਰਾਇ ਨੇ ਖ਼ੁਸ਼ਾਮਦ ਵਿਚ ਆ ਕੇ ਕੀਤਾ ਹੈ ਤਾਂਕਿ ਧਨ ਪ੍ਰਾਪਤ ਹੋ ਜਾਏ। ਇਹ ਗੱਲ ਮੈਨੂੰ ਬਹੁਤ ਮਾੜੀ ਲੱਗੀ ਹੈ :

"ਕਰਨਿ ਤੁਰਕੜੇ ਕੇਰ ਖੁਸ਼ਾਮਦ।
ਜਾਨਿ ਦਰਬ ਕੀ ਤਿਸ ਤੇ ਆਮਦ।
ਅਰਥ ਬਿਪਰਜੈ ਕੀਨਿ ਸਨਾਵਨਿ।
ਹਮਕੋ ਭਈ ਨਾ ਇਹ ਮਨ ਭਾਵਨ।"

*(ਰਾਸ ੧੦, ਅੰਸ ੨੦)*

ਫਿਰ ਹੁਕਮ ਦਿੱਤਾ ਕਿ ਜੋ ਦੁਨਿਆਵੀ ਬਾਦਸ਼ਾਹ ਦੇ ਰੁਅਬ ਵਿਚ ਆ ਗਿਆ, ਉਹ ਕਿਵੇਂ ਗੁਰ-ਗੱਦੀ ਦਾ ਮਾਲਕ ਹੋ ਸਕਦਾ ਹੈ। ਹੁਣ ਮੇਰੇ ਮੱਥੇ ਨਾ ਲੱਗੇ ਅਤੇ ਔਰੰਗਜ਼ੇਬ ਪਾਸ ਹੀ ਰਹੇ।

"ਬਡ ਐਸ਼੍ਵਰਜ ਹੇਠ ਕਰ ਫੂਲਾ।
ਆਸ਼ੈ ਸਤਿਗੁਰ ਉਰ ਤੇ ਭੂਲਾ।
ਅਬ ਹਮਰੈ ਮੁਖ ਲਾਗਹਿ ਨਾਹੀ।
ਰਹੁਹ ਆਪ ਤੁਰਕੇਸੁਰ ਮਾਹੀ।
ਦਰਸਨ ਨਹਿ ਦਰਸਾਵਹਿ ਦਰਸਨ।
ਕਰਹਿ ਤੁਰਕ ਲਛਮੀ ਜੁ ਸਪਰਸਨ।"

ਗੁਰੂ ਹਰਿ ਰਾਇ ਜੀ ਆਪੂੰ ਬਾਣੀ ਦਾ ਅਦਬ ਕਰ ਕਰਵਾ ਸਿੱਖਾਂ ਲਈ ਪੂਰਨੇ ਪਾ ਰਹੇ ਸਨ। ਇਥੋਂ ਤੱਕ ਇਕ ਵਾਰੀ ਜਦ ਉਨ੍ਹਾਂ ਦੇ ਮਹੱਲਾਂ ਹੇਠਾਂ ਬਾਣੀ ਪੜ੍ਹਦੇ ਸਿੱਖ ਆਏ ਤਾਂ ਆਪ ਜੀ ਤੁਰੰਤ ਉੱਠ ਖਲੋਤੇ ਤੇ ਗੋਡੇ 'ਤੇ ਚੋਟ ਵੀ ਲੱਗੀ। ਜਦ ਸਿੱਖਾਂ ਪੁੱਛਿਆ ਕਿ ਇੰਨੀ ਕਾਹਲੀ ਦੀ ਕੀ ਲੋੜ ਸੀ ਤਾਂ ਆਪ ਜੀ ਨੇ ਬਚਨ ਕੀਤਾ :

"ਜੋ ਸਿੱਖ ਗੁਰਬਾਣੀ ਭੈ ਕਰੈ।
ਬਿਨ ਪ੍ਰਯਾਸ ਭਵ ਸਾਗਰ ਤਰੈ।
ਗੁਰਬਾਣੀ ਮਹਿਮਾ ਮਹੀਯਾਨੇ।
ਜੇ ਮਰਯਾਦਾ ਹਮ ਨਹੀਂ ਠਾਨੇ।
ਤੇ ਸਿੱਖ ਭੈ ਨ ਕਰੈਗੋ ਕੋਈ।
ਬਿਨ ਭੈ ਕਰ ਸ੍ਰੇਯ ਨਹਿ ਹੋਈ।"

*(ਅੰਸ਼ ੨੧, ਰਾਸ ੧੦)*

ਫਿਰ ਹੁਕਮ ਦਿੱਤਾ :

"ਜਿਨ ਭੈ ਅਦਬ ਨ ਬਾਣੀ ਧਾਰਾ।
ਜਾਨਹੁ ਸੋ ਸਿੱਖ ਨਹੀ ਹਮਾਰਾ।"

ਰਾਮ ਰਾਇ ਨੂੰ ਜਦ ਪਿੱਛੋਂ ਆਪੂੰ ਔਰੰਗਜ਼ੇਬ ਨੇ ਪੁੱਛਿਆ ਕਿ ਉਸ ਨੂੰ ਗੁਰ ਗੱਦੀ ਕਿਉਂ ਨਹੀਂ ਮਿਲੀ ਤਾਂ ਰਾਮ ਰਾਇ ਨੇ ਕਿਹਾ :

**ਜਯੋਂ ਜਯੋਂ ਤੁਮ ਫ਼ਰਮਾਇਸ ਕੀਨਸ।**
**ਅਜ਼ਮਤ ਬਲ ਤੇ ਹਮ ਕਰ ਦੀਨਸ।**
**ਪਿਤਾ ਸਮੀਪ ਜਾਤਿ ਸੁਧ ਸਾਰੀ।**
**ਤਿਨਹੁ ਬਾਤ ਨਹਿ ਨੀਕੀ ਬਿਚਾਰੀ।**

*(ਰਾਸ ੧੦, ਅੰਸ ੨੧)*

ਰਾਮ ਰਾਇ ਦਿੱਲੀ ਦਾ ਅਨੁਸਾਰੀ ਹੋ ਗਿਆ। ਦਿੱਲੀ ਦਾ ਹੀ ਬਣ ਕੇ ਰਹਿ ਗਿਆ। ਗੁਰੂ ਹਰਿ ਰਾਇ ਜੀ ਦੇਖ ਰਹੇ ਸਨ ਕਿ ਜਿਸ ਨੇ ਜਗਤ ਲਈ ਪੂਰਨੇ ਪਾਉਣੇ ਹਨ, ਜੇ ਉਹ ਹੀ ਖ਼ੁਸ਼ਾਮਦੀ, ਲਾਲਚੀ, ਡਰਪੋਕ, ਕਾਇਰ ਅਤੇ ਦਿੱਲੀ ਪਿਛੇ ਟੁਰਨ ਵਾਲਾ ਹੈ, ਉਹ ਸਿੱਖਾਂ ਵਿਚ ਨਿਡਰਤਾ ਤੇ ਸਾਹਸ ਕਿਵੇਂ ਭਰ ਸਕੇਗਾ? ਫਿਰ ਜਦ ਕੁਝ ਵਿਚੋਲਿਆਂ ਨੇ ਗੁਰੂ ਹਰਕ੍ਰਿਸ਼ਨ ਜੀ ਨੂੰ ਇਹ ਕਹਿਣਾ ਚਾਹਿਆ ਕਿ **'ਰਹਯੋ ਸੂਤ, ਇਸਥਿਰਤਾ ਲਇਉ'** ਭਾਵ ਬਾਦਸ਼ਾਹ ਨਾਲ ਬਣਾਈ ਰਖਿਆਂ ਚੈਨ-ਸੁੱਖ ਪ੍ਰਾਪਤ ਹੋਵੇਗਾ ਤਾਂ ਅੱਠਵੇਂ ਪਾਤਸ਼ਾਹ ਨੇ ਫ਼ਰਮਾਇਆ ਕਿ ਉਹ ਤਾਂ ਉਸ ਨੀਤੀ ਤੇ ਰੀਤੀ ਉੱਤੇ ਚਲਣਗੇ ਜਿਸ 'ਤੇ ਗੁਰੂ ਨਾਨਕ ਜੀ ਤੁਰਦੇ ਰਹੇ ਅਤੇ ਜਿਸ ਨੂੰ ਗੁਰੂ ਹਰਿ ਰਾਇ ਜੀ ਨੇ ਅੰਤਮ ਸਮੇਂ ਤਕ ਅਪਣਾਈ ਰੱਖਿਆ।

**"ਪਿਤਾ ਹਮਾਰੇ ਕੀ ਜਿਮ ਰੀਤਿ।**
**ਹੈ ਸੋ ਸਹੀ, ਨ ਹ੍ਵੈ ਬਿਪ੍ਰੀਤ।**
**ਅੰਤ ਪ੍ਰਯੰਤ ਨਿਰਬਾਹਯੋ ਨਮ।**
**ਤੈਸੇ ਹਮ ਕਰਿ ਹੈ ਸਹਿ ਪ੍ਰੇਮ।**

*(ਰਾਸ ੧੦, ਅੰਸ ੩੫)*

**ਗੁਰੂ ਹਰਿਕ੍ਰਿਸ਼ਨ ਜੀ[1] ਦਾ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਣਾ**

੬ ਅਕਤੂਬਰ, ੧੬੬੧ ਨੂੰ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਗੁਰੂ ਹਰਿਕ੍ਰਿਸ਼ਨ ਜੀ ਨੇ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ। ਰਾਮ ਰਾਇ ਜੀ ਬਾਰੇ ਗੁਰੂ ਹਰਿ ਰਾਇ ਜੀ ਨੇ ਫ਼ਰਮਾਇਆ ਸੀ 'ਅਬ ਹਮਰੇ ਮੁੱਖ ਲਾਗੈ ਨਾਹੀ,' ਅਤੇ ਜੋ ਉਸ ਦੇ ਮੱਥੇ ਲੱਗੇਗਾ ਮੇਰਾ ਸਿੱਖ ਨਹੀਂ, ਪਰ ਇਧਰ ਗੁਰੂ ਗੋਬਿੰਦ ਸਿੰਘ ਜੀ ਨੇ ਫ਼ਰਮਾਇਆ : ਜੋ ਗੁਰ ਹਰਿਕ੍ਰਿਸ਼ਨ ਜੀ ਨੂੰ ਦੇਖੇਗਾ ਉਸ ਦੇ ਸਭ ਦੁੱਖ ਦੂਰ ਹੋ ਜਾਣਗੇ। "ਸ੍ਰੀ ਹਰਿਕ੍ਰਿਸ਼ਨ ਜੀ ਧਿਆਈਐ, ਜਿਸ ਡਿਠੈ ਸਭਿ ਦੁਖ ਜਾਏ।"

ਗੁਰੂ ਹਰਿ ਕ੍ਰਿਸ਼ਨ ਜੀ ਨੇ ਗੁਰਗੱਦੀ ਦੀ ਪਵਿੱਤਰਤਾ ਨੂੰ ਕਾਇਮ ਰੱਖਿਆ। ਰਾਮ ਰਾਇ ਨੇ ਸਾਜ਼ਿਸ਼ ਕੀਤੀ ਕਿ ਗੁਰੂ ਜੀ ਨੂੰ ਵੀ ਔਰੰਗਜ਼ੇਬ ਦੇ ਦਰਬਾਰ ਹਾਜ਼ਰ ਕੀਤਾ ਜਾਏ, ਪਰ ਮਹਾਰਾਜ ਜੀ ਨਾ ਸਿਰਫ਼ ਦ੍ਰਿੜ੍ਹ ਚਿੱਤ ਰਹੇ, ਸਗੋਂ ਔਰੰਗਜ਼ੇਬ ਨੂੰ ਝੁੱਕਣਾ ਪਿਆ। ਦਿੱਲੀ ਜਦ ਗੁਰੂ ਜੀ ਪੁੱਜੇ ਤਾਂ ਔਰੰਗਜ਼ੇਬ ਆਪੂੰ ਉਨ੍ਹਾਂ ਦੇ ਦਰਸ਼ਨਾਂ ਨੂੰ ਬੰਗਲਾ

---

1. ਗੁਰੂ ਹਰਿਕ੍ਰਿਸ਼ਨ ਜੀ ਦਾ ਸੰਪੂਰਨ ਜੀਵਨ ਪੜ੍ਹਨ ਲਈ ਮੇਰੀ ਹੀ ਰਚਿਤ ਪੁਸਤਕ 'ਅਸ਼ਟਮ ਬਲਬੀਰਾ' ਪੜ੍ਹੋ।

ਸਾਹਿਬ ਆਇਆ, ਪਰ ਉਸ ਸਮੇਂ ਵੀ ਉਸ ਨੂੰ ਦਰਸ਼ਨ ਦੇਣਾ ਨਾ ਮੰਨੇ। ਅੱਧੀ ਘੜੀ ਔਰੰਗਜ਼ੇਬ ਬੰਗਲਾ ਸਾਹਿਬ ਦੇ ਸਾਹਮਣੇ ਖੜਾ ਰਿਹਾ। ਉਹ ਇਹ ਹੀ ਆਖੇ ਕਿ ਮੈਂ ਆਜਿਜ਼ ਹੋ ਆਇਆ ਹਾਂ, ਪਰ ਮਹਾਰਾਜ ਨੇ ਦਰਸ਼ਨ ਨਾ ਦਿੱਤੇ। ਉਹ ਵਾਪਸ ਮੁੜ ਗਿਆ। ਚੰਗਾ ਰਹੇਗਾ ਕਿ ਬੰਸਾਵਲੀ ਨਾਮੇ ਦੇ ਅਸਲ ਸ਼ਬਦ ਹੀ ਇਥੇ ਦਰਜ ਕੀਤੇ ਜਾਣ। ਇਹ ਚੇਤਾ ਰਹੇ ਕਿ ਇਕ ਪਾਸੇ ਰਾਮ ਰਾਇ ਔਰੰਗਜ਼ੇਬ ਦੇ ਚੱਕਰ ਕੱਟਦਾ ਹੈ ਤਾਂ ਕਿ ਉਸ ਨੂੰ ਕੋਈ ਜ਼ਾਤੀ ਲਾਭ ਹੋ ਜਾਏ, ਦੂਜੇ ਪਾਸੇ ਉਹ ਹੀ ਔਰੰਗਜ਼ੇਬ ਗੁਰੂ ਹਰਿਕ੍ਰਿਸ਼ਨ ਜੀ ਦੇ ਤਰਲੇ ਕੱਢਦਾ ਹੈ ਕਿ ਦੀਦਾਰ ਹੋ ਜਾਏ। ਧੰਨ ਗੁਰੂ ਹਰਿਕ੍ਰਿਸ਼ਨ ਜੀ ਜਿਨ੍ਹਾਂ ਸਾਡੇ ਸਭ ਸਿਆਸੀ, ਆਤਮਿਕ ਅਤੇ ਸਮਾਜਕ ਦੁੱਖ ਦੂਰ ਕੀਤੇ। ਬੰਸਾਵਲੀ ਨਾਮੇ ਦੇ ਸ਼ਬਦ ਇਸ ਪ੍ਰਕਾਰ ਹਨ :

ਗੁਰੂ ਹਰਿਕ੍ਰਿਸ਼ਨ ਜੀ ਨੇ ਕਿਹਾ :

ਸੀਸ ਹੈ ਡੇਣਾ, ਹੁਣ ਕੇਹਾ ਕੂਚ ਕੇਹਾ ਡਰਨਾ।
ਇਹ ਚਰਚਾ ਹੋਂਦਿਆਂ ਜੋ ਅਉਰੰਗਾ ਚੜ੍ਹ ਆਇਆ।
ਸਾਹਿਬ ਸੁਣਦੇ ਹੀ ਬੂਹਾ ਬੰਦ ਕਰਵਾਇਆ।। ੩੧।।
ਜਵਾਬ ਸਵਾਲ ਵਿਚ ਦੁਰਘਾ ਮਲ ਪਾਇਆ।
ਅੱਧੀ ਘੜੀ ਬੂਹੇ ਤੇ ਅਉਰੰਗਾ ਖੜਾ ਰਿਹਾ।

ਵਿਚੋਲੇ ਔਰੰਗਜ਼ੇਬ ਨੂੰ ਜਾ ਕੇ ਕਹਿਣ ਕਿ ਉਹ ਬਾਲਕ ਹਨ, ਨਹੀਂ ਮੰਨਦੇ, ਹੱਠ ਕਰਦੇ ਹਨ। ਉਧਰ ਔਰੰਗਜ਼ੇਬ :

"ਕਹੇ ਮੈਂ ਦੇਖਣ ਦੀ ਹੈ ਚਾਹ।
ਹੋਰ ਨਹੀਂ ਕੁਛ ਆਖਣ ਸੁਨਨਿ ਕੀ ਮਨ ਮਹਿ ਰਾਹ।। ੩੩।।
ਫੇਰ ਦੁਰਘਾ ਮਲ ਜਾਇ ਕੀਤੀ ਅਰਜੁ।
ਜੀ ਉਨਕੇ ਬਦਨ ਪਰ ਛਲੂਏ ਬਹੁਤ ਹੈਨਿ ਨਿਕਲੇ।
ਤੁਰਕ ਨ ਮਨੇ ਕੇਹੇ ਮੇਰੇ ਹੈ ਚਾਹ ਦੀਦਾਰ।
ਮੈਂ ਆਪ ਚਲ ਆਇਆ ਹਾਂ ਫ਼ਕੀਰ ਦਰਬਾਰ ।। ੩੪।।
ਤੁਰਕ ਨਿਰਾਸ ਹੋਇ ਗਿਆ ਨਿਜ ਧਾਮ।। ੩੯।।

*(ਬ੍ਰਿਤਾਂਤ ਗੁਰੂ ਹਰਿ ਕ੍ਰਿਸ਼ਨ ਜੀ, ਚਰਨ ਅੱਠਵਾਂ)*

ਭਾਈ ਗੁਰਦਾਸ ਜੀ (ਦੂਜੇ) ਨੇ ਰਾਮਕਲੀ ਵਾਰ ਪਾਤਸ਼ਾਹੀ ਦਸਵੀਂ ਦੀ ੨੨ਵੀਂ ਪਉੜੀ ਵਿਚ ਇਸੇ ਭਾਵ ਦਾ ਲਿਖਿਆ ਹੈ ਕਿ ਅੱਠਵੇਂ ਸੂਰਬੀਰ ਗੁਰੂ ਹਰਿਕ੍ਰਿਸ਼ਨ ਜੀ ਹਨ ਜਿਨ੍ਹਾਂ ਦਿੱਲੀ ਜਾ ਕੇ ਸਰੀਰ ਤਿਆਗਿਆ। ਗੁਰੂ ਨਾਨਕ ਦੀ ਜੋਤ ਨੇ ਬਾਲਕ ਰੂਪ ਵਿਚ ਕੌਤਕ ਕੀਤੇ ਅਤੇ ਸਹਿਜੇ ਹੀ ਸਰੀਰ ਤਿਆਗ ਕੇ ਜੋਤੀ ਜੋਤ ਸਮਾ ਗਏ। ਉਹ ਆਪਣੇ ਅਸੂਲਾਂ 'ਤੇ ਡਟੇ ਰਹੇ ਅਤੇ ਮੁਗ਼ਲਾਂ ਸਿਰ ਸੁਆਹ ਪਾਈ। ਸਮੇਂ ਦੀ ਹਕੂਮਤ ਦੇ ਬਾਦਸ਼ਾਹ ਔਰੰਗਜ਼ੇਬ ਅੱਗੇ ਨਾ ਝੁਕੇ ਅਤੇ ਸਿੱਖੀ ਸਨਮਾਨ ਨੂੰ ਆਂਚ ਨਾ ਆਉਣ ਦਿੱਤੀ। ਝਗੜਾ ਔਰੰਗਜ਼ੇਬ ਨੇ ਆਪੂੰ ਪਾਇਆ ਸੀ ਤੇ ਉਸੇ ਦਾ ਹੀ ਨੁਕਸਾਨ ਹੋਇਆ। ਗੁਰੂ ਘਰ ਨੂੰ ਤਾਂ ਉਹ ਹਾਣ ਨਾ ਪਹੁੰਚਾ ਸਕਿਆ, ਆਪਣੀ ਕੁਲ ਜ਼ਰੂਰ ਨਾਸ ਕਰ ਲਈ।

ਪਉੜੀ ਹੈ :

ਹਰਿ ਕ੍ਰਿਸ਼ਨ ਭਯੇ ਅਸ਼ਟਮ ਬਲਬੀਰਾ।
ਜਿਨ ਪਹੁੰਚ ਦਿੱਲੀ ਤਜਿਉ ਸਰੀਰਾ।
ਬਾਲ ਰੂਪ ਧਰਿਓ ਸਵਾਂਗ ਰਚਾਇ।
ਤਬ ਸਹਿਜੇ ਤਨ ਕੋ ਛੋਡਿ ਸਿਧਾਇ।
ਇਉਂ ਮੁਗਲਨ ਸੀਸ ਪਰੀ ਬਹੁ ਛਾਰਾ।
ਵਹਿ ਖ਼ੁਦ ਪਤਿ ਸਿਉ ਪਹੁੰਚੇ ਦਰਬਾਰਾ।
ਔਰੰਗੇ ਇਹ ਬਾਦ ਰਚਾਇਓ।
ਤਿਨ ਆਪਨਾ ਕੁਲ ਨਾਸ ਕਰਾਇਓ।
ਇਉਂ ਠਹਿਕ-ਠਹਿਕ ਮੁਗ਼ਲਾਂ ਸਿਰ ਛਾਰੀ।
ਫੁਨ ਹੋਇ ਪਾਪੀ ਵਹੁ ਨਰਕ ਸਿਧਾਰੀ।। ੨੨।।

ਭਾਈ ਨੰਦ ਲਾਲ ਜੀ ਨੇ ਬਹੁਤ ਸੁੰਦਰ ਕਿਹਾ ਹੈ ਕਿ ਉਸ ਦੇ ਨੇਕ ਨਾਮ ਵਾਲੀ ਤੇ ਸੱਚ ਦੇ ਥੇਵੇ ਨਾਲ ਜੜ੍ਹੀ 'ਹੇ' ਦੁਨੀਆਂ ਦੇ ਕਾਬਜ਼ ਦੇਉ ਨੂੰ ਹਰਾ ਕੇ ਡੇਗ ਦੇਣ ਵਾਲੀ ਹੈ ਅਤੇ ਸਚਾਈ ਦਰਸਾਉਣ ਵਾਲੀ 'ਰੇ' ਸਦੀਵੀ ਤਖ਼ਤ ਉੱਪਰ ਪ੍ਰਧਾਨਗੀ ਪਦ 'ਤੇ ਬਿਰਾਜਮਾਨ ਹੋਣ ਵਾਲੀ ਹੈ। ਸ਼ਾਨ-ਸ਼ੌਕਤ ਨਾਲ ਭਰੀ 'ਸ਼ੀਨ' ਸ਼ੇਰਾਂ ਵਰਗੇ ਦੇਵਾਂ ਨੂੰ ਮਾਰ ਗਿਰਾਉਣ ਵਾਲੀ ਗੱਲ ਹੈ। ਅੰਤਮ 'ਨੂਨ' ਹਰ ਦਿਲ ਅਤੇ ਜਾਨ ਦੀ ਤਾਜ਼ਗੀ ਅਤੇ ਸੁਗੰਧੀ ਵਧਾਉਣ ਵਾਲੀ ਅਤੇ ਰੱਬ ਦੀਆਂ ਨਿਆਮਤਾਂ ਦਾ ਨਿਕਟਵਰਤੀ ਮਿੱਤਰ ਹੈ।

ਸੇਵਾ ਰਾਮ ਦੀਆਂ ਪਰਚੀਆਂ ਨੇ ਜ਼ਿਕਰ ਕੀਤਾ ਹੈ, ਜਦ ਔਰੰਗਜ਼ੇਬ ਨੇ ਜ਼ਿੱਦ ਹੀ ਪਕੜ ਲਈ ਦਰਸ਼ਨਾਂ ਦੀ ਤਾਂ ਆਪ ਜੀ ਨੇ ਇਕ ਸ਼ਬਦ ਲਿਖ ਕੇ ਭੇਜਿਆ ਜੋ ਪਹਿਲਾ ਜ਼ਫ਼ਰਨਾਮਾ ਵੀ ਕਿਹਾ ਜਾ ਸਕਦਾ ਹੈ। ਸ਼ਬਦ ਵਿਚ ਉਹ ਹੀ ਚੋਟਾਂ ਸਨ ਜੋ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜ਼ਫ਼ਰਨਾਮੇ ਵਿਚ ਮਾਰੀਆਂ।

ਸ਼ਬਦ ਸੀ :

"ਕਿਆ ਖਾਧੈ ਕਿਆ ਪੈਧੈ ਹੋਇ।
ਜਾ ਮਨਿ ਨਾਹੀ ਸਚਾ ਸੋਇ।
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ,
ਕਿਆ ਮੈਦਾ ਕਿਆ ਮਾਸੁ।
ਕਿਆ ਕਪੜੁ ਕਿਆ ਸੇਜ ਸੁਖਾਲੀ,
ਕੀਚਹਿ ਭੋਗ ਬਿਲਾਸ।
ਕਿਆ ਲਸਕਰ ਕਿਆ ਨੇਬ ਖਵਾਸੀ,
ਆਵੈ ਮਹਲੀ ਵਾਸੁ।
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ।"

*(ਸਲੋਕ ਮਹਲਾ ੧, ਵਾਰ ਮਾਝ, ਪੰਨਾ ੧੪੨)*

**ਹੁਕਮ ਬਾਬਾ ਬਕਾਲੇ**

ਗੁਰੂ ਤੇਗ਼ ਬਹਾਦਰ ਜੀ ਅਲਾਹਬਾਦ ਤੋਂ ਮੁੜਦੇ, ਭੱਟ ਵਹੀ ਪੂਰਬੀ ਦੱਖਣੀ ਅਨੁਸਾਰ ਦਿੱਲੀ ਧਰਮਸ਼ਾਲਾ ਭਾਈ

ਕਲਿਆਣ ਵਿਚ ਠਹਿਰੇ। ਉੱਥੇ ਧਰਮਸ਼ਾਲਾ ਵਿਚ ਹੀ ਰਾਮਰਾਇ ਜੀ (ਗੁਰੂ) ਤੇਗ਼ ਬਹਾਦਰ ਜੀ ਨੂੰ ਵੀ ਮਿਲੇ। ਮਿਰਜ਼ਾ ਰਾਜਾ ਜੈ ਸਿੰਘ ਨੂੰ ਮਿਲਣ ਵੀ (ਗੁਰੂ) ਤੇਗ਼ ਬਹਾਦਰ ਜੀ ਗਏ। ਰਾਇ ਸੈਨ ਪਿੰਡ ਜਿੱਥੇ ਗੁਰੂ ਹਰਿਕ੍ਰਿਸ਼ਨ ਜੀ ਠਹਿਰੇ ਹੋਏ ਸਨ, ਉੱਥੇ ਹੀ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ। (ਗੁਰੂ) ਤੇਗ਼ ਬਹਾਦਰ ਜੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨਾਂ ਨੂੰ ਗਏ ਤੇ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤ ਸਮਾਉਣ ਦੀ ਪ੍ਰਚਾਉਣੀ ਵੀ ਕੀਤੀ। ਆਪ ਜੀ ਛੇਤੀ ਹੀ ਬਾਬਾ ਬਕਾਲਾ ਪੁੱਜ ਗਏ। ਇੰਝ ਲੱਗਦਾ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਹੁਕਮ ਕੀਤਾ ਸੀ ਕਿ ਉਹ ਬਾਬਾ ਬਕਾਲਾ ਚਲੇ ਜਾਣ।

(ਗੁਰੂ) ਤੇਗ਼ ਬਹਾਦਰ ਜੀ ਦੇ ਦਿੱਲੀ ਤੋਂ ਵਾਪਸ ਮੁੜਨ ਤੋਂ ਕੁਝ ਦਿਨਾਂ ਉਪਰੰਤ ਹੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਦੀਆਂ ਗਲੀਆਂ ਕੂਚਿਆਂ ਵਿਚ ਜਾ-ਜਾ ਕੇ ਬੀਮਾਰਾਂ ਦੇ ਦੁੱਖ ਦੂਰ ਕਰਦੇ, ਆਪ ਜੀ 'ਤੇ ਵੀ ਚੀਚਕ ਦਾ ਹਮਲਾ ਹੋ ਗਿਆ। ਬੀਮਾਰੀ ਦਾ ਹਮਲਾ ਸਖ਼ਤ ਸੀ। ਘੂਕੀ ਬੱਝ ਗਈ। ਪੰਜ ਦਿਨ ਇਸੇ ਤਰ੍ਹਾਂ ਹਾਲਤ ਬਣੀ ਰਹੀ। ਪੰਜ ਦਿਨਾਂ ਮਗਰੋਂ ਜਦ ਗੁਰੂ ਜੀ ਨੇ ਅੱਖ ਖੋਲ੍ਹੀ ਤਾਂ ਸੰਗਤਾਂ ਨੇ ਥਾਲ, ਨਾਰੀਅਲ ਤੇ ਪੰਜ ਪੈਸੇ ਰੱਖ ਪੁੱਛਿਆ ਕਿ ਗੁਰਗੱਦੀ ਦੀ ਜ਼ਿੰਮੇਵਾਰੀ ਕਿਸ ਨੂੰ ਦੇ ਚਲੇ ਹੋ ਤਾਂ ਆਪ ਜੀ ਨੇ ਸੂਰਜ ਪ੍ਰਕਾਸ਼ ਦੇ ਕਥਨ ਅਨੁਸਾਰ ਆਪਣਾ ਸੱਜਾ ਹੱਥ ਉਠਾਇਆ, ਤਿੰਨ ਵਾਰੀ ਗਲਕਾਰ ਹੱਥ ਘੁਮਾਇਆ ਅਤੇ ਮੁੱਖੋਂ 'ਬਾਬਾ ਬਕਾਲਾ' ਫ਼ਰਮਾਇਆ। ਫਿਰ ਸੀਸ ਝੁਕਾਇਆ :

"ਬਾਬਾ ਬਸਹਿ ਗ੍ਰਾਮ ਬਕਾਲੇ।
ਬਨਿ ਗੁਰ, ਸੰਗਤਿ ਸਕਲ ਸਮਾਲੇ।"

ਭਾਈ ਸੇਵਾ ਰਾਮ ਦੀਆਂ ਪਰਚੀਆਂ ਵਿਚ ਲਿਖਿਆ ਹੈ ਕਿ ਆਪ ਜੀ ਨੇ ਫਿਰ ਮੁੱਠ ਮੀਚ ਲਈ, ਜਿਸ ਦਾ ਭਾਵ ਸੀ ਕਿ ਇਕ ਮੁੱਠ ਰਹਿਣਾ। ਗੁਲਾਬ ਸਿੰਘ ਨੇ ਅੱਠਵੀਂ, ਨੌਵੀਂ ਪਾਤਸ਼ਾਹੀ ਦੇ ਸ਼ਹੀਦੀ ਪ੍ਰਸੰਗ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਫ਼ਰਮਾਇਆ :

"ਅਬ ਬਾਬਾ ਜੀ ਬੀਚ ਬਕਾਲੇ ਭਏ
ਸਭ ਸੰਗਤਿ ਧਰ ਸੁਣੇ ਜੀਉ।"

ਮਹਿਮਾ ਪ੍ਰਕਾਸ਼ ਦੀ ਗਵਾਹੀ ਹੈ ਕਿ ਸੰਗਤ ਨੇ ਪੁੱਛਿਆ :

'ਹਮ ਕਿਤ ਬਿਧ ਨਿਤ ਦਰਸ਼ਨ ਕਰੇ ਕਿਮ ਕਰ ਚਰਨ ਗੁਰ ਸੇਵ।
ਅਬ ਕਹਾ ਜੋਤ ਪ੍ਰਗਟ ਧਰੈ ਦੀਜੈ ਦਾਸਨ ਭੇਵ।'

ਸੰਗਤ ਦੀ ਅਰਜ਼ੋਈ ਸੁਣ ਕੇ ਸਤਿਗੁਰੂ ਬਖ਼ਸ਼ਿਸ਼ ਦੇ ਘਰ ਆਏ ਤੇ ਬਚਨ ਕੀਤਾ :

ਅਬ ਜਾਇ ਦਰਸ਼ਨ ਤੁਮ ਕਰ ਬਕਾਲ,
ਤਹਾਂ ਰਹੇਂ ਬਾਬਾ ਜੀ ਦੀਨ ਦਿਆਲ।

ਇਹ ਫ਼ਰਮਾ ਕੇ ਫਿਰ ਸਮਾਧੀ ਲੱਗ ਗਈ ਅਤੇ ਇਸ ਤਰ੍ਹਾਂ ਜੋਤੀ ਵਿਚ ਜੋਤ ਰਲੀ ਜਿਵੇਂ ਸੂਰਜ ਛਿੱਪਣ ਵੇਲੇ ਹੌਲੀ-ਹੌਲੀ ਸੂਰਜ ਆਪਣੀ ਰੌਸ਼ਨੀ ਸੰਕੋਚਦਾ ਹੈ।

ਦਾਦੀ-ਮਾਤਾ ਬਸੀ ਜੀ ਨੇ ਭਾਈ ਬਹਲੋ ਦੀ ਸੰਤਾਨ ਦੇ ਭਾਈ ਗੁਰਦਾਸ ਜੀ ਨੂੰ ਗੁਰੂ ਗ੍ਰੰਥ ਸਾਹਿਬ ਦਾ ਪਾਠ ਆਰੰਭ ਕਰਨ ਲਈ ਕਿਹਾ।

ਭਾਈ ਕੇਸਰ ਸਿੰਘ ਨੇ ਬੰਸਾਵਲੀ-ਨਾਮੇ ਵਿਚ ਲਿਖਿਆ ਹੈ :

**ਵਕਤ ਚਲਾਣੇ ਸਿੱਖਾਂ ਕੀਤੀ ਅਰਦਾਸ।**
**ਗ਼ਰੀਬ ਨਿਵਾਜ ਸੰਗਤ ਛੱਡੀ ਕਿਸ ਪਾਸ।**
**ਉਸ ਵਕਤ ਬਚਨ ਕੀਤਾ 'ਬਾਬੇ ਬਕਾਲੇ।'**
**ਆਪ ਗਏ ਸੁਰਪੁਰ,**
**ਦਹਿ ਜਲਾਈ ਧੰਨ ਚੰਦਨ ਨਾਲੇ।**

ਇਹ ਘਟਨਾ ੩੦ ਮਾਰਚ, ੧੬੬੪ ਨੂੰ ਹੋਈ। ਸੋ ਕਿਸੇ ਦਾ ਇਹ ਕਹਿਣਾ ਕਿ ਅਨਿਸ਼ਚਿਤ ਵਾਕ ਸਨ, ਨਿਰਮੂਲ ਹੈ। ਇਹ ਬਚਨ ਉਚਾਰਣ ਵੇਲੇ ਬਕਾਲੇ ਵਿਖੇ ਰਿਸ਼ਤੇ ਵਿਚ ਕੋਈ ਹੋਰ ਬਾਬਾ ਜਾਂ ਇਥੋਂ ਤੱਕ ਕਿ ਕੋਈ ਸੋਢੀ ਵੀ ਨਹੀਂ ਸੀ। ਉਨ੍ਹਾਂ ਦੇ ਆਪਣੇ ਬਾਬਾ (ਦਾਦਾ) ਗੁਰਦਿੱਤਾ ਜੀ ਦੇ ਭਰਾ ਕੇਵਲ ਇਹ ਗੁਰੂ ਤੇਗ਼ ਬਹਾਦਰ ਜੀ ਹੀ ਸਨ। ਇਕ ਰਿਸ਼ਤੇ ਵਿਚ ਬਾਬਾ, ਦੂਜੇ ਹੁਣੇ ਹੀ ਦਿੱਲੀ ਤੋਂ ਹੋ ਕੇ ਹੀ ਬਕਾਲਾ ਗਏ ਸਨ ਅਤੇ ਤੀਜੇ ਗੁਰੂ ਹਰਿਗੋਬਿੰਦ ਜੀ ਬਖ਼ਸ਼ਿਸ਼ ਦੇ ਹੁਕਮ ਕਰ ਗਏ ਸਨ। ਅਦਬ ਨਾਲ ਬਾਬਾ ਅਤੇ ਥਾਂ ਬਕਾਲਾ ਹੀ ਕਹਿਣਾ ਫੱਬਦਾ ਸੀ। ਇਹ ਸੁਣ ਕੇ ਹੀ ਕਈ ਦਾਅਵੇਦਾਰ ਉੱਥੇ ਪੁੱਜੇ ਸਨ। ਬੰਸਾਵਲੀ-ਨਾਮੇ ਦੇ ਲਿਖਾਰੀ ਭਾਈ ਕੇਸਰ ਸਿੰਘ ਛਿੱਬਰ ਨੇ ਢੁੱਕਵੀਆਂ ਦਲੀਲਾਂ ਦਿੱਤੀਆਂ ਹਨ ਕਿ ਧੀਰਮਲ ਦੀ ਉਕਤੀ ਹੀ ਗ਼ਲਤ ਸੀ। ਧੀਰਮਲ ਇਹ ਕਹਿ ਰਿਹਾ ਸੀ :

**"ਗੁਰਿਆਈ ਹੈ ਅਸਾਡੀ**
**ਹਰਿਕ੍ਰਿਸ਼ਨ ਜੋ ਕਹਿਆ 'ਬਾਬੇ ਬਕਾਲੇ'**
**ਅਸੀਂ ਬਾਬੇ ਹਾਂ ਆਦੀ**
**ਬਾਬੇ ਗੁਰਦਿੱਤੇ ਦੀ ਅਸੀਂ ਔਲਾਦ।**
**ਤੇਗ਼ ਬਹਾਦਰ ਹੈ ਪੰਜਵੀਂ ਜਾਗਾ, ਅਸੀਂ ਬਾਬੇ ਆਦਿ।"**

ਬੰਸਾਵਲੀ ਨਾਮੇ ਵਾਲੇ ਲਿਖਿਆ ਹੈ ਕਿ ਧੀਰ ਮਲ ਭੁੱਲ ਗਿਆ ਕਿ ਗੁਰੂ ਹਰਿਕ੍ਰਿਸ਼ਨ ਜੀ ਨੇ ਮੋਇਆ ਬਾਬਾ ਕਿਹਾ ਹੈ ਕਿ ਜ਼ਿੰਦਾ। ਬਾਬਾ ਗੁਰਦਿੱਤਾ ਜੀ ਤਾਂ ਚਿਰ ਹੋਇਆ ਚੜ੍ਹਾਈ ਕਰ ਗਏ ਸਨ :

**'ਬਾਬੇ ਬਕਾਲੇ' ਜੋ ਉਨਿ ਕਹਿਆ।**
**ਸੋ ਜੀਵਦਾ ਕੇ ਮੁਇਆ ਬਹਿ ਰਹਿਆ।। ੨੧।।**
**ਬਾਬਾ ਗੁਰਦਿੱਤਾ ਤਾਂ ਸਵਰਗ ਸਿਧਾਇ।**
**ਬੈਠਾ ਸਲਾਮਤ ਬਾਬਾ ਤੇਗ਼ ਬਹਾਦਰ ਆਇ।**

ਭੱਟ ਵਹੀ ਭਾਦਸੋਂ, ਪਰਗਨਾ ਥਨੇਸਰ ਨੇ ਸਪੱਸ਼ਟ ਲਿਖਿਆ ਹੈ :

**ਗੁਰੂ ਹਰਿਕ੍ਰਿਸ਼ਨ ਜੀ ਮਹਲ ਅੱਠਮਾਂ**
**ਬੇਟਾ ਗੁਰੂ ਹਰਿ ਰਾਇ ਜੀ ਕਾ**
**ਸੰਮਤ ਸੱਤ੍ਹਾਂ ਸੈ ਇਕੀਸ,**
**ਮਾਸੇ ਸੁਦੀ ਚਉਦਸ,**
**ਬੁਧਵਾਰ ਕੇ ਦਿਹੁ,**
**ਦੀਵਾਨ ਦਰਗਾਹ ਮਲ ਸੇ ਬਚਨ ਕੀਆ :**

ਗੁਰਿਆਈ ਕੀ ਸਾਮਗ੍ਰੀ ਲੈ ਆਓ।
ਹੁਕਮ ਪਾਏ ਦੀਵਾਨ ਜੀ ਲੈ ਆਏ।
ਸਤਿਗੁਰਾਂ ਇਸ ਹਾਥ ਛੁਹਾਏ।
ਤੀਨ ਦਫ਼ਾ ਦਾਈਂ ਭੁਜਾ ਹਿਲਾਇ।
ਧੀਮੀ ਆਵਾਜ਼ ਸੇ ਕਹਾ :
ਇਸੇ ਬਕਾਲਾ ਨਗਰੀ ਮੇਂ ਲੇ ਜਾਣਾ।
ਪਾਂਚ ਪੈਸੇ ਨਲੀਏਰ
ਬਾਬਾ ਤੇਗ਼ ਬਹਾਦਰ ਆਗੇ ਰਾਖ,
ਹਮਾਰੀ ਤਰਫ਼ ਸੇ ਮਸਤਕ ਟੇਕ ਦੇਣਾ।

'ਗੁਰੂ ਕੀ ਸਾਖੀਆਂ' ਰਚਿਤ ਸਰੂਪ ਸਿੰਘ ਕੌਸ਼ਿਸ਼ ਵੀ ਅਜਿਹਾ ਹੀ ਲਿਖਿਆ ਹੈ :

ਅਹਿਮਦ ਸ਼ਾਹ ਬਟਾਲਵੀ ਨੇ ਵੀ ਇਹ ਹੀ ਲਿਖਿਆ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ 'ਬਵਕਤੇ ਆਖ਼ਰੀ' ਇਹ ਹੀ ਫ਼ਰਮਾਇਆ ਕਿ ਬਾਬਾ, ਬਕਾਲੇ ਹੈ, ਗੋਇੰਦਵਾਲ ਦੇ ਨੇੜੇ।

(ਬਾਬਾ ਬਕਾਲਾ ਅਸਤ ਕਰੀਬ ਗੋਇੰਦਵਾਲ)

ਸੋਹਣ ਲਾਲ ਸੂਰੀ ਨੇ ਉਮੱਦਤੁਤ ਤਵਾਰੀਖ਼ ਵਿਚ ਰਤਾ ਕੁ ਹੋਰ ਵਿਸਥਾਰ ਨਾਲ ਲਿਖਿਆ ਹੈ ਕਿ ਮਾਤਾ ਬਸੀ ਤੇ ਹੋਰ ਸੰਗਤਾਂ ਨੇ ਬੇਨਤੀ ਕੀਤੀ ਕਿ ਆਪ ਜੀ ਦੇ ਪਿਛੋਂ ਗੁਰਿਆਈ ਦੀ ਗੱਦੀ ਕਿਸ ਪ੍ਰਾਣੀ ਨੂੰ ? ਮਨੁੱਖਾਂ ਵਿਚੋਂ ਕੌਣ ਹੈ ਐਸਾ ਭਰਪੂਰ ਬਖ਼ਸ਼ਿਸ਼ ਦਾ ਸੋਮਾ ਜਿਸ ਹੱਥੋਂ ਲੋਕਾਈ ਰਹਿਮਤਾਂ ਦੀ ਰੌਣਕ ਪਾਏਗੀ ਅਤੇ ਸੱਚੇ ਸੇਵਕਾਂ ਦਾ ਗੁਰੂ ਕੌਣ ਹੋਵੇਗਾ ਤੇ ਦੰਭ ਰਹਿਤ ਸ਼ੁੱਭ ਸੋਚਣ ਵਾਲੇ ਸਿੱਖਾਂ (ਹਾਦੀ-ਇ-ਮੁਰੀਦਾਨ ਬਾ ਸਫ਼ਾ) ਦਾ ਰਹਿਨੁਮਾ ਕੌਣ ਹੋਵੇਗਾ ? ਤਾਂ ਰੱਬ-ਰੂਪ ਗੁਰੂ ਜੀ ਨੇ ਬੰਦਗੀ ਦੇ ਰਾਹ ਪਾਉਣ ਵਾਲੀ (ਬਰ ਜ਼ਬਾਨਿ ਅਬਦੀਯਤ ਨਿਸ਼ਾਨ ਆਵਰਦੰਦ) ਰਸਨਾ ਤੋਂ ਇਹ ਫ਼ਰਮਾਇਆ ਕਿ ਬਾਬਾ ਜੀ ਬਕਾਲੇ ਤਸ਼ਰੀਫ਼ ਰੱਖਦੇ ਹਨ। ਤੁਸੀਂ ਆਪਣੀਆਂ ਆਸਵੰਦੀ ਅੱਖਾਂ ਦੀ ਜੋਤ ਦੀ ਰੋਸ਼ਨਾਈ ਉਨ੍ਹਾਂ ਦੇ ਦਰਸ਼ਨਾਂ ਤੋਂ ਹਾਸਿਲ ਕਰਨਾ। ਉਨ੍ਹਾਂ ਦੀ ਤਾਬੇਦਾਰੀ ਤੇ ਆਗਿਆਕਾਰੀ ਦਾ ਪੱਲਾ ਪਕੜ ਸਦੀਵੀ ਸੁਖ ਤੇ ਸਰਦਾਰੀ ਦਾ ਮਾਣ ਪਾਉਣਾ।

ਸਾਰੀ ਗੁਰਿਆਈ ਦੀ ਸਮੱਗਰੀ ਦਵਾਰਕਾ ਦਾਸ ਜੀ ਦੇ ਸਪੁੱਤਰ ਦੀਵਾਨ ਦਰਗਾਹ ਮੱਲ ਜੀ ਅਤੇ ਮੁਨਸ਼ੀ ਕਲਿਆਨ ਦਾਸ ਨੂੰ ਦਿੱਤੀ ਗਈ ਅਤੇ ਫ਼ੈਸਲਾ ਇਹ ਹੋਇਆ ਕਿ ਦਰਗਾਹ ਮੱਲ ਜੀ ਸੰਗਤ ਸਮੇਤ ਆਪੂੰ ਬਕਾਲਾ ਜਾਣ ਤੇ ਮਰਯਾਦਾ ਅਨੁਸਾਰ ਗੁਰਗੱਦੀ (ਗੁਰੂ) ਤੇਗ਼ ਬਹਾਦਰ ਜੀ ਨੂੰ ਦੇਣ।



## ੫ ਗੁਰੂ ਲਾਧੋ ਰੇ

### ਬਾਬਾ ਬਕਾਲਾ ਵਿਖੇ ਵਾਪਰ ਰਹੀ ਦਸ਼ਾ

ਗੁਰੂ ਹਰਿਕ੍ਰਿਸ਼ਨ ਜੀ ਭਾਵੇਂ ਸਪੱਸ਼ਟ ਸ਼ਬਦਾਂ ਵਿਚ ਹੁਕਮ ਕਰਕੇ ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਤੇਗ਼ ਬਹਾਦਰ ਜੀ ਨੂੰ ਸੌਂਪ ਗਏ ਸਨ ਅਤੇ ਪੰਜ ਪੈਸੇ ਅਤੇ ਨਰੇਲ ਵੀ ਭਾਈ ਦਰਗਾਹ ਮੱਲ ਨੂੰ ਦੇ ਗਏ ਸਨ ਕਿ ਪਹੁੰਚਾ ਕੇ ਮੱਥਾ ਟੇਕਣਾ, ਪਰ ਬਾਬਾ ਬਕਾਲਾ ਪੁੱਜਦਿਆਂ ਭਾਈ ਜੀ ਨੇ ਕੁਝ ਚਿਰ ਲਗਾ ਹੀ ਦਿੱਤਾ। ਭਾਈ ਜੀ ਨੇ ਇਹ ਹੀ ਸਮਝਿਆ ਕਿ ਸਰਬ ਸੰਗਤਾਂ ਨੂੰ ਖ਼ਬਰ ਪੁੱਜ ਜਾਏ ਤਾਂ ਹੀ ਭਰੀ ਸੰਗਤ ਵਿਚ ਇਹ ਮਰਯਾਦਾ ਜਾ ਕੇ ਨਿਬਾਹੀ ਜਾਏ। ਸੰਗਤਾਂ ਭਾਈ ਦਰਗਾਹ ਮੱਲ ਜੀ ਨੂੰ ਕਿਹਾ ਵੀ ਲੱਗਦਾ ਹੈ ਕਿ ਉਹ ਬਾਬਾ ਬਕਾਲਾ ਚੱਲ ਕੇ ਉੱਥੇ ਉੱਠ ਰਹੇ ਵਾਦ ਨੂੰ ਮੁਕਾਉਣ। ਭਾਈ ਦਰਗਾਹ ਮੱਲ ਜੀ ਕਹਿੰਦੇ ਸਨ ਕਿ ਵਾਦ ਕਾਹਦਾ, ਗੱਦੀ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰੂ ਹਰਿਕ੍ਰਿਸ਼ਨ ਜੀ ਦੇ ਗਏ ਹਨ।

**ਦਰਗਾਹ ਮਲ ਕਹਿਆ,**
**ਵੱਡਾ ਦਰਬਾਰ ਹੈ ਤੇਗ਼ ਬਹਾਦਰ।**
**ਜੋ ਬਾਬਾ ਬੈਠਾ ਸਲਾਮਤ ਹਾਜ਼ਰ।**
**ਵਿਚ ਬਕਾਲੇ ਜਿਸ ਦਾ ਦਰਬਾਰ।**
**ਸਭ ਚਲ ਕਰੀਏ ਉਥੇ ਜੋਹਾਰ।। ੨੯।।**

*(ਬੰਸਾਵਲੀ-ਨਾਮਾ, ਚਰਨ ਨਾਵਾਂ)*

ਭਾਈ ਦਰਗਾਹ ਮੱਲ, ਭੱਟ ਵਹੀ ਤਲੌਂਡਾ ਮੁਤਾਬਕ ਕਿਤੇ ੧੧ ਅਗਸਤ, ੧੬੬੪ ਨੂੰ ਹੀ ਬਾਬਾ ਬਕਾਲਾ ਪੁੱਜੇ। ਗੁਰ ਹਰਿਕ੍ਰਿਸ਼ਨ ਜੀ ੩੦ ਮਾਰਚ, ੧੬੬੪ ਨੂੰ ਜੋਤੀ ਜੋਤ ਸਮਾਏ ਸਨ। ਇਨ੍ਹਾਂ ਸਾਢੇ ਚਾਰ ਮਹੀਨਿਆਂ ਵਿਚ ਦੋਖੀਆਂ, ਸਾਜ਼ਸ਼ੀਆਂ ਅਤੇ ਦਾਅਵੇਦਾਰਾਂ ਨੂੰ ਖ਼ੂਬ ਸਮਾਂ ਮਿਲ ਗਿਆ ਕਿ ਮਨਮਾਨੀ ਕਰਨ। ਸੰਗਤਾਂ ਵਿਆਕੁਲ ਹੋ ਗਈਆਂ।

ਮਸੰਦ ਸੰਗਤਾਂ ਨੂੰ ਵਰਗਲਾ ਕੇ ਖ਼ੂਬ ਲਾਭ ਉਠਾਉਣ ਲੱਗੇ। ਸਿਆਣੇ ਸਿੱਖ ਦੁਖੀ ਹੋ ਗਏ। ਰੌਲਾ ਬਹੁਤ ਪੈ ਗਿਆ। ਸੰਗਤਾਂ ਦੀ ਆਤਮਿਕ ਤ੍ਰਿਪਤੀ ਨਹੀਂ ਸੀ ਹੋ ਰਹੀ। ਜਿਸ ਦਾ ਜਿਸ ਨਾਲ ਮੇਲ ਸੀ, ਉਸ ਦੀ ਹੀ ਸਿਫ਼ਤ ਕਰਦਾ ਲੈ ਜਾਂਦਾ ਸੀ ਅਤੇ ਆਪਣੇ ਆਪ ਨੂੰ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਕਹਿੰਦਾ ਸੀ। ਆਈਆਂ ਸੰਗਤਾਂ

ਧਨ ਪਦਾਰਥ ਦੇ ਦੇਂਦੀਆਂ ਸਨ, ਪਰ ਅਨੰਦ ਵਰਗੀ ਵਸਤ ਕਿਸੇ ਪਾਸ ਨਹੀਂ ਸੀ। ਸੰਗਤਾਂ ਤਾਂ ਹੁਣ ਕਹਿਣ ਹੀ ਲੱਗ ਪਈਆਂ ਸਨ ਕਿ 'ਸੱਚਾ ਗੁਰੂ' ਕਿਧਰੇ ਅਲੋਪ ਹੋ ਬੈਠਾ ਹੈ। ਲੈਣ ਨੂੰ ਤਾਂ ਸਾਰੇ ਸ਼ੇਰ ਸਨ, ਪਰ ਸਿੱਖ ਦੇ ਦੁਖੜੇ ਹਰਨ ਵੇਲੇ ਗਿੱਦੜ ਨਿਆਈਂ ਹੋ ਜਾਂਦੇ :

"ਦਾਸ ਕੀ ਸਹਾਇਤਾ ਕਾਲ,
ਕੌਨ ਕਰਹਿ ਬਨਿਹੈਂ ਤਬ ਸਯਾਲ।"[1]

ਕੈਸੀ ਸੁੰਦਰ ਉਦਾਹਰਣ ਭਾਈ ਸੰਤੋਖ ਸਿੰਘ ਜੀ ਨੇ ਦਿੱਤੀ ਹੈ ਕਿ ਕੋਈ ਨਟ ਰਾਜਾ ਬਣ ਬੈਠੇ ਤਾਂ ਉਸ ਦਾ ਹੁਕਮ ਕੌਣ ਮੰਨੇਗਾ? ਐਸੀ ਹਾਲਤ ਸੋਢੀਆਂ ਦੀ ਸੀ ਜੋ ਸਭ ਗੁਰੂ ਬਣ ਬੈਠੇ ਸਨ :

"ਜਮ ਨਟ ਚਕ੍ਰਵਰਤਿ ਬਨਿ ਜਾਇ।
ਕੋ ਆਇਸੁ ਮਾਨਹਿ ਹਿਤ ਲਾਇ।"

ਗੁਰੂ ਤੇਗ਼ ਬਹਾਦਰ ਜੀ ਅੰਤਰ ਬ੍ਰਿਤੀ ਹੋਣ ਕਾਰਨ ਨਾ ਕੋਈ ਢੰਡੋਰਾ ਪਿੱਟ ਰਹੇ ਸਨ ਅਤੇ ਨਾ ਹੀ ਕਿਸੇ ਨੂੰ ਕਹਿੰਦੇ ਸਨ, ਬਹੁਤਾ ਸਮਾਂ ਚੁੱਪ ਹੀ ਰਹਿੰਦੇ। ਕਈ ਵਾਰੀ ਘੋੜੀ ਚੜ੍ਹ ਬਾਹਰ ਜ਼ਰੂਰ ਨਿਕਲਦੇ ਅਤੇ ਜਿੱਥੇ ਅੱਜਕੱਲ੍ਹ ਗੁਰਦੁਆਰਾ ਆਕੀਜਾਨਾ ਸਾਹਿਬ ਹੈ, ਆ ਟਿਕਦੇ ਪਰ ਲੋਕੀਂ ਉਨ੍ਹਾਂ ਨੂੰ ਵੀ ਇਕ ਹੋਰ ਸੋਢੀ ਸਮਝ ਦੂਰੋਂ ਹੀ ਨਮਸਕਾਰ ਕਰ ਛੱਡਦੇ। ਧੀਰ ਮੱਲ ਨੇ ਬਾਬਾ ਬਕਾਲਾ ਅਤਿ ਚੁੱਕ ਲਈ। ਉਸ ਦਾ ਨਾਂ ਜ਼ਰੂਰ ਧੀਰ ਮੱਲ ਸੀ ਪਰ ਉਹ ਅੱਗ ਬਗੋਲਾ ਹੋਇਆ ਫਿਰਦਾ ਸੀ। ਧੀਰਜ ਦੀ ਮੂਰਤ ਤਾਂ ਕੇਵਲ ਗੁਰੂ ਤੇਗ਼ ਬਹਾਦਰ ਜੀ ਸਨ। ਮਾਤਾ ਨਾਨਕੀ ਜੀ ਇਸ ਸਮੇਂ ਬਹੁਤ ਹੀ ਸੰਭਲ ਕੇ ਟੁਰ ਰਹੇ ਸਨ ਅਤੇ ਧੀਰ ਮੱਲ ਦੀ ਹਰ ਚਾਲ 'ਤੇ ਨਜ਼ਰ ਰੱਖ ਰਹੇ ਸਨ। ਉਹਨਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਗੁਰੂ ਹਰਿਗੋਬਿੰਦ ਜੀ ਦੇ ਹੁਕਮਾਂ ਤੇ ਬਖ਼ਸ਼ਿਸ਼ਾਂ ਦੇ ਫਲ ਦੇਣ ਦਾ ਸਮਾਂ ਆ ਗਿਆ ਹੈ। ਬੇਟੇ ਤੇਗ਼ ਬਹਾਦਰ ਵਿਚ ਖਿਮਾ, ਸਦਾ ਪ੍ਰਸੰਨ ਅਤੇ ਅੰਤਰਮੁਖੀ ਦੀ ਜੋ ਬ੍ਰਿਤੀ ਪ੍ਰਗਟ ਹੋਈ ਹੈ, ਇਹ ਹੀ ਗੁਰੂ ਵਾਲੇ ਲੱਛਣ ਹਨ :

"ਖਿਮਾ ਆਦਿ ਗੁਨ ਮਨਨੇ ਭਵਨੂ।
ਨਿਤ ਪ੍ਰਸੰਨ, ਅੰਤਰਿ ਬ੍ਰਿਤੀ ਰਵਨੂ।"

ਮਾਤਾ ਨਾਨਕੀ ਜੀ ਬੇਟੇ ਗੁਰੂ ਨੂੰ ਕਹਿੰਦੇ ਵੀ ਸਨ ਕਿ ਤੁਸੀਂ ਹੀ ਜ਼ਿੰਮੇਵਾਰੀ ਉਠਾਉਣ ਯੋਗ ਹੋ, ਤੁਹਾਡੇ ਨਾ ਪ੍ਰਗਟ ਹੋਣ ਕਾਰਨ ਹੀ ਸੰਗਤਾਂ ਹਨੇਰੇ ਵਿਚ ਭਟਕ ਰਹੀਆਂ ਹਨ। ਜੇ ਇਸੇ ਤਰ੍ਹਾਂ ਚੁੱਪ ਸਾਧੀ ਰੱਖੀ ਤਾਂ ਸਿੱਖੀ ਮਾਰਗ ਕਿਸ ਪ੍ਰਕਾਰ ਚਲੇਗਾ। ਤੇਗ਼ ਬਹਾਦਰ ਜੀ ਨੇ ਚੁੱਪ ਹੀ ਸਾਧ ਰੱਖੀ।

ਮਾਤਾ ਜੀ ਨੇ ਬਹੁਤੀ ਦੇਰ ਹੋਰ ਤੱਕੀ ਜਾਣਾ ਨਾਮੁਨਾਸਬ ਸਮਝ ਵਿਉਂਤ ਬਣਾਈ ਕਿ ਸੰਗਤ ਤੇ ਮੰਨੇ ਪ੍ਰਮੰਨੇ ਸਿੱਖਾਂ ਦਾ ਇਕੱਠ ਬੁਲਾ ਕੇ ਬੇਟੇ ਗੁਰੂ ਨੂੰ ਗੁਰ-ਗੱਦੀ 'ਤੇ ਬਿਠਾਉਣ ਤੇ ਤਿਲਕ ਦੇਣ ਦੀ ਮਰਯਾਦਾ ਨਿਭਾ ਦਿੱਤੀ ਜਾਏ। ਮਾਤਾ ਜੀ ਨੇ ਗੁਰੂ ਅਮਰ ਦਾਸ ਜੀ ਦੀ ਸੰਤਾਨ ਦੇ ਮੁਖੀ ਤੇ ਵਿਦਵਾਨ ਭਾਈ ਦੁਆਰਕਾ ਦਾਸ ਜੀ ਨੂੰ ਅਤੇ ਅੰਮ੍ਰਿਤਸਰ ਦੇ ਸਿਦਕੀ ਸਿੱਖ ਭਾਈ ਗੜ੍ਹੀਆ ਜੀ ਵੱਲ ਪੱਤ੍ਰਕਾ ਲਿਖ ਭੇਜੀਆਂ।

---

1. ਗਿੱਦੜ।

ਭਾਈ ਗੜ੍ਹੀਆ ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖ ਸੱਜੇ ਸਨ। ਗੁਰੂ ਹਰਗੋਬਿੰਦ ਜੀ ਨੇ ਉਨ੍ਹਾਂ ਦੇ ਸਿਰੜ ਤੇ ਸਿਦਕ ਨੂੰ ਦੇਖ ਕੇ ਬਹੁਤ ਮਾਣ ਦਿੱਤਾ ਸੀ। ਭਾਈ ਜੀ ਦਾ ਸਿੱਖ ਜਗਤ ਵਿਚ ਸਤਿਕਾਰ ਇੰਨਾ ਸੀ ਕਿ ਕੋਈ ਵੀ ਉਨ੍ਹਾਂ ਦੀ ਆਖੀ ਗੱਲ ਮੋੜਦਾ ਨਹੀਂ ਸੀ। ਮਾਤਾ ਜੀ ਨੇ ਚਿੱਠੀ ਵਿਚ ਲਿਖਿਆ ਸੀ :

ਸੋਢੀ ਕੁਲ ਵਿਚ ਰੌਲਾ ਪੈ ਗਿਆ ਹੈ। ਸੰਗਤਾਂ ਸ਼ੰਕਾ ਕਾਰਨ ਭਟਕ ਰਹੀਆਂ ਹਨ। ਹਾਲਤ ਐਸੀ ਹੋਈ ਹੈ ਜਿਵੇਂ ਮਲਾਹ ਬਿਨਾਂ ਬੇੜੀ ਅਤੇ ਆਗੂ ਬਿਨਾਂ ਫ਼ੌਜ ਬੇਮੁਹਾਰਾ ਹੋ ਜਾਂਦੀ ਹੈ।[1] ਗੁਰੂ ਤੇਗ਼ ਬਹਾਦਰ ਆਪਾ ਨਹੀਂ ਜਤਾਉਣਾ ਚਾਹੁੰਦੇ। ਤੁਸੀਂ ਪੁੱਜ ਕੇ ਨਿਰਣਾ ਕਰੋ।

ਉਧਰੋਂ ਦਿੱਲੀ ਦੀ ਸੰਗਤ ਵੀ ਦੀਵਾਨ ਦਰਗਾਹ ਮੱਲ ਦੀ ਅਗਵਾਈ ਹੇਠਾਂ ਬਾਬਾ ਬਕਾਲਾ ਵੱਲ ਚੱਲ ਪਈ। ਪਹਿਲਾਂ ਸੰਗਤ ਵਿਚੋਂ ਕੁਝ ਮੁਖੀ ਕੀਰਤਪੁਰ ਪੁੱਜੇ ਅਤੇ ਭਾਈ ਗੁਰਦਿੱਤਾ ਜੀ ਨੂੰ ਨਾਲ ਲੈ ਕੇ ਸੰਗਤ ਨਾਲ ਚੱਲ ਪਏ।

ਇਧਰ ਜਦ ਸੰਗਤਾਂ ਗੋਇੰਦਵਾਲ ਅਤੇ ਅੰਮ੍ਰਿਤਸਰ ਤੋਂ ਆਈਆਂ ਤਾਂ ਬਾਬਾ ਬਕਾਲਾ ਬਾਹਰ ਹੀ ਰੁਕ ਗਈਆਂ। ਭਾਈ ਗੜ੍ਹੀਆ ਜੀ ਨੇ ਸੋਚਿਆ ਕਿ ਜੇ ਸਿੱਧਾ ਗੁਰੂ ਤੇਗ਼ ਬਹਾਦਰ ਜੀ ਦੇ ਅਸਥਾਨ 'ਤੇ ਜਾਂਦੇ ਹਾਂ ਤਾਂ ਧੀਰ ਮੱਲ ਅਤੇ ਬਾਕੀ ਦਾਅਵੇਦਾਰ ਰੌਲਾ ਪਾਉਣਗੇ ਅਤੇ ਧੀਰ ਮੱਲ ਪਾਸ ਜਾਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ, ਸੋ ਰੁਕਣਾ ਹੀ ਠੀਕ ਹੈ। ਬੰਸਾਵਲੀ-ਨਾਮੇ ਵਿਚ ਲਿਖਿਆ ਮਿਲਦਾ ਹੈ ਕਿ ਬਾਹਰ ਠਹਿਰੀਆਂ ਸੰਗਤਾਂ ਵਿਚੋਂ ਕੁਝ ਕੁ ਨੂੰ ਧੀਰ ਮੱਲ ਦੇ ਸਾਥੀ ਖਿੱਚ ਕੇ ਲੈ ਗਏ। ਭਾਦੋਂ ਦਾ ਮਹੀਨਾ ਸੀ। ਜਿਧਰ ਉਹ ਗਏ ਉਧਰ ਉਨ੍ਹਾਂ ਉੱਤੇ ਐਸੀ ਬਿਜਲੀ ਤੇ ਬੱਦਲ ਪਿਆ ਕਿ ਉਹ ਦੌੜ ਕੇ ਗੁਰ-ਸੰਗਤਾਂ ਵਿਚ ਆ ਮਿਲੇ :

**"ਭਾਦੋਂ ਦਾ ਮਹੀਨਾ ਅੱਧਾ ਸੀ ਗਇਆ।**
**ਜੋ ਧੀਰ ਮਲ ਵਲ ਸੇ ਟੁਰੇ,**
**ਤਿਸ ਨੂੰ ਟੁੱਟ ਬਦਲ ਪਿਆ।"** (ਚਰਨ ਨਾਵਾਂ)

ਇਹ ਕੌਤਕ ਦੇਖ ਬਾਬਾ ਦੁਆਰਕਾ ਦਾਸ ਜੀ ਨੇ ਕਿਹਾ ਕਿ ਸਾਨੂੰ ਜੱਕੋ ਤੱਕੋ ਵਿਚ ਨਹੀਂ ਪੈਣਾ ਚਾਹੀਦਾ। ਜੋ ਹੋਵੇ ਸੋ ਹੋਵੇ। ਗੁਰੂ ਵਿਚ ਤਾਂ ਵਾਹਿਗੁਰੂ ਵਾਲਾ ਸੁਭਾਅ ਹੈ। ਉਹ ਕਿਸੇ ਦਾ ਥਾਪਿਆ ਨਹੀਂ ਹੁੰਦਾ। ਜਪੁ ਸਾਹਿਬ ਵਿਚ ਜੋ ਲਿਖਿਆ ਹੈ, ਉਹ ਸੱਚ ਹੈ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਕਿਸੀ ਬਾਤ ਕੀ ਗਣਤ ਨ ਕੀਜੈ।**
**ਜੋ ਜਪ ਮੈ ਲਿਖਾ ਕਹੈ ਸੁਨ ਲੀਜੈ।**
**ਥਾਪਿਆ ਨਾ ਜਾਇ, ਕੀਤਾ ਨਾ ਹੋਇ।**
**ਆਪੇ ਆਪਿ ਨਿਰੰਜਨ ਸੋਇ।। ੧੯।।**
**ਗੁਰੂ ਤੇਗ਼ ਬਹਾਦਰ ਪੂਰਨ ਸੋਇ।**
**ਚਲੀਏ ਤਹਾਂ ਗਿਣਤੀ ਨਹੀਂ ਕੋਇ।। ੨੦।।**

*(ਸਾਖੀ ਪਹਿਲੀ, ਪਾਤਸ਼ਾਹੀ ੯)*

---

1. ਬਿਨ ਮਲਾਹ ਜਿਮ ਤਰੀ ਭ੍ਰਮੰਤੀ।
ਨ੍ਰਿਪਤ ਦੁਰੇ ਨਹਿ ਚਮੂੰ ਥਿਰੰਤੀ।

ਸਭ ਚਲ ਕੇ ਮਾਤਾ ਨਾਨਕੀ ਜੀ ਕੋਲ ਆਏ। ਮਾਤਾ ਜੀ ਨਾਲ ਸਲਾਹ ਕਰ ਕੇ ਸਾਰੇ ਗੁਰੂ ਤੇਗ਼ ਬਹਾਦਰ ਜੀ ਪਾਸ ਗਏ। ਦੁਆਰਕਾ ਦਾਸ ਜੀ ਨੇ ਹੱਥ ਜੋੜ ਬੇਨਤੀ ਕੀਤੀ, "ਤੁਸੀਂ ਗੁਰੂ ਹੋ, ਤੁਹਾਨੂੰ ਛੁਪ ਕੇ ਨਹੀਂ ਬੈਠਣਾ ਚਾਹੀਦਾ। ਸੰਗਤਾਂ ਦਰਸ਼ਨ ਤੋਂ ਬਗ਼ੈਰ ਵਿਆਕੁਲ ਹੋ ਰਹੀਆਂ ਹਨ।" ਦਿੱਲੀ ਦੀ ਸੰਗਤ ਵੀ ਨਰੇਲ, ਪੰਜ ਪੈਸੇ ਤੇ ਹੋਰ ਸਮੱਗਰੀ ਲੈ ਕੇ ਪੁੱਜ ਗਈ।

**ਗੁਰ-ਗੱਦੀ ਦੇਣ ਦੀ ਮਰਯਾਦਾ**

੧੧ ਅਗਸਤ, ੧੬੬੪ ਨੂੰ ਬਕਾਲੇ ਵਿਚ ਦੀਵਾਨ ਲਗਾਇਆ ਗਿਆ। ਸਭ ਸੰਗਤਾਂ ਜੁੜ ਬੈਠੀਆਂ। ਕੀਰਤਪੁਰ ਤੋਂ ਬਾਬਾ ਸੂਰਜ ਮੱਲ ਜੀ ਦੇ ਬੇਟੇ ਦੀਪ ਚੰਦ ਤੇ ਨੰਦ ਚੰਦ ਜੀ ਵੀ ਪੁੱਜ ਗਏ ਸਨ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਅੱਗੇ ਵੱਧ ਕੇ ਤਿਲਕ ਲਗਾਇਆ ਤੇ ਸਾਰੀ ਸਮੱਗਰੀ ਮਹਾਰਾਜ ਨੂੰ ਭੇਂਟ ਕੀਤੀ। ਸਭ ਨੇ ਖ਼ੁਸ਼ੀ ਦੇ ਜੈਕਾਰੇ ਛੱਡ ਕੇ ਵਧਾਈਆਂ ਦਿੱਤੀਆਂ, ਭੇਟਾ ਚੜ੍ਹਾਈਆਂ। ਦੀਵਾਨ ਹੁਣ ਰੋਜ਼ ਸੱਜਣ ਲੱਗੇ। ਧੀਰ ਮੱਲ ਨੇ ਗੁਰੂ ਤੇਗ਼ ਬਹਾਦਰ ਜੀ ਦੀ ਸਿੱਧੀ ਵਿਰੋਧਤਾ ਆਰੰਭ ਕਰ ਦਿੱਤੀ ਅਤੇ ਟੱਕਰ ਲੈਣ ਦੀਆਂ ਤਿਆਰੀਆਂ ਕਰਨ ਲੱਗਾ। ਮਹਾਰਾਜ ਨੇ ਸੰਗਤਾਂ ਨੂੰ ਸ਼ਾਂਤ ਰਹਿਣ ਲਈ ਹੁਕਮ ਕੀਤਾ। ਕੀਰਤਨ ਉਪਰੰਤ ਗੁਰੂ ਜੀ ਆਪ ਰੋਜ਼ ਕਥਾ ਵੀ ਕਰਨ ਲੱਗ ਪਏ।

**ਗੁਰੂ ਲਾਧੋ ਰੇ** : ਭਾਈ ਮੱਖਣ ਸ਼ਾਹ ਬਾਬਾ ਬਕਾਲਾ ੯ ਅਕਤੂਬਰ, ੧੬੬੪ ਨੂੰ ਪੁੱਜਾ। ਉਨ੍ਹਾਂ ਨਾਲ ਉਸ ਦੇ ਬੇਟੇ ਲਾਲ ਚੰਦ, ਚੰਦੂ ਲਾਲ ਅਤੇ ਧਰਮ ਪਤਨੀ ਸਲੋਜਈ ਸੀ।

ਮੱਖਣ ਸ਼ਾਹ ਇਕ ਵੱਡਾ ਵਪਾਰੀ ਸੀ। ਗੁਰੂ ਘਰ ਦਾ ਅਨੰਨ ਪ੍ਰੇਮੀ, ਸ਼ਰਧਾਲੂ ਅਤੇ ਸਿਦਕੀ ਸਿੱਖ ਸੀ। 'ਦ੍ਰਿੜ੍ਹ ਪ੍ਰਤੀਤ ਗੁਰ-ਪ੍ਰੇਮੀ ਰਿਹਾ'।[1] ਮੁਗ਼ਲ ਫ਼ੌਜਾਂ ਨੂੰ ਰਸਦ ਅਪੜਾਉਣ ਦਾ ਕਾਰਜ ਉਸ ਪਾਸ ਸੀ। ਸੂਰਤ ਦੀ ਬੰਦਰਗਾਹ ਲਾਗੇ ਇਕ ਵਾਰੀ ਸਾਮਾਨ ਦਾ ਲੱਦਿਆ ਜਹਾਜ਼ ਬਹੁਤ ਜ਼ੋਰ ਲਗਾਉਣ 'ਤੇ ਵੀ ਟਿਕਾਣੇ ਨਾ ਲੱਗਾ। ਜਿਉਂ-ਜਿਉਂ ਜਤਨ ਕਰੇ, ਉਹ ਬਰੇਤੇ ਵਿਚ ਹੀ ਫਸੀ ਜਾਏ। ਛੱਲ ਆਉਣ 'ਤੇ ਹੋਰ ਦੂਰ ਹੋ ਗਿਆ। ਉਸ ਨੇ ਇਕਾਗਰ ਚਿੱਤ ਜਪੁਜੀ ਦਾ ਪਾਠ ਕੀਤਾ ਤੇ ਸਮਾਪਤੀ ਉਪਰੰਤ ਗੁਰੂ ਨਾਨਕ ਦੀ ਗੱਦੀ ਦਾ ਧਿਆਨ ਕਰ ਕੇ ਅਰਦਾਸ ਕੀਤੀ :

> **"ਕਰ ਚਿਤ ਇਕਾਗਰ ਜਪ ਕੋ ਪੜਾ।**
> **ਪੁਨਿ ਸਤਿਗੁਰ ਜੀ ਕਾ ਕੀਆ ਧਿਆਨ।**
> **ਮਨ ਮਿਟੇ ਭਰਮ ਗੁਰਿ ਲੇਹਿ ਪਛਾਨ।।" ੧੨।।**
>
> *(ਮਹਿਮਾ ਪ੍ਰਕਾਸ਼, ਸਾਖੀ ੩, ਮਹਲਾ ੯)*

ਗੁਰੂ ਮਿਹਰ ਸਦਕਾ ਬੇੜਾ ਬੰਨੇ ਲੱਗਾ। ਮਾਲ ਵੇਚ ਬਹੁਤ ਧਨ ਕਮਾਇਆ ਅਤੇ ਦਸਵੰਧ ਗੁਰੂ ਨਮਿਤ ਕੱਢਿਆ :

> **"ਬਹੁ ਧਨ ਲਾਭ ਬਨਜ ਤੇ ਆਵਾ।**
> **ਤਿਹ ਦਸਵੰਧ ਕੋ ਮੈਂ ਨਿਕਸਾਵਾ।** *(ਸੂਰਜ ਪ੍ਰਕਾਸ਼)*

---

1. (ਮਹਿਮਾ ਪ੍ਰਕਾਸ਼)

ਦਸਵੰਧ ਦੀ ਰਕਮ ਲੈ ਕੇ ਉਹ ਦਿੱਲੀ ਪੁੱਜਾ, ਕਿਉਂਕਿ ਉਹ ਇਹ ਹੀ ਜਾਣਦਾ ਸੀ ਕਿ ਅੱਠਵੇਂ ਪਾਤਸ਼ਾਹ ਦਿੱਲੀ ਹਨ। ਦਿੱਲੀ ਹੀ ਉਸ ਨੂੰ ਪਤਾ ਲੱਗਾ ਕਿ ਗੁਰੂ ਹਰਿਕ੍ਰਿਸ਼ਨ ਜੀ 'ਬਾਬਾ ਬਕਾਲਾ' ਆਖ ਕੇ ਜੋਤੀ ਜੋਤ ਸਮਾ ਗਏ ਹਨ। ਬੇਟੇ, ਘਰ ਵਾਲੀ ਅਤੇ ਪੰਜ ਸੌ ਕਰਮਚਾਰੀ ਉਸ ਦੇ ਨਾਲ ਸਨ। ਕੁਝ ਸਾਥੀ ਸ਼ਸਤ੍ਰਬਧ ਵੀ ਸਨ। ਬਾਬਾ ਬਕਾਲਾ ਪੁੱਜ ਟਿਕਾਣਾ ਉਸ ਬਾਹਰ ਕੀਤਾ, ਜਿੱਥੇ ਹੁਣ ਗੁਰਦੁਆਰਾ ਛਾਵਣੀ ਸਾਹਿਬ ਹੈ। ਸੋਢੀਆਂ ਨੇ ਆਪਣੇ-ਆਪਣੇ ਮਸੰਦ ਭੇਜੇ। ਧੀਰ ਮੱਲ ਦੇ ਹਾਮੀਆਂ ਉਸ ਪਾਸ ਆ ਦਲੀਲ ਇਹ ਦਿੱਤੀ ਕਿ ਇਹ ਗੁਰਿਆਈ ਬਾਬਾ ਗੁਰਦਿੱਤਾ ਦੇ ਘਰ ਹੀ ਰਹਿਣੀ ਹੈ, ਕਿਉਂਕਿ ਪਹਿਲਾਂ ਉਹਨਾਂ ਦੇ ਪੋਤਰੇ ਗੁਰ ਹਰਿ ਰਾਇ ਜੀ ਨੂੰ ਦਿੱਤੀ ਗਈ ਸੀ। ਫਿਰ ਉਨ੍ਹਾਂ ਦੇ ਸਪੁੱਤਰ ਗੁਰੂ ਹਰਿਕ੍ਰਿਸ਼ਨ ਜੀ ਨੂੰ, ਹੁਣ ਅਸਲ ਵਾਰਿਸ ਧੀਰ ਮੱਲ ਹੈ ਅਤੇ (ਗੁਰੂ) ਗ੍ਰੰਥ ਸਾਹਿਬ ਵੀ ਉਸ ਪਾਸ ਹੈ। "ਗੁਰੂ ਗ੍ਰੰਥ ਹੈ ਇਨ ਕੇ ਮਾਹੇ।" ਮੱਖਣ ਸ਼ਾਹ ਸਭ ਕੁਝ ਸੁਣਦੇ ਰਹੇ। ਉਨ੍ਹਾਂ ਵਾਚਿਆ ਕਿ ਗੁਰੂ ਤਾਂ ਦਾਤਾ ਹੈ, ਇਹ ਤਾਂ ਮੰਗਤੇ ਹਨ। ਮੰਗਤਾ ਗੁਰੂ ਨਹੀਂ ਹੋ ਸਕਦਾ। ਇਹ ਨਿਰਧਨ ਸ਼ਾਹ ਦੀ ਹੁੰਡੀ ਸਮਾਨ ਹਨ। ਫਿਰ ਉਸ ਸੋਚਿਆ ਕਿ ਜੇ ਦਸਵੰਧ ਠੀਕ ਥਾਂ ਨਾ ਪੁੱਜਾ ਤਾਂ ਵੀ ਸ਼ੋਭਦਾ ਨਹੀਂ। ਇਹ ਵਿਚਾਰ ਕੇ ਮੱਖਣ ਸ਼ਾਹ ਨੇ ਇਹ ਗੱਲ ਧਾਰੀ ਕਿ ਸਭ ਅਖੌਤੀਆਂ ਅੱਗੇ ਦੋ-ਦੋ ਮੁਹਰਾਂ ਰੱਖੀਆਂ ਜਾਣ। "ਦੋਇ ਦੋਇ ਮੁਹਰਾਂ ਦੇਉਂ ਸਭ ਤਾਈਂ।" ਅਤੇ ਜਿਸ ਨੇ ਸਾਰਾ ਜਹਾਜ਼ ਦਾ ਸਮਾਚਾਰ ਸੁਣਾ ਕੇ ਪੂਰੀ ਭੇਟਾ ਮੰਗ ਲਈ, ਉਹ ਹੀ ਗੁਰੂ ਹੋਵੇਗਾ।

ਦੂਜੇ ਦਿਨ ਸਭ ਤੋਂ ਪਹਿਲਾਂ ਉਹ ਧੀਰ ਮੱਲ ਪਾਸ ਪੁੱਜਾ। ਧੀਰ ਮੱਲ ਨੇ ਉਸ ਨੂੰ ਆਉਂਦਿਆਂ ਹੀ ਕੀਮਤੀ ਸਿਰੋਪਾ ਦਿੱਤਾ। ਇਹ ਸਭ ਉਹ ਇਸ ਆਸ 'ਤੇ ਕਰ ਰਿਹਾ ਸੀ ਕਿ ਮੱਖਣ ਸ਼ਾਹ ਬਹੁਤ ਭੇਟਾ ਰੱਖੇਗਾ, ਪਰ ਮੱਖਣ ਸ਼ਾਹ ਤਾਂ ਜਹਾਜ਼ ਦਾ ਸਮਾਚਾਰ ਚਾਹੁੰਦਾ ਸੀ। ਇਸੇ ਤਰ੍ਹਾਂ ਉਹ ਹੋਰ ਕਈ ਸੋਢੀਆਂ ਪਾਸ ਗਿਆ ਤਾਂ ਦੋ-ਦੋ ਮੁਹਰਾਂ ਰੱਖੀਆਂ। ਬਕਾਲੇ ਵਿਚ ਇੰਝ ਹੋ ਰਿਹਾ ਸੀ ਜਿਵੇਂ ਸ਼ੇਰ ਤਾਂ ਬਨ ਵਿਚ ਛੁਪ ਜਾਏ ਅਤੇ ਹਿਰਣ ਆਖਣ ਲੱਗ ਪਏ ਕਿ ਉਹ ਹੀ ਸ਼ੇਰ ਹੈ।

ਉਧਰ ਮਾਤਾ ਨਾਨਕੀ ਜੀ ਗੁਰੂ ਤੇਗ਼ ਬਹਾਦਰ ਜੀ ਨੂੰ ਆਖਦੇ ਰਹਿੰਦੇ ਸਨ ਕਿ ਜੇ ਤੁਸੀਂ ਸਿੱਖੀ ਬੂਟੇ ਦੀ ਰਾਖੀ ਨਹੀਂ ਕਰੋਗੇ ਤਾਂ ਇਹ ਮੁਰਝਾ ਜਾਏਗਾ। ਕੁਝ ਮੁਖੀ ਸਿੱਖਾਂ ਕਿਹਾ ਕਿ ਉਹ ਮੱਖਣ ਸ਼ਾਹ ਨੂੰ ਜਾ ਕੇ ਦੱਸਦੇ ਹਨ, ਪਰ ਗੁਰੂ ਜੀ ਨੇ ਵਰਜ ਦਿੱਤਾ। ਇਧਰ ਮੱਖਣ ਸ਼ਾਹ ਸੋਚਣ ਲੱਗਾ ਕਿ ਗੁਰੂ ਹਰਿਕ੍ਰਿਸ਼ਨ ਜੀ ਦੇ ਵਾਕ ਅਟੱਲ ਹਨ। ਸੂਰਜ ਬੇਸ਼ੱਕ ਠੰਢਾ ਹੋ ਜਾਵੇ, ਚੰਦ ਗਰਮ ਹੋ ਜਾਏ, ਹਵਾ ਰੁਕ ਜਾਏ, ਪਰਬਤ ਹਿਲ ਜਾਵੇ, ਪ੍ਰਿਥਵੀ ਟੁਰ ਪਏ, ਸਮੁੰਦਰ ਸੁਕ ਜਾਏ, ਬਰਫ਼ ਅੱਗ ਬਰਾਬਰ ਹੋ ਜਾਏ, ਤਾਰੇ ਦੌੜਨ ਲੱਗ ਪੈਣ, ਸਭ ਆਪਣੀ-ਆਪਣੀ ਕਿਰਤ ਛੱਡ ਦੇਣ, ਗੁਰੂ ਵਾਕ ਅਟੱਲ ਹੈ। 'ਤਉ ਨਾ ਸਤਿਗੁਰ ਹੋਇ ਬਚਨ ਕੂਰਾ'। ਜਦ ਸਾਰੇ ਸੋਢੀ ਸ਼ਾਮ ਨੂੰ ਇਕ ਥਾਂ ਇਕੱਠੇ ਹੋਏ ਤਾਂ ਮੱਖਣ ਸ਼ਾਹ ਨੇ ਪੁੱਛਿਆ ਕਿ ਕੋਈ ਰਹਿ ਤਾਂ ਨਹੀਂ ਗਿਆ। ਇਕ ਨੇ ਦੱਸਿਆ ਕਿ ਗੁਰੂ ਤੇਗ਼ ਬਹਾਦਰ ਜੀ ਰਹਿ ਗਏ ਹਨ। ਗੁਰ ਬਚਨ ਹੋਣ ਵੇਲੇ ਕੇਵਲ ਉਹ ਹੀ ਬਾਬਾ ਬਕਾਲਾ ਰਹਿੰਦੇ ਸਨ, ਬਾਕੀ ਤਾਂ ਸਭ ਪਿੱਛੋਂ ਆਏ ਹਨ :

"ਕਿਤਿਕ ਰਹਿਤ ਥੇ ਬੀਚ ਬਕਾਲੇ।
ਆਇ ਵਹਿਰ ਤੇ ਕਿਤਿਕ ਬਹਾਲੇ।"

ਮੱਖਣ ਸ਼ਾਹ ਦੱਸੇ ਟਿਕਾਣੇ ਵੱਲ ਤੁਰ ਪਿਆ। ਭੀੜ ਦਾ ਆਉਣਾ ਸੁਣ ਕੇ ਗੁਰੂ ਤੇਗ਼ ਬਹਾਦਰ ਜੀ ਨੇ ਇਕ ਸਿੱਖ ਭੇਜਿਆ ਕਿ ਗੁਰੂ ਘਰ ਅਦਬ ਨਾਲ ਆਈਦਾ ਹੈ। ਇਹ ਸੁਨੇਹਾ ਮਿਲਣ 'ਤੇ ਸਾਥੀਆਂ ਨੂੰ ਉਸ ਰੋਕ ਦਿੱਤਾ ਅਤੇ ਇਕੱਲਾ ਹੀ ਚੱਲ ਪਿਆ। ਜਦ ਮੱਖਣ ਸ਼ਾਹ ਨੇ ਗੁਰੂ ਤੇਗ਼ ਬਹਾਦਰ ਜੀ ਅੱਗੇ ਦੋ ਹੀ ਮੁਹਰਾਂ ਰੱਖੀਆਂ ਤਾਂ ਗੁਰੂ ਜੀ ਨੇ ਹੁਣ ਚੁਪ ਰਹਿਣਾ ਠੀਕ ਨਾ ਜਾਣ ਸਹਿਜ-ਸੁਭਾਅ ਫ਼ਰਮਾਇਆ, ਜੋ ਗੁਰੂ ਘਰ ਦੀ ਪੂਰੀ ਭੇਟਾ ਹੈ, ਉਹ ਰੱਖ ਦੇਹ, ਉਸ ਨੂੰ ਆਪਣੇ ਪਾਸ ਨਾ ਰੱਖ :

**"ਗੁਰ ਘਰ ਕੀ ਜੋ ਅਹੈ ਉਪਾਇਨ।**
**ਸੋ ਦੀਜਹਿ ਕਹਿ ਰਾਖਹੁ ਆਇਨ"[1] ॥ ੩੭॥**

ਸਾਗਰ ਵਿਚ ਜਹਾਜ਼ ਅੜਨ ਤੇ ਫਿਰ ਪਾਰ ਹੋਣ ਵੇਲੇ ਜੋ ਸੰਕਲਪ ਕੀਤਾ ਸੀ ਅਤੇ ਜੋ ਗੁਰੂ ਘਰ ਦਾ ਦਸਵਾਂ ਹਿੱਸਾ ਹੈ, ਉਹ ਸਾਰੇ ਦਾ ਸਾਰਾ ਦੇ ਦੇਵੋ :

**'ਅਰੁ ਦਸੌਂਧ ਗੁਰ ਕੋ ਹੈ ਜੇਤਾ।**
**ਅਰਪਨਿ ਦਰਬ ਕਰਹੁ ਅਬਿ ਤੇਤਾ'।[2]**

ਫਿਰ ਨੌਵੇਂ ਪਾਤਸ਼ਾਹ ਨੇ ਮੋਢੇ ਦੀ ਚੋਟ ਦਾ ਨਿਸ਼ਾਨ ਦਿਖਲਾ ਕੇ ਕਿਹਾ ਕਿ ਭੇਟਾ ਨਾ ਛੁਪਾਓ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ :

**'ਸੁਨ ਸਿੱਖ ਡੁਬਦੀ ਨਾਉ ਤੁਮ ਹਮ ਕੰਢੇ ਦੀਨ ਲਗਾਇ।**
**ਕੰਧੇ ਮੁਹਿ ਘਾਸੀ ਲਗੀ ਕਿਉ ਪੂਜਾ ਰਖੋ ਦੁਰਾਇ॥ ੧੭॥**

ਮੱਖਣ ਸ਼ਾਹ ਇਹ ਸੁਣਦੇ ਸਾਰ ਅਵਾਕ ਹੀ ਹੋ ਗਿਆ। ਫਿਰ ਹੱਥ ਜੋੜ ਕਿਹਾ, 'ਤੁਸੀਂ ਡੁੱਬਦੇ ਨੂੰ ਫਿਰ ਬਚਾ ਲਿਆ ਹੈ। ਭਟਕਦੇ ਨੂੰ ਟਿਕਾ ਦਿੱਤਾ ਹੈ। ਮਰੇ ਹੋਏ ਨੂੰ ਜੀਵਨ ਦਿੱਤਾ ਹੈ।' ਕਵੀ ਕੰਕਨ ਦੇ ਕਹਿਣ ਅਨੁਸਾਰ 'ਪਾਯਾ ਹੈ ਸਾਚਾ ਗੁਰੂ' ਆਖਿਆ ਅਤੇ ਖ਼ੁਸ਼ਵਕਤ ਦੇ ਲਿਖੇ ਅਨੁਸਾਰ ਕਿਹਾ : ਗੁਰੂ ਲਾਧੋ ਰੇ। ਤੁਸੀਂ ਜੋ ਗੁਰੂ ਢੂੰਡ ਰਹੇ ਹੋ, ਆਓ ਅਤੇ 'ਦੌਲਤੇ ਦੀਦਾਰ' ਪਾਓ। ਰਾਤ ਪੈ ਜਾਣ ਕਾਰਨ ਸਿੱਧਾ ਆਪਣੇ ਟਿਕਾਣੇ ਆਇਆ। ਰਾਤ ਭਰ ਵਿਚ ਪੋਸ਼ਾਕਾ ਤਿਆਰ ਕੀਤਾ। ਕਿਸੇ ਗੁਰੂ ਦਾ ਹੁਕਮ ਵੀ ਸੁਣਾਇਆ ਕਿ ਜੋ ਪ੍ਰਗਟ ਕਰੇ ਉਸ ਦਾ ਮੂੰਹ ਕਾਲਾ ਹੋਵੇਗਾ। ਮੱਖਣ ਸ਼ਾਹ ਲਗਨ ਵਿਚ ਲੱਗਾ ਰਿਹਾ। ਅੰਮ੍ਰਿਤ ਵੇਲੇ ਹੀ ਨਵਾਂ ਪੋਸ਼ਾਕਾ ਲੈ, ਭੇਟਾ ਨਾਲ ਰੱਖ ਅਤੇ ਲੰਗਰ ਤੋਂ ਕਾਲਖ ਲੈ ਕੇ ਮੂੰਹ 'ਤੇ ਪੋਚ ਲਈ। ਸਾਥੀਆਂ, ਸੰਗਤਾਂ ਅਤੇ ਹੋਰ ਲੋਕਾਂ ਸਮੇਤ ਮਹਾਰਾਜ ਦੇ ਹਾਜ਼ਰ ਹੋ ਗਿਆ। ਪੋਸ਼ਾਕਾ ਪਹਿਨਾਇਆ। ਮਹਾਰਾਜ ਨੇ ਭਰੀ ਸੰਗਤ ਵਿਚ ਮੱਖਣ ਸ਼ਾਹ ਨੂੰ ਕਿਹਾ, "ਤੂੰ ਟਲਿਆ ਨਹੀਂ। ਗੁਰੂ ਵਾਕ ਦਾ ਭਾਰੀ ਭਾਰ ਤੂੰ ਪਹਿਲਾਂ ਹੀ ਮੂੰਹ ਕਾਲਾ ਕਰਕੇ ਪਰਾਂ ਕਰ ਦਿੱਤਾ।" ਧੰਨ ਸਿੱਖ ਤੇ ਧੰਨ ਸਿੱਖੀ। ਇਹ ਭੁੱਲਣਾ ਨਹੀਂ ਚਾਹੀਦਾ ਕਿ ਗੁਰ-ਗੱਦੀ ਕੋਈ ਪ੍ਰਭੁਤਾ ਨਹੀਂ, ਮੌਜ ਨਹੀਂ, ਜ਼ਿੰਮੇਵਾਰੀ ਹੈ। ਮੱਖਣ ਸ਼ਾਹ ਨੇ ਵੀ ਹੁਣ ਮੌਕਾ ਸੰਭਾਲਦੇ ਕਿਹਾ, "ਮਹਾਰਾਜ, ਜੇ ਤੁਸੀਂ ਛੁਪੇ ਰਹਿੰਦੇ ਤਾਂ ਸਿੱਖ ਭਟਕ-ਭਟਕ ਅਸ਼ਰਧਕ ਹੋ ਜਾਣੇ ਸਨ। ਗੁਰੂ ਮਹਿਮਾ ਘੱਟ ਜਾਣੀ ਸੀ। ਹੁਣ

---

1. ਮਿਲਨਿ ਲਾਲਸਾ ਜੇ ਤੁਝ ਉਰ ਮੈ।
ਹੋਹਿ ਇਕਾਂਕੀ ਪ੍ਰਵਿਸ਼ਹ ਘਰ ਮੈ। (ਸੂਰਜ ਪ੍ਰਕਾਸ਼)
2. ਸੂਰਜ ਪ੍ਰਕਾਸ਼, ਰਾਸ ਬਾਰ੍ਹਵੀਂ, ਅੰਸ ਛੇਵਾਂ।

ਕ੍ਰਿਪਾ ਕੀਤੀ ਜੇ, ਇਹ ਜ਼ਿੰਮੇਵਾਰੀ ਸੰਭਾਲ ਕੇ ਜੀਵਨ ਦਾਨ ਦਿਓ।" ਉਧਰ ਗੁਰੂ ਤੇਗ਼ ਬਹਾਦਰ ਜੀ ਬਾਹਰ ਆਏ, ਇਧਰ ਮੱਖਣ ਸ਼ਾਹ :

ਚੜ੍ਹ ਉਚੇ ਮੰਦਰ ਏਹ ਸੁਣਾਇਆ।
ਆਵੋ ਗੁਰ ਸਿੱਖ ਮੈਂ ਸਤਿਗੁਰ ਲਾਧਾ।
ਜਾਕੀ ਮਹਿਮਾ ਅਗਮ ਅਗਾਧਾ।[1]

ਸੂਰਜ ਪ੍ਰਕਾਸ਼ ਦਾ ਲਿਖਾਰੀ ਲਿਖਦਾ ਹੈ ਕਿ ਮੱਖਣ ਸ਼ਾਹ ਜ਼ੋਰ ਲਗਾ-ਲਗਾ ਉੱਚੀ-ਉੱਚੀ ਕਹੀ ਜਾ ਰਿਹਾ ਸੀ :

"ਭੁਲੀਏ ਸੰਗਤਿ ਸੁਨਹੁ ਸੁ ਕਾਨ।
ਸਤਿਗੁਰ ਲਧਾ ਮਹਦ ਮਹਾਨ।
ਸੰਸੈ ਰਿਦੈ ਕੋ ਤਜਿਕੈ।
ਜਨਮ ਸੁਧਾਰਹੁ ਸ੍ਰੀ ਗੁਰੂ ਭਜਿਕੈ।"

ਚਾਰੇ ਪਾਸੇ ਫਿਰ ਫਿਰ, ਦੌੜ ਦੌੜ ਮੱਖਣ ਸ਼ਾਹ ਆਖੀ ਜਾਏ, ਗੁਰੂ ਸੱਚਾ ਇਧਰ ਹੈ :

"ਚਹੁ ਦਿਸ ਮਹਿ ਮੁਖ ਕਰਿ ਕਰਿ ਕਹੈ।
ਭੁਲੀ ਸੰਗਤਿ ਗੁਰੁ ਇਹ ਅਹੈ"[2] ॥ ੫੬॥

ਇਹ ਸੁਣਦੇ ਹੀ ਸਾਰੀਆਂ ਸੰਗਤਾਂ ਭੱਜ-ਭੱਜ ਗੁਰੂ ਜੀ ਦੇ ਟਿਕਾਣੇ ਆਉਣ ਲੱਗੀਆਂ। ਕੜਾਹ ਪ੍ਰਸ਼ਾਦ ਕਰਕੇ ਮੱਖਣ ਸ਼ਾਹ ਨੇ ਅਰਦਾਸ ਕੀਤੀ ਅਤੇ ਭਰੇ ਦੀਵਾਨ ਵਿਚ ਉਸ ਕਿਹਾ : "ਹੁਣ ਕਿਸੇ ਭਰਮ ਭੁਲੇਖੇ ਵਿਚ ਨਾ ਪੈਣਾ। ਗੁਰੂ ਤੇਗ਼ ਬਹਾਦਰ ਜੀ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਬਾਅਦ ਹਨ ਅਤੇ ਬਾਬਾ ਆਖ ਕੇ ਉਨ੍ਹਾਂ ਨੇ ਇਨ੍ਹਾਂ ਦਾ ਹੀ ਸੱਚਾ ਪਤਾ ਦਿੱਤਾ ਸੀ। ਸੱਚੇ ਗੁਰੂ ਨੂੰ ਛੱਡ ਕੇ ਇਧਰ ਉਧਰ ਭਟਕਣ ਦੀ ਹੁਣ ਲੋੜ ਨਹੀਂ। ਦਰਸ਼ਨ ਕਰਕੇ ਮਨ ਦੀਆਂ ਮੁਰਾਦਾਂ ਇਥੇ ਹੀ ਪੂਰੀਆਂ ਹੋਣੀਆਂ ਹਨ।[3] ਸ਼ਹੀਦ ਬਿਲਾਸ ਦੇ ਕਰਤੇ ਅਨੁਸਾਰ ਸਭ ਇੰਝ ਛੁਪ ਗਏ ਜਿਵੇਂ ਸੂਰਜ ਨਿਕਲਣ ਨਾਲ ਰਾਤ ਅਲੋਪ ਹੋ ਜਾਂਦੀ ਹੈ।

"ਤਬ ਮੰਜੀ ਸਭ ਹੀ ਛਿਪ ਗਈ।
ਤੇਜ ਤਰਨ ਤੇ ਜਿਉਂ ਨਿਸ ਗਈ।
ਸੌ ਪਰਗਟੇ ਗੁਰੂ ਤੇਗ਼ ਬਹਾਦਰ।
ਜਨ ਆਪਣੇ ਕੀ ਰਾਖੀ ਚਾਦਰ।"

ਬੂਟੇ ਸ਼ਾਹ ਨੇ ਤ੍ਵਾਰੀਖ਼-ਇ-ਪੰਜਾਬ ਵਿਚ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ

---

1. ਮਹਿਮਾ ਪ੍ਰਕਾਸ਼, ਸਾਖੀ ੩, ਪਾਤਸ਼ਾਹੀ ੯।
2. ਅੰਸ ੯, ਰਾਸ ਗਿਆਰਵੀਂ। (ਸੂਰਜ ਪ੍ਰਕਾਸ਼)
3. ਸ੍ਰੀ ਹਰਿਕ੍ਰਿਸ਼ਨ ਪਿਤਾ ਮਹਿ ਏਹੁ।
ਬਾਬਾ ਕਹਨਿ ਪਤਾ ਇਨ ਦੇਹੁ।
ਇਤ ਉਤ ਭਰਮਹੁ ਨਹਿ ਤਜਿ ਗੁਰ ਕੋ।
ਪਰਹ ਦਰਸ਼ਨ ਮਨੋਰਥ ਉਰ ਕੋ। (ਸੂਰਜ ਪ੍ਰਕਾਸ਼)

ਬੇ-ਪ੍ਰਵਾਹ, 'ਮਰਦੇ ਆਜ਼ਾਦ' ਸਨ ਤੇ ਲੋਕਾਂ ਕੋਲੋਂ ਆਪਾ ਛੁਪਾ ਕੇ ਰੱਖਦੇ ਸਨ। ਮੱਖਣ ਸ਼ਾਹ ਨੇ ਜਦ ਮੱਥਾ ਟੇਕਿਆ ਤਾਂ ਦਰਵੇਸ਼ਾਂ ਵਾਲੀ ਸ਼ਕਲ ਤੇ ਪਾਕ ਪਵਿੱਤਰ ਸੁਭਾਅ[1] ਦੇਖ ਕੇ ਕੀਲਿਆ ਗਿਆ। ਜਦ ਮੱਖਣ ਸ਼ਾਹ ਨੇ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਸਭ ਪਾਸੇ ਉੱਚੇ-ਉੱਚੇ ਆਖ ਸੁਣਾਇਆ ਤਾਂ ਉਸ ਵੇਲੇ ਵੀ ਨਿਮਰਤਾ ਦੀ ਮੂਰਤ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ : ਮੈਂ ਤਾਂ ਫ਼ਕੀਰ ਲੋਕ ਹਾਂ, ਇੰਨੀ ਵੱਡੀ ਪਦਵੀ ਦੀ ਜ਼ਿੰਮੇਵਾਰੀ ਚੁੱਕਣ ਜੋਗ ਨਹੀਂ।[2] ਬੂਟੇ ਸ਼ਾਹ ਦਾ ਕਹਿਣਾ ਹੈ ਕਿ ਆਪ ਜੀ ਨੇ ਵੀ ਗੁਰੂ ਹਰਿਗੋਬਿੰਦ ਜੀ ਦੀਆਂ ਮੀਰੀ-ਪੀਰੀ ਦੀਆਂ ਕ੍ਰਿਪਾਨਾਂ ਪਹਿਨੀਆਂ, ਪਰ ਫਿਰ ਕਿਹਾ ਕਿ ਇਨ੍ਹਾਂ ਸ਼ਸਤਰਾਂ ਨੂੰ ਸਾਂਭ ਰੱਖੋ, ਤਲਵਾਰ ਦਾ ਧਨੀ ਇਕ ਹੋਰ ਪੈਦਾ ਹੋਵੇਗਾ।

**'ਸ਼ਮਸ਼ੇਰ ਜ਼ਨ ਦੀਗਰੇ ਪੈਦਾ ਖ਼੍ਵਾਹਦ ਸ਼ੁੱਦ'**

**ਹਮਲਾ**

ਉਧਰ ਗੁਰ ਨਿੰਦਕ ਧੀਰ ਮੱਲ ਦੀ ਅਗਵਾਈ ਹੇਠਾਂ ਇਕੱਠੇ ਹੋਏ ਅਤੇ ਗੋਂਦਾਂ ਗੁੰਦਣ ਲੱਗੇ। ਉਨ੍ਹਾਂ ਸਾਰੇ ਗੁਰ-ਨਿੰਦਕਾਂ ਦੀ ਇਕੋ ਹੀ ਦਲੀਲ ਸੀ ਕਿ ਗੁਰੂ ਤੇਗ਼ ਬਹਾਦਰ ਜੀ ਦੇ ਗੱਦੀ ਬੈਠਣ ਨਾਲ ਉਨ੍ਹਾਂ ਦੀਆਂ ਭੇਟਾਵਾਂ ਮਾਰੀਆਂ ਜਾਣਗੀਆਂ। ਸ਼ੀਹਾਂ ਮਸੰਦ ਨੇ ਧੀਰ ਮੱਲ ਨੂੰ ਚੁੱਕਦੇ ਹੋਏ ਕਿਹਾ ਕਿ ਪ੍ਰਗਟ ਹੋਣ ਵੇਲੇ ਉਨ੍ਹਾਂ ਦੀ ਇੰਨੀ ਭੇਟਾ ਹੋ ਗਈ ਹੈ ਜਿੰਨੀ ਤੇਰੇ ਪਾਸ ਸਾਲਾਂ ਬੱਧੀ ਨਹੀਂ ਆਈ। ਇਹ ਕੁਝ ਕਰ ਗੁਜ਼ਰਨ ਦਾ ਸਮਾਂ ਹੈ। ਧੀਰ ਮੱਲ ਨੇ ਵੀ ਰੋਹ ਵਿਚ ਆ ਕੇ ਆਖਿਆ, "ਗੁਰੂ ਹਰਿ ਰਾਇ ਜੀ ਦਾ ਮੈਂ ਵੱਡਾ ਭਰਾ ਹਾਂ, ਅਸੀਂ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰੂ ਨਹੀਂ ਬਣਨ ਦੇਣਾ।" ਇਹ ਪੱਕ ਪਕਾਇਆ ਗਿਆ ਕਿ ਜੇ ਗੁਰੂ ਤੇਗ਼ ਬਹਾਦਰ ਜੀ ਨੂੰ ਜਾਨੋਂ ਵੀ ਮਾਰਨਾ ਪਵੇ ਤਾਂ ਮਾਰ ਦਿੱਤਾ ਜਾਏ। ਮਨਸੂਬਾ ਇਹ ਬਣਿਆ ਕਿ ਮੱਖਣ ਸ਼ਾਹ ਲੁਬਾਣਾ ਦੇ ਆਪਣੇ ਟਿਕਾਣੇ ਮੁੜਨ ਪਿੱਛੋਂ ਹੱਲਾ ਬੋਲ ਦਿੱਤਾ ਜਾਏ। ਹਫੜਾ-ਦਫੜੀ ਮੱਚ ਜਾਏਗੀ ਅਤੇ ਉਸੇ ਰੌਲੇ-ਗੌਲੇ ਵਿਚ ਗੋਲੀ ਮਾਰ ਦਿੱਤੀ ਜਾਏ। ਧੀਰ ਮੱਲ ਨੇ, ਕਹਿੰਦੇ ਹਨ, ਕਿਹਾ ਸੀ ਕਿ ਮਾਰੇ ਬਗ਼ੈਰ ਹੋਰ ਜੋ ਮਰਜ਼ੀ ਕਰੋ ਪਰ ਸ਼ੀਹਾਂ ਨੇ ਕਿਹਾ ਕਿ ਮਾਰੇ ਬਗ਼ੈਰ ਗੱਲ ਨਹੀਂ ਬਣਨੀ। ਧੀਰ ਮੱਲ ਨੇ ਵੀ ਹਾਮੀ ਭਰ ਦਿੱਤੀ। ਸਭ ਤਿਆਰੀਆਂ ਕਰ ਬੈਠ ਗਏ, ਨਿਸ਼ਾਨੇ ਸੇਧ ਲਏ।

ਗੁਰੂ ਜੀ ਵੀ ਕੁਝ ਚਿਰ ਲਈ ਘੋੜੀ ਤੇ ਸਵਾਰ ਹੋ ਬਾਹਰ ਚਲੇ ਗਏ ਸਨ। ਸੰਗਤਾਂ ਨਾਲ ਹੀ ਸਨ ਪਰ ਕੁਝ ਦੂਰ ਦੁਰਾਡੇ। ਜਦ ਗੁਰੂ ਜੀ ਬਕਾਲਾ ਦਾਖ਼ਲ ਹੋਏ ਤਾਂ ਗੋਲੀਆਂ ਦੀ ਬੁਛਾੜ ਹੋਣੀ ਸ਼ੁਰੂ ਹੋ ਗਈ। ਘੋੜੀ ਗੋਲੀਆਂ ਦੀ ਆਵਾਜ਼ ਸੁਣ ਕੇ ਤ੍ਰਭਕੀ ਅਤੇ ਤਿੱਖੀ ਚਾਲ ਚੱਲ ਪਈ। ਗੁਰੂ ਤੇਗ਼ ਬਹਾਦਰ ਜੀ ਅਡੋਲ ਰਹੇ ਅਤੇ ਗੋਲੀ ਚਲਾਉਣ ਵਾਲਿਆਂ ਵੱਲ ਦੇਖ ਸ਼ਾਂਤ ਚਿੱਤ ਗੁਰੂ ਨੇ ਫ਼ਰਮਾਇਆ :

**"ਭਲੇ ਧੀਰ ਮਲ, ਭਲੇ ਜੀ ਭਲੇ ਧੀਰ ਮਲ ਧੀਰ,**
**ਬਹੁਤ ਬਾਰ ਬੋਲੇ ਬਚਨ, ਸ੍ਰੀ ਪ੍ਰਭ ਗੁਨੀ ਗਹੀਰ।"**

---

1. ਊ ਰਾ ਦਰਵੇਸ਼ ਸੂਰਤ ਵ ਪਾਰਸਾ ਸੀਰਤ ਯਾਫ਼ਤ।
2. ਮਨ ਮਰਦੇ ਦਰਵੇਸ਼ਮ ਵ ਲਾਇਕੇ ਈਂ।
ਅਮਰ-ਇ-ਖ਼ਤੀਰ ਨੇਸਤਮ।

ਇਹ ਕਹਿੰਦੇ ਹੋਏ ਗੁਰੂ ਤੇਗ਼ ਬਹਾਦਰ ਜੀ ਆਪਣੇ ਨਿਵਾਸ ਅਸਥਾਨ 'ਤੇ ਆ ਗਏ। ਆਰਾਮ ਕਰਨ ਲਈ ਘਰ ਦੀ ਛੱਤ 'ਤੇ ਚਲੇ ਗਏ। ਧੀਰ ਮੱਲ ਨੂੰ ਖ਼ਬਰ ਪੁੱਜ ਗਈ ਕਿ ਗੁਰੂ ਜੀ ਇਕੱਲੇ ਹਨ। ਪੰਜੀ ਬੰਦੂਕ ਬਾਜ਼ਾਂ ਨਾਲ ਧੀਰ ਮੱਲ ਤੇ ਸ਼ੀਹਾਂ ਪੁੱਜ ਗਏ। ਦੂਜੇ ਕੋਠੇ ਦੀ ਮਮਟੀ ਤੋਂ ਸ਼ੀਹਾਂ ਨੇ ਗੁਰੂ ਜੀ ਦਾ ਨਿਸ਼ਾਨਾ ਸੇਧ ਗੋਲੀ ਚਲਾਈ। ਮਹਾਰਾਜ ਨੇ ਆਪਣਾ ਸੀਸ ਹਿਲਾ ਦਿੱਤਾ ਸੀ, ਇਸ ਲਈ ਗੋਲੀ ਮਸਤਕ ਨੂੰ ਛੂੰਹਦੀ ਹੋਈ ਦੂਰ ਚਲੀ ਗਈ। ਮੱਥਾ ਖ਼ੂਨ ਨਾਲ ਲੱਥ ਪੱਥ ਹੋ ਗਿਆ। ਧੀਰ ਮੱਲ ਨੇ ਕੋਠੇ ਆ ਕੇ ਕੌੜੇ ਬਚਨ ਵੀ ਬੋਲੇ। ਉਸ ਦੇ ਸਾਥੀ ਸਭ ਭੇਟਾ ਤੇ ਹੋਰ ਕੀਮਤੀ ਸਾਮਾਨ ਲੁੱਟਣ ਲੱਗ ਪਏ। ਇਹ ਦੇਖ ਮਾਤਾ ਨਾਨਕੀ ਜੀ ਝੱਟ ਅੱਗੇ ਖਲੋ ਗਏ ਅਤੇ ਉੱਚੀ ਆਵਾਜ਼ ਨਾਲ ਕਿਹਾ : "ਤੂੰ ਕੌਣ ਹੈਂ, ਗੁਰੂ ਦੀ ਸ਼ਾਨ ਵਿਚ ਮਾੜੇ ਕੌੜੇ ਬਚਨ ਬੋਲਣ ਵਾਲਾ। ਤੂੰ ਕਰਤਾਰਪੁਰ ਤੋਂ ਇਥੇ ਆ ਕੇ ਦੰਭ ਖਿਲਾਰਿਆ ਹੈ, ਰੌਲਾ ਮਚਾਇਆ ਹੈ। ਜੇ ਤੇਰੇ ਵਿਚ ਇੰਨੀ ਸ਼ਕਤੀ ਸੀ ਤਾਂ ਉੱਥੇ ਹੀ ਸੰਗਤਾਂ ਨੂੰ ਆਪਣੇ ਵੱਲ ਖਿੱਚਦਾ। ਤੈਨੂੰ ਈਰਖਾ ਸਾੜ ਰਹੀ ਹੈ। ਤੁਸਾਂ ਜ਼ੋਰ ਦਿਖਾਇਆ ਹੈ, ਇਹ ਜ਼ਹਿਰ ਹੋ ਕੇ ਤੁਹਾਨੂੰ ਮਾਰੇਗਾ।"

**"ਅਬ ਜਬਰੀ ਕਰ ਆਨਿ ਪਰੇ ਹੋ।**
**ਜਿਉ ਬਿਖ ਪੀ ਕਰ ਆਪ ਮਰੇ ਹੋ।"**

ਗੁਰੂ ਦਾ ਘਰ ਨਿਮਰਤਾ ਦਾ ਹੈ, ਗੁਮਾਨੀ ਢਹਿ ਜਾਣਗੇ।

**"ਬੁਰਾ ਹੋਨਿ ਤੁਮਰੋ ਢਿਗ ਆਵਾ।**
**ਜਿਸ ਤੇ ਐਸੋ ਗਰਬ ਜਨਾਵਾ।"**

ਮਾਤਾ ਨਾਨਕੀ ਜੀ ਨੇ ਅੱਗੇ ਵੱਧ ਕੇ ਮਹਾਰਾਜ ਦੇ ਮੱਥੇ ਅਤੇ ਚਿਹਰੇ ਤੋਂ ਖ਼ੂਨ ਪੂੰਝਿਆ, ਪਰ ਧੰਨ ਗੁਰੂ ਤੇਗ਼ ਬਹਾਦਰ ਜੀ ਸਨ ਜੋ ਉਸ ਦਸ਼ਾ ਵਿਚ ਵੀ ਉਪਰਾਮ ਅਤੇ ਅਡੋਲ ਰਹੇ। ਉਸ ਸਮੇਂ ਵੀ ਮਾਤਾ ਜੀ ਨੂੰ ਗੁਰੂ ਜੀ ਨੇ ਇਹ ਹੀ ਕਿਹਾ : "ਇਹ ਸਭ ਧਨ ਕਰਕੇ ਹੋ ਰਿਹਾ ਹੈ ਅਤੇ ਧਨ ਵਿਚੋਂ ਇਹ ਹੀ ਨਿਕਲਦਾ ਹੈ। "ਧਨ ਮਹਿ ਇਹ ਕੁਕਰਮ ਹੀ ਲਹਯੋ।" ਪਰ ਮਾਤਾ ਜੀ ਨੇ ਉਸੇ ਗਰਜਵੀਂ ਆਵਾਜ਼ ਵਿਚ ਸਾਵਧਾਨ ਅਤੇ ਟਾਕਰਾ ਕਰਨ ਲਈ ਕਿਹਾ। ਜੋ ਬਾਹਾਂ ਦੇ ਜ਼ੋਰ ਅਤੇ ਧਨ ਕਾਰਨ ਹੰਕਾਰੀ ਹੋ ਜਾਂਦੇ ਹਨ, ਉਨ੍ਹਾਂ ਨੂੰ ਸੋਧਣਾ ਹੀ ਬਣਦਾ ਹੈ। ਪਰ ਗੁਰੂ ਜੀ ਨੇ ਉਸ ਸਮੇਂ ਵੀ ਇਹ ਹੀ ਫ਼ਰਮਾਇਆ :

"ਹੰਕਾਰ ਨੂੰ ਧਾਰਨ ਕਰ ਜੋ ਜ਼ੋਰ ਦਿਖਾਂਦੇ ਹਨ, ਉਨ੍ਹਾਂ ਦੀ ਜੜ੍ਹ ਪ੍ਰਭੂ ਆਪ ਉਖਾੜਦਾ ਹੈ।"

**ਜਬਰੀ ਕਰਤਿ ਗਰਬ ਧਰ ਜੋਇ।**
**ਤਿਨ ਪਰ ਹਰਿ ਪ੍ਰਭਿ ਕ੍ਰੋਧਿਤ ਹੋਇ।। ੨੧।।**

ਗੋਲੀਆਂ ਦੀਆਂ ਆਵਾਜ਼ਾਂ, ਲੁੱਟ ਹੁੰਦੀ ਦੇਖ ਕੁਝ ਸਿੱਖ ਭੱਜ ਕੇ ਮੱਖਣ ਸ਼ਾਹ ਦੇ ਡੇਰੇ ਗਏ ਅਤੇ ਸਾਰਾ ਬ੍ਰਿਤਾਂਤ ਸੁਣਾਇਆ ਅਤੇ ਕਿਹਾ ਕਿ ਜੇ ਮਾਤਾ ਨਾਨਕੀ ਜੀ ਨਾ ਡੱਟਦੇ ਤਾਂ ਕਾਰਾ ਹੋ ਜਾਣਾ ਸੀ। ਮੱਖਣ ਸ਼ਾਹ ਨੇ ਕਿਹਾ ਕਿ ਗੁਰੂ ਜੀ ਮਾਣ ਹੁੰਦੇ

ਨਿਰਮਾਣ ਹਨ। ਸਾਡਾ ਫ਼ਰਜ਼ ਹੈ ਕਿ ਹੰਕਾਰੀਆਂ ਤੇ ਦੋਖੀਆਂ ਨੂੰ ਸਜ਼ਾ ਦੇਈਏ। ਸਾਰਾ ਡੇਰਾ ਹੀ ਵਾਹੋਦਾਹੀ ਬਕਾਲਾ ਵੱਲ ਚੱਲ ਪਿਆ।

ਧੀਰ ਮੱਲ ਮੱਖਣ ਸ਼ਾਹ ਦਾ ਨਾਂ ਸੁਣਦੇ ਸਾਰ ਘਬਰਾ ਗਿਆ। ਮੱਖਣ ਸ਼ਾਹ ਨੇ ਹੱਲਾ ਬੋਲ ਦਿੱਤਾ। ਧੀਰ ਮੱਲ ਦੇ ਸਾਥੀਆਂ ਦੇ ਸਾਰੇ ਸ਼ਸਤਰਾਂ ਤੇ ਬੰਦੂਕਾਂ 'ਤੇ ਕਬਜ਼ਾ ਕਰ ਲਿਆ। ਸਾਰਾ ਸਾਮਾਨ ਜੋ ਉਹ ਲੁੱਟ ਕੇ ਲਿਆਏ ਸਨ, ਧੀਰ ਮਲ ਦੇ ਸਾਥੀਆਂ ਦੇ ਸਿਰਾਂ 'ਤੇ ਹੀ ਚੁਕਵਾ ਕੇ ਗੁਰੂ ਜੀ ਦੇ ਅਸਥਾਨ ਵੱਲ ਚੱਲ ਪਏ। (ਗੁਰੂ) ਗ੍ਰੰਥ ਸਾਹਿਬ ਦੀ ਪਾਵਨ ਆਦਿ ਬੀੜ ਨੂੰ ਵੀ ਅਦਬ ਨਾਲ ਰੱਖ ਲਿਆ। ਸ਼ੀਹਾਂ ਦੀਆਂ ਮੁਸ਼ਕਾਂ ਬੰਨ੍ਹ ਲਈਆਂ। ਧੀਰ ਮੱਲ ਨੂੰ ਨੰਗੀਂ ਪੈਰੀਂ ਨਾਲ ਟੋਰ ਲਿਆ। ਧੀਰ ਮੱਲ ਨੇ ਹੱਥ ਜੋੜੇ ਕਿ ਉਸ ਨੂੰ ਇਸ ਤਰ੍ਹਾਂ ਨਾ ਲੈ ਜਾਇਆ ਜਾਏ, ਪਰ ਮੱਖਣ ਸ਼ਾਹ ਨੇ ਕਿਹਾ ਕਿ ਸਭ ਤੇਰੇ ਕਰਕੇ ਹੀ ਹੋਇਆ ਹੈ। ਫਿਰ ਵੀ ਗੁਰੂ ਸੰਤਾਨ ਹੋਣ ਨਾਤੇ ਤੈਨੂੰ ਛੱਡ ਦਿੰਦੇ ਹਾਂ। ਜਦ ਮੁਸ਼ਕਾਂ ਬੰਨ੍ਹੀਂ ਸਾਮਾਨ ਉਠਾਏ ਧੀਰ ਮੱਲ ਦੇ ਸਾਥੀ ਗੁਰੂ ਜੀ ਦੇ ਅਸਥਾਨ ਪੁੱਜੇ ਤਾਂ ਗੁਰੂ ਜੀ ਨੇ ਕਿਹਾ ਸਭ ਧਨ ਮੋੜ ਦਿਓ ਅਤੇ ਇਨ੍ਹਾਂ ਨੂੰ ਛੱਡ ਦਿਉ। ਇਨ੍ਹਾਂ ਮਾੜਾ ਕੀਤਾ ਸੀ ਪਰ ਸਭ ਤ੍ਰਿਸ਼ਨਾ ਅਧੀਨ ਕੀਤਾ ਸੀ। ਸਭ ਧੀਰ ਮੱਲ ਨੂੰ ਮੋੜ ਦਿਉ।[1] ਮੱਖਣ ਸ਼ਾਹ ਨੇ ਜਦ ਕਿਹਾ : 'ਮਾਲਕ ! ਅਪਰਾਧੀਆਂ ਨੂੰ ਬਖ਼ਸ਼ ਦੇਣਾ ਨੀਤੀ ਦੇ ਵਿਰੁੱਧ ਹੈ' ਤਾਂ ਆਪ ਜੀ ਨੇ ਫ਼ਰਮਾਇਆ : **'ਦਰਬ ਕੇ ਕਾਰਨੇ, ਗੁਰੂ ਮਹਾਰਾਜ ਨੇ, ਨਹੀਂ ਬੈਠ ਇਹ ਦੁਕਾਨ ਪਾਈ।'** ਫਿਰ ਸਭ ਨੂੰ ਸਮਝਾਇਆ ਕਿ ਕ੍ਰੋਧ ਮਨੁੱਖ ਦੇ ਹਿਰਦੇ ਵਿਚ ਉਤਪੰਨ ਹੋ ਕੇ ਉਸ ਨੂੰ ਦੁੱਖ ਦੇਂਦਾ ਹੈ। ਜਿਸ ਪਦਾਰਥ ਤੋਂ ਸੁੱਖ ਦੀ ਇੱਛਾ, ਉਹ ਹੀ ਦੁਖਦਾਈ ਸਾਬਤ ਹੁੰਦਾ ਹੈ। ਕਰੋਧ ਆਤਮਾ ਹੀ ਭੁੰਨ ਦਿੰਦਾ ਹੈ ਅਤੇ ਫਿਰ ਉਸ ਦਾ ਸੌਣਾ, ਖਾਣਾ ਹੀ ਹਰਾਮ ਹੋ ਜਾਂਦਾ ਹੈ ਅਤੇ ਬਦਲੇ ਦੀ ਅੱਗ ਵਿਚ ਸੜਦਾ ਰਹਿੰਦਾ ਹੈ। ਗੁਰੂ ਅਰਜਨ ਜੀ ਦਾ ਫ਼ਰਮਾਨ ਹੈ "ਕਾਮ ਕ੍ਰੋਧ ਕਾਇਆ ਕੋ ਗਾਲੈ। ਜਿਉਂ ਕੰਚਨ ਸੁਹਾਗਾ ਢਾਲੈ।" ਗੁਰਸਿੱਖ ਨੂੰ ਇਹ ਨਹੀਂ ਸ਼ੋਭਦਾ ਕਿ ਉਹ ਮਨ ਚਿੱਤ ਕਰਕੇ ਵੀ ਕਰੋਧ ਨੂੰ ਨੇੜੇ ਆਉਣ ਦੇਵੇ। ਵਿਕਾਰ ਤਾਂ ਹੀ ਹੱਟ ਸਕਦੇ ਹਨ ਜੇ ਇੱਛਾ ਹਟਾਈ ਜਾਏ। ਇੱਛਾ ਮੁੱਕਣ ਨਾਲ ਹੀ ਵਿਕਾਰ ਮੁੱਕ ਜਾਂਦੇ ਹਨ। ਮੁੱਖ ਧਰਮ ਖਿਮਾ ਹੈ ਅਤੇ ਖਿਮਾ ਹੀ ਵੱਡਾ ਤਪ ਹੈ। ਖਿਮਾ ਕਰਨਾ ਹੀ ਵੱਡਾ ਦਾਨ ਹੈ। ਖਿਮਾ ਹੀ ਸਭ ਤੀਰਥਾਂ ਦੇ ਇਸ਼ਨਾਨ ਹਨ। ਖਿਮਾ ਨਾਲ ਹੀ ਮੁਕਤੀ ਪ੍ਰਾਪਤ ਹੁੰਦੀ ਹੈ ਅਤੇ ਖਿਮਾ ਕਰਨ ਬਰਾਬਰ ਹੋਰ ਕੋਈ ਗੁਣ ਨਹੀਂ।

**"ਕਰਨੀ ਛਿਮਾ ਮਹਾ ਤਪ ਜਾਨ।**
**ਛਿਮਾ ਕਰਨ ਹੀ ਦ੍ਵੈਬੋ ਦਾਨ।**
**ਛਿਮਾ ਸਕਲ ਤੀਰਥ ਇਸ਼ਨਾਨ।**
**ਛਿਮਾ ਕਰਤ ਨਰ ਕੀ ਕਲਯਾਨ।**
**ਛਿਮਾ ਸਮਾਨ ਆਨ ਗੁਨ ਨਾਹੀ।**
**ਯਾਹ ਤੇ ਛਿਮਾ ਧਰਹੁ ਮਨ ਮਾਹੀ"** [2] ।੪੪।।

ਮੱਖਣ ਸ਼ਾਹ ਨੇ ਹੁਕਮ 'ਤੇ ਫੁਲ ਚੜ੍ਹਾਂਦੇ ਹੋਏ ਸਭ ਵਸਤੂਆਂ ਵਾਪਸ ਕਰ ਦਿੱਤੀਆਂ

---

1. ਜੋ ਹਮਰੇ ਢਿਗ ਧਨ ਘਰ ਪਾਯੋ।
ਸਭ ਦੇਵਹੁ ਤਿਸ ਢਿਗ ਪੁਹਚਾਯੋ। (ਅੰਸ ੧੭, ਰਾਸ ਗਿਆਰ੍ਹਵੀਂ)
2. ਰਾਸ ਗਿਆਰ੍ਹਵੀਂ, ਅੰਸ ੧੭

ਅਤੇ ਸੁਨੇਹਾ ਘਲਿਆ ਕਿ ਇਹ ਹੈ ਗੁਰ ਵਡਿਆਈ ਕਿ ਜੋ ਬੁਰਾ ਕਰਦਾ ਹੈ ਉਸ ਨਾਲ ਭਲਿਆਈ। "ਬੁਰਹਿ ਕਰਤਿ ਸੋ ਠਟਹਿ ਭਲਾਈ।" (ਗੁਰੂ) ਗ੍ਰੰਥ ਸਾਹਿਬ ਪੰਥ ਦਾ ਸਾਂਝਾ ਵਿਰਸਾ ਕਰਕੇ ਨਾ ਮੋੜਿਆ। ਜਦ ਧੀਰ ਮਲ ਨੂੰ ਵਸਤੂਆਂ ਮਿਲੀਆਂ ਤਾਂ ਉਹ ਵੀ ਕਹਿ ਉੱਠਿਆ ਕਿ ਇਹ ਹੀ ਗੁਣ ਹਨ ਗੁਰਤਾ ਦੇ।

**"ਰਿਦੈ ਬਿਚਾਰਤਿ ਹੋਂ ਬਹੁ ਭਾਂਤ।**
**ਗੁਰਤਾ ਕੇ ਗੁਨ ਇਹ ਬਖ੍ਯਾਤ।"**

ਰਾਤੋ-ਰਾਤ ਧੀਰ ਮੱਲ ਕਰਤਾਰਪੁਰ ਚਲਾ ਗਿਆ ਅਤੇ ਇਹ ਸੋਚਿਆ ਕਿ ਉਹ ਆਪੇ ਹੀ ਗੁਰੂ ਗ੍ਰੰਥ ਸਾਹਿਬ ਵੀ ਭੇਜ ਦੇਣਗੇ। ਇਸੇ ਤਰ੍ਹਾਂ ਹੀ ਹੋਇਆ। ਜਦ ਗੁਰੂ ਜੀ ਸ੍ਰੀ ਅੰਮ੍ਰਿਤਸਰ ਵੱਲ ਜਾ ਰਹੇ ਸਨ ਤਾਂ ਉਨ੍ਹਾਂ ਡਿੱਠਾ ਕਿ ਪਿੱਛੇ ਬਹੁਤ ਭੀੜ ਹੈ ਅਤੇ ਚੌਰ ਹੋ ਰਹੀ ਹੈ। ਆਪ ਜੀ ਦੀ ਪੁੱਛ ਤੇ ਦੱਸਿਆ ਗਿਆ ਕਿ ਇਹ ਬੀੜ (ਗੁਰੂ) ਗ੍ਰੰਥ ਸਾਹਿਬ ਦੀ ਹੈ। ਆਪ ਜੀ ਨੇ ਆਗਿਆ ਕੀਤੀ ਕਿ ਉਸੇ ਸਮੇਂ ਧੀਰ ਮੱਲ ਨੂੰ ਪਹੁੰਚਾਈ ਜਾਏ ਅਤੇ ਜਦ ਕੋਈ ਉਸ ਦੇ ਮੱਥੇ ਲੱਗਣ ਲਈ ਤਿਆਰ ਨਾ ਹੋਇਆ ਤਾਂ ਆਪ ਜੀ ਨੇ ਇਕ ਥਾਂ ਸੁਰੱਖਿਅਤ ਰਖਵਾ ਕੇ (ਜਿੱਥੇ ਹੁਣ ਗੁਰਦੁਆਰਾ ਅਮਾਨਤਸਰ ਹੈ) ਸੁਨੇਹਾ ਭੇਜ ਦਿੱਤਾ ਕਿ ਉਹ ਆ ਕੇ ਬੀੜ ਸੰਭਾਲ ਲਵੇ। ਧੀਰ ਮੱਲ ਆਇਆ ਪਰ ਬੀੜ ਨਾ ਦਿੱਸੇ। ਕਿਸੇ ਕਿਹਾ ਕਿ ਗੁਰੂ ਤੇਗ ਬਹਾਦਰ ਧਿਆ ਤਾਂ ਬੀੜ ਮਿਲ ਜਾਏਗੀ। ਉਸ ਐਸਾ ਹੀ ਕੀਤਾ ਤਾਂ ਬੀੜ ਮਿਲੀ ਅਤੇ ਉਹ ਕਰਤਾਰਪੁਰ ਲੈ ਗਿਆ।



## ੬ ਬਕਾਲਾ ਤਜਿਆ ਮਾਖੋਵਾਲ ਆਵਤ ਭਏ

### ਮਾਝਾ ਮਾਲਵਾ ਰਟਨ

ਚਾਰੇ ਪਾਸੇ ਦੋਹੀ ਫਿਰੀ

ਦੋਖੀਆਂ ਦੇ ਪਛਾੜੇ ਜਾਣ 'ਤੇ ਮਹਾਰਾਜ ਦੇ ਦਰਸ਼ਨਾਂ ਨੂੰ ਸੰਗਤਾਂ ਨੇ ਵਹੀਰਾਂ ਪਾਉਣੀਆਂ ਆਰੰਭ ਕਰ ਦਿੱਤੀਆਂ। ਆਪ ਜੀ ਆਈਆਂ ਸੰਗਤਾਂ ਨੂੰ ਜੀਅਦਾਨ ਅਤੇ ਭਗਤੀ ਵੱਲ ਲਗਾਂਦੇ। ਦੂਰੋਂ-ਦੂਰੋਂ ਸੰਗਤਾਂ ਆਉਂਦੀਆਂ ਅਤੇ ਨਾਮ ਦਾਨ ਲੈ ਕੇ ਮੁੜਦੀਆਂ। ਬੰਸਾਵਲੀਨਾਮੇ ਦੇ ਕਹਿਣ ਅਨੁਸਾਰ ਧੀਰ ਮੱਲ ਨੇ ਪੰਜਾਬ ਵਿਚ ਆਪਣੇ ਮਸੰਦ ਭੇਜੇ, ਪਰ ਉਸ ਨੂੰ ਸਫਲਤਾ ਨਾ ਮਿਲੀ। ਇਕ ਵਿਸ਼ੇਸ਼ ਘਟਨਾ ਦਾ ਵਰਣਨ ਬੰਸਾਵਲੀ ਨਾਮੇ ਵਾਲੇ ਕੀਤਾ ਹੈ। ਕਾਬਲ ਦੀਆਂ ਸੰਗਤਾਂ ਵਿਚ ਚਿਰਾਂ ਤੋਂ ਦੋ ਮਸੰਦ ਭਾਈ ਚੇਤਾ ਤੇ ਭਾਈ ਗੋਂਦਾ ਪ੍ਰਚਾਰ ਕਰ ਰਹੇ ਸਨ। ਉਨ੍ਹਾਂ ਵੱਲ ਧੀਰ ਮੱਲ ਨੇ ਜ਼ਰੀ ਦੇ ਸਿਰੋਪਾ ਭੇਜੇ। ਗੁਰੂ ਤੇਗ਼ ਬਹਾਦਰ ਜੀ ਨੇ ਵੀ ਸਾਰੇ ਮਸੰਦਾਂ ਪਾਸ ਦੀਵਾਲੀ 'ਤੇ ਪੁੱਜਣ ਦਾ ਸੁਨੇਹਾ ਭੇਜਿਆ ਅਤੇ ਨਾਲ ਹੀ ਪ੍ਰਸ਼ਾਦ ਵਜੋਂ ਸਾਦ ਮੁਰਾਦੇ ਸਿਰੋਪਾ ਭੇਜੇ। ਕਾਬਲ ਦੇ ਮਸੰਦਾਂ ਨੂੰ ਵੀ ਸੁਨੇਹਾ ਅਤੇ ਐਸੇ ਹੀ ਸਿਰੋਪਾ ਪੁੱਜੇ। ਸੰਗਤ ਦੋ ਸਿਰੋਪਾ ਦੇਖ ਦੁਬਿਧਾ ਵਿਚ ਪੈ ਗਈ ਕਿ ਕਿਸ ਨੂੰ ਗੁਰੂ ਦਾ ਜਾਣ ਆਦਰ ਦੇਈਏ। 'ਕਿਸ ਨੂੰ ਬਹਾਈਐ ਮੰਜੀ ਅਤੇ ਕਿਸ ਨੂੰ ਬਹਾਈਐ ਭੁਇਂ।' ਇਕ ਸਿੱਖ ਨੇ ਕਿਹਾ ਕਿ ਗੁਰੂ ਦੀ ਧਾਰਨਾ ਭਾਰੀ ਹੈ ਅਤੇ ਗੁਰੂ ਇਕੋ ਹੈ, ਬਾਕੀ ਸਭ ਦੰਭ, ਪਾਖੰਡ ਅਤੇ ਦਿਖਾਵਾ ਹੈ। ਜੇਠੇ ਮਸੰਦ ਨੇ ਇਸ ਤੋਂ ਸੰਕੇਤ ਲੈ ਕੇ ਤੱਕੜੀ ਹੱਥ ਲਈ ਤੇ ਜਦ ਗੱਠੜੀ ਬੰਨ੍ਹ ਸਿਰੋਪਾਇ ਤੋਲੇ ਤਾਂ ਜ਼ਰੀ ਵਾਲਾ ਪਲੜਾ ਹੌਲਾ ਹੋ ਉੱਤੇ ਉੱਠ ਗਿਆ।

**ਗੁਰੂ ਤੇਗ਼ ਬਹਾਦਰ ਦੀ ਨੀਵੀਂ,**
**ਧੀਰਮੱਲ ਦੀ ਚੜ੍ਹ ਅਟਾਰੀ ॥ ੪੨ ॥**[1]

ਸਭ ਨੇ ਇਹ ਹੀ ਕਿਹਾ ਕਿ ਗੁਰੂ ਤੇਗ਼ ਬਹਾਦਰ ਜੀ ਦੀ ਧਾਰਨਾ ਭਾਰੀ ਹੈ। ਕੋਈ ਭੁਲੇਖਾ ਹੁਣ ਕਿਸੇ ਪਾਸੇ ਨਹੀਂ ਸੀ ਰਿਹਾ। ਸਭ ਇਹੋ ਹੀ ਕਹਿ ਰਹੇ ਸਨ ਕਿ 'ਤੇਗ਼ ਬਹਾਦਰ ਨਾਨਕ ਸ਼ਾਹੀ ਦਾ ਵਾਰਸ ਹੈ ਕੀਤਾ।'

---

1. ਬੰਸਾਵਲੀਨਾਮਾ, ਚਰਨ ਨਾਵਾਂ।

ਬਾਬਾ ਬਕਾਲਾ ਬੇਸ਼ਕ ਮਾਝੇ ਵਿਚਕਾਰ ਸੀ, ਪਰ ਦੇਸ਼ ਵਿਚ ਵਾਪਰ ਰਹੀਆਂ ਘਟਨਾਵਾਂ ਕਾਰਨ ਕੋਈ ਸੁਰੱਖਿਅਤ ਥਾਂ ਨਹੀਂ ਸੀ। ਦੂਜੇ ਕਰਤਾਰਪੁਰ ਲਾਗੇ ਹੋਣ ਕਾਰਨ ਧੀਰ ਮਲ ਖਰੂਦ ਪਾਉਣ ਤੋਂ ਹੱਟਿਆ ਨਹੀਂ ਸੀ, ਰੁਕ ਭਾਵੇਂ ਗਿਆ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਬਾਬਾ ਬਕਾਲਾ ਤਜਣ ਦਾ ਮਨ ਬਣਾ ਲਿਆ ਅਤੇ ਟਿਕਾਣਾ ਕੀਰਤਪੁਰ ਲਾਗੇ ਕਰਨ ਦੀ ਸੋਚ ਲਈ। ਕੀਰਤਪੁਰ ਰਹਿੰਦਿਆਂ ਕਈ ਵਾਰੀ ਗੁਰੂ ਤੇਗ਼ ਬਹਾਦਰ ਜੀ ਪਹਾੜੀ ਇਲਾਕਿਆਂ ਵਿਚ ਪ੍ਰਚਾਰ ਹਿੱਤ ਵਿਚਰੇ ਸਨ। ਜਦ ਔਰੰਗਜ਼ੇਬ ਦੇ ਤੁਅੱਸਬੀ ਸੂਰਜ ਦੀ ਤਪਸ਼ ਵਧੀ ਤਾਂ ਆਪ ਜੀ ਨੇ ਕੀਰਤਪੁਰ ਲਾਗੇ, ਦੂਰ ਪਹਾੜੀ 'ਤੇ ਟਿਕਾਣਾ ਬਣਾਉਣ ਦਾ ਪੱਕਾ ਫ਼ੈਸਲਾ ਕਰ ਲਿਆ। ਇਸ ਮੰਤਵ ਨੂੰ ਸਿਰੇ ਚਾੜ੍ਹਨ ਤੋਂ ਪਹਿਲਾਂ ਆਪ ਜੀ ਨੇ ਜ਼ਰੂਰੀ ਜਾਣਿਆ ਕਿ ਮਾਝਾ ਮਾਲਵਾ ਰਟਨ ਕੀਤਾ ਜਾਏ ਅਤੇ ਸੰਗਤਾਂ ਨੂੰ ਨਵੇਂ ਟਿਕਾਣੇ ਬਣਾਉਣ ਦੀ ਮਹੱਤਤਾ ਵੀ ਦਰਸਾਈ ਜਾਏ। ਸੰਗਤਾਂ ਨੂੰ ਸੂਚਿਤ ਤੇ ਸੁਚੇਤ ਕਰਨ ਲਈ ਆਪ ਜੀ ਪਹਿਲਾਂ ਮਾਝੇ ਦੇ ਗੁਰਧਾਮਾਂ 'ਤੇ ਗਏ।

**ਮਾਝੇ ਵਿਚਰਨਾ**

ਦੀਵਾਲੀ ਬਾਬਾ ਬਕਾਲੇ ਵਿਖੇ ਹੀ ਕਰਕੇ ਗੁਰੂ ਜੀ ਸੰਗਤਾਂ ਸਮੇਤ ਸ੍ਰੀ ਅੰਮ੍ਰਿਤਸਰ ਵੱਲ ਚੱਲ ਪਏ। ਬਕਾਲਾ ਤੋਂ ਸਠਿਆਲਾ ਤੇ ਰਈਆ ਤੋਂ ਹੁੰਦੇ ਕਾਲਕੇ ਆਏ। ਉੱਥੇ ਡਿੱਠਾ ਕਿ ਇਕ 'ਨਾਰੂ' ਨਾਂ ਦਾ ਬੱਚਾ ਖੇਤਾਂ ਦੀ ਰਾਖੀ ਤਾਂ ਪਿਆ ਕਰਦਾ ਹੈ, ਪਰ ਨਾਲ-ਨਾਲ ਸਿੱਟਿਆਂ ਵਿਚੋਂ ਦਾਣੇ ਕੱਢ-ਕੱਢ ਪੰਛੀਆਂ ਨੂੰ ਚੋਗਾ ਵੀ ਪਾਈ ਜਾਂਦਾ ਹੈ। ਮਹਾਰਾਜ ਨੇ ਪੁੱਛਿਆ : ਬੇਟਾ ! ਇਹ ਤੂੰ ਕੀ ਪਿਆ ਕਰਦਾ ਹੈਂ ! ਤਾਂ ਉਸ ਬੜੇ ਭੋਲੇ ਭਾਉ ਕਿਹਾ : 'ਮਹਾਰਾਜ ! ਇਨ੍ਹਾਂ ਨੂੰ ਵੀ ਤਾਂ ਭੁਖ ਤ੍ਰੇਹ ਲੱਗਦੀ ਹੈ।' ਗੁਰੂ ਜੀ ਨਾਲ ਹੀ ਉਹ ਉੱਠ ਟੁਰਿਆ। ਇੰਨਾ ਲਗਾਉ ਉਸ ਦਾ ਗੁਰੂ ਜੀ ਨਾਲ ਹੋ ਗਿਆ ਕਿ ਦਿੱਲੀ ਸ਼ਹੀਦੀ ਪਾਉਣ ਹਿਤ ਜਦ ਗੁਰੂ ਜੀ ਗਏ ਤਾਂ ਉਹ ਨਾਲ ਹੀ ਸੀ। ਪਿੱਛੋਂ ਅੰਮ੍ਰਿਤ ਛੱਕ ਕੇ ਭਾਈ ਨਾਹਰ ਸਿੰਘ ਬਣਿਆ ਤੇ ਅਨੰਦਪੁਰ ਛੱਡ ਜਾਣ ਵੇਲੇ ਗੁਰੂ ਪਰਿਵਾਰ ਦੀ ਰੱਖਿਆ ਕਰਦੇ ਫੱਟੜ ਹੋ ਗਿਆ। ਪਿੱਛੋਂ ਰਾਜ਼ੀ ਹੋ ਦਮਦਮਾ ਸਾਹਿਬ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ। ੨੨ ਨਵੰਬਰ, ੧੬੬੪ ਨੂੰ ਗੁਰੂ ਜੀ ਸ੍ਰੀ ਅੰਮ੍ਰਿਤਸਰ ਪੁੱਜੇ। ਅੰਮ੍ਰਿਤਸਰ ਦਾ ਪ੍ਰਬੰਧ ਉਸ ਸਮੇਂ ਮਿਹਰਬਾਨ ਦੇ ਪੁੱਤਰ ਹਰਿ ਜੀ ਦੇ ਹੱਥ ਸੀ। ਹਰਿ ਜੀ ਮਹਲਾ ਸੱਤਵੇਂ ਹੇਠਾਂ ਕਵਿਤਾ ਰਚ ਕੇ ਗੁਰਬਾਣੀ ਵਾਂਗੂ ਹੀ ਰਬਾਬੀਆਂ ਕੋਲੋਂ ਸ੍ਰੀ ਦਰਬਾਰ ਸਾਹਿਬ ਪੜ੍ਹਾਉਣ ਵੀ ਲੱਗ ਪਿਆ ਸੀ। ਸਿੱਖ ਉਸ ਦੇ ਇਸ ਕਰਮ ਤੋਂ ਦੁਖੀ ਸਨ ਅਤੇ ਕਈ ਵਾਰੀ ਗੁਰੂ ਹਰਿ ਰਾਇ ਜੀ ਨੂੰ ਬੇਨਤੀ ਕਰ ਆਏ ਸਨ ਕਿ ਉਹ ਸ੍ਰੀ ਦਰਬਾਰ ਸਾਹਿਬ ਆ ਕੇ ਇਸ ਕੁਕਰਮ ਨੂੰ ਰੋਕਣ। ਹੁਣ ਗੁਰੂ ਤੇਗ਼ ਬਹਾਦਰ ਜੀ ਦਾ ਸ੍ਰੀ ਦਰਬਾਰ ਸਾਹਿਬ ਵੱਲ ਆਉਣਾ ਸੁਣ ਕੇ ਹਰਿ ਜੀ ਨੇ ਦਰਸ਼ਨੀ ਡਿਉੜੀ ਦਾ ਦਰਵਾਜ਼ਾ ਬੰਦ ਕਰਵਾ ਦਿੱਤਾ ਅਤੇ ਆਪੂੰ ਇਹ ਦਰਸਾਉਣ ਲਈ ਕਿ ਉਸ ਨੇ ਇਹ ਨਹੀਂ ਕੀਤਾ, ਹੋਰ ਮਸੰਦ ਕਰਨ ਵਾਲੇ ਹਨ, ਚਾਬੀਆਂ ਗੁਰੂ ਤੇਗ਼ ਬਹਾਦਰ ਜੀ ਨੂੰ ਦੇਣ ਲਈ ਗਿਆ। ਭੱਟ ਵਹੀ ਤੁਮਾਰ ਬਜਲਟਨ ਵਿਚ ਇਸੇ ਪ੍ਰਕਾਰ ਲਿਖਿਆ ਹੈ, ਪਰ ਨੌਵੇਂ ਪਾਤਸ਼ਾਹ ਨੇ ਹਰਿ ਜੀ ਨੂੰ ਦੋਹਰੀ ਚਾਲ ਚੱਲਦੇ ਦੇਖਿਆ

**ਨਹਿ ਮਸੰਦ ਤੁਮ ਅੰਮ੍ਰਿਤਸਰੀਏ**

ਤਾਂ ਆਪ ਜੀ ਅਕਾਲ ਤਖ਼ਤ ਲਾਗੇ ਇਕ ਥੜ੍ਹੇ 'ਤੇ ਹੀ ਬੈਠ ਗਏ ਜਿਸ ਨੂੰ ਹੁਣ ਥੜ੍ਹਾ ਸਾਹਿਬ ਕਹਿੰਦੇ ਹਨ।

ਗੁਰੂ ਜੀ ਨੇ ਸੰਗਤਾਂ ਸਮੇਤ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਦੀਵਾਨ ਥੜ੍ਹਾ ਸਾਹਿਬ ਹੀ ਲਗਾ ਦਿੱਤਾ। ਮੱਖਣ ਸ਼ਾਹ ਨੇ ਕਿਹਾ ਕਿ ਆਗਿਆ ਬਖ਼ਸ਼ੋ ਤਾਂ ਇਹਨਾਂ ਨੂੰ ਵੀ ਧੀਰ ਮੱਲ ਵਾਂਗ ਹੀ ਸਜ਼ਾ ਦੇਈਏ, ਪਰ ਮਹਾਰਾਜ ਨੇ ਵਰਜਦੇ ਹੋਏ ਫ਼ਰਮਾਇਆ ਕਿ ਸਜ਼ਾ ਇਹਨਾਂ ਨੂੰ ਮਿਲ ਹੀ ਰਹੀ ਹੈ। ਲੋਭ ਕਰਕੇ ਤਾਂ ਇਹ ਪਹਿਲਾਂ ਹੀ ਮਰੇ ਹੋਏ ਹਨ। **'ਧਰੇ ਲੋਭ ਇਹ ਮਰੇ ਅਗਾਰੀ।'** ਪੂਜਾ ਸਮ ਕੋਈ ਮੈਲਾ ਧਨ ਨਹੀਂ ਹੈ। ਨਾ ਇਹਨਾਂ ਵਿਚ ਭਗਤੀ ਰਹੀ ਹੈ। ਨਾ ਜਤ, ਨਾ ਸਤ ਅਤੇ ਨਾ ਗਿਆਨ।

ਸ਼ਾਮ ਢਲਦੇ ਆਪ ਜੀ ਵੱਲਾ ਪਿੰਡ ਚਲੇ ਗਏ। ਇਕ ਸਿੱਖ ਦੇ ਘਰ ਟਿਕਾਣਾ ਕੀਤਾ। ਮਾਈ ਹਰਿਹਾਂ ਨੇ ਬਹੁਤ ਸੇਵਾ ਕੀਤੀ। ਆਪ ਜੀ ਨੇ **'ਵੱਲਾ—ਗੁਰ ਕਾ ਗਲਾ'** (ਖ਼ਜ਼ਾਨਾ) ਦਾ ਵਰ ਵੀ ਪਿੰਡ ਨੂੰ ਦਿੱਤਾ। ਵੱਲਾ ਵਿਖੇ ਸੰਗਤਾਂ ਪੁੱਛਿਆ ਕਿ ਮੌਤ ਦਾ ਡਰ ਕਿਵੇਂ ਦੂਰ ਹੋਵੇ, ਕੀ ਕਰਮ ਕਰ, ਮੱਤ ਕਿਹੜੀ ਲਵੇ, ਧਰਮ ਕਿਹੜਾ ਅਪਣਾਏ, ਉਹ ਨਾਮ ਕਿਹੜਾ ਹੈ, ਜਿਸ ਨੂੰ ਜਪ ਭਵ ਸਾਗਰ ਪਾਰ ਹੋ ਜਾਈਦਾ ਹੈ? ਮਹਾਰਾਜ ਨੇ ਫ਼ਰਮਾਇਆ—ਕਲਿਯੁਗ ਵਿਚ ਕੇਵਲ ਉਸ ਦਾ ਨਾਮ ਹੀ ਪਾਰ ਕਰਨ ਯੋਗ ਹੈ ਅਤੇ ਉਸ ਦੇ ਜਪਣ ਨਾਲ ਸੰਸਾਰ ਸਾਗਰ ਤਰਿਆ ਜਾ ਸਕਦਾ ਹੈ। ਨਾਮ ਜਪਣ ਤੋਂ ਇਲਾਵਾ ਹੋਰ ਕੋਈ ਧਰਮ ਨਹੀਂ। ਉਹ ਵਾਹਿਗੁਰੂ ਕਿਧਰੇ ਦੂਰ ਨਹੀਂ, ਅੰਦਰ ਹੀ ਸਮਾਇਆ ਹੋਇਆ ਹੈ ਜਿਵੇਂ ਸ਼ੀਸ਼ੇ ਵਿਚ ਅਕਸ। ਫਿਰ ਸੋਰਠ ਰਾਗ ਵਿਚ ਸ਼ਬਦ ਉਚਾਰਿਆ :

**ਸੋਰਠਿ ਮਹਲਾ ੯ ॥**

**ਪ੍ਰਾਨੀ ਕਉਨੁ ਉਪਾਉ ਕਰੈ॥**

**ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ॥ ੧॥ ਰਹਾਉ ॥**
**ਕਉਨ ਕਰਮ, ਬਿਦਿਆ ਕਹੁ ਕੈਸੀ, ਧਰਮ ਕਉਨੁ ਫੁਨ ਕਰਈ॥**
**ਕਉਨੁ ਨਾਮੁ ਗਰ ਜਾ ਕੈ ਸਿਮਰੈ, ਭਵ ਸਾਗਰ ਕਉ ਤਰਈ॥ ੧॥**
**ਕਲ ਮੈਂ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ॥**
**ਅਉਰ ਧਰਮ ਤਾ ਕੈ ਸਮਿ ਨਾਹਨਿ, ਇਹ ਬਿਧਿ ਬੇਦ ਬਤਾਵੈ॥ ੨॥**
**ਸੁਖ ਦੁਖ ਰਹਤ ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ॥**
**ਸੋ ਤੁਮ ਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ॥ ੩॥ ੪॥**

*(ਪੰਨਾ ੬੩੨)*

ਗੁਰੂ ਜੀ ਦਾ ਦਰਬਾਰ ਸਾਹਿਬ ਤੋਂ ਚਲੇ ਜਾਣਾ ਸੁਣ ਕੇ ਮਸੰਦਾਂ ਨੇ ਹਰਿਮੰਦਰ ਦੇ ਦਰਵਾਜ਼ੇ ਖੋਲ੍ਹ ਦਿੱਤੇ। ਸੰਗਤਾਂ ਮੱਖਣ ਸ਼ਾਹ ਦੀ ਅਗਵਾਈ ਹੇਠਾਂ ਦਰਬਾਰ ਸਾਹਿਬ ਗਈਆਂ। ਮੱਖਣ ਸ਼ਾਹ ਨੇ ਕਿਹਾ : "ਤੁਸੀਂ ਕਿੰਨੇ ਬੁਰੇ ਹੋ, ਕ੍ਰਿਪਾਲੂ ਗੁਰੂ ਦਾਤਾ ਤੁਹਾਡੇ ਪਾਸ ਆਪ ਆਇਆ, ਤੁਸੀਂ ਦਰਵਾਜ਼ੇ ਬੰਦ ਕਰ ਨੱਸ ਗਏ। ਗੁਰੂ ਕੋਈ ਮੱਲਾਂ ਮਾਰਨ ਨਹੀਂ ਸਨ ਆਏ। ਬਹੁਤ ਮਾੜਾ ਕੰਮ ਤੁਸਾਂ ਕੀਤਾ ਹੈ। ਆਪਣੇ ਪੈਰ ਆਪ ਹੀ ਕੁਹਾੜਾ ਮਾਰ ਲਿਆ ਹੈ।" ਉਹਨਾਂ ਢੀਠਪੁਣਾ ਨਾ ਛੱਡਿਆ ਅਤੇ ਬਹਾਨਾ ਇਹ ਬਣਾਇਆ ਕਿ ਅਜੇ ਗੁਰੂ ਪ੍ਰਗਟ ਨਹੀਂ ਸਨ ਹੋਏ। ਸਾਨੂੰ ਕੀ ਪਤਾ ਕੌਣ ਗੁਰੂ ਹੈ ? ਮੱਖਣ ਸ਼ਾਹ

ਨੇ ਕਿਹਾ ਕਿ ਢੁੱਚਰਾਂ ਡਾਹਣ ਅਤੇ ਬਹਾਨੇਬਾਜ਼ੀ ਦਾ ਵੇਲਾ ਨਹੀਂ। ਗੁਰੂ ਹਰਿਕ੍ਰਿਸ਼ਨ ਜੀ ਦੇ ਵਾਕ ਨਾਲ ਹੀ ਗੁਰੂ ਤੇਗ਼ ਬਹਾਦਰ ਜੀ ਗੱਦੀ 'ਤੇ ਬੈਠੇ ਹਨ। ਹੁਣ ਵੀ ਜਾ ਕੇ ਵਾਪਸ ਲੈ ਆਓ। ਖਿਮਾ ਹਾਸਲ ਕਰ ਲਵੋ। ਉਹ ਸਭ ਭੁੱਲਾਂ ਬਖ਼ਸ਼ਾਉਣ ਲਈ ਮੱਖਣ ਸ਼ਾਹ ਨਾਲ ਵੱਲਾ ਪਿੰਡ ਚੱਲ ਪਏ।

ਉਧਰੋਂ ਜਦ ਸ਼ਹਿਰ ਵਾਸੀਆਂ ਨੂੰ ਮਸੰਦਾਂ ਦੀ ਕਰਤੂਤ ਦਾ ਪਤਾ ਲੱਗਾ ਕਿ ਗੁਰੂ ਆਏ, ਇਹਨਾਂ ਦਰਵਾਜ਼ੇ ਬੰਦ ਕਰ ਦਿੱਤੇ। ਦਰਸ਼ਨਾਂ ਤੋਂ ਸਭ ਵਾਂਝੇ ਰਹੇ। ਪ੍ਰੇਮੀ ਉਸੇ ਸਮੇਂ ਹੀ ਵੱਲਾ ਵੱਲ ਭੱਜ ਦੌੜੇ। ਮਾਈਆਂ ਅਗੇਰੇ ਸਨ। ਹੱਥ ਜੋੜ ਉਹਨਾਂ ਭੁੱਲਾਂ ਬਖ਼ਸ਼ਾਈਆਂ। ਕੁਤਾਹੀ ਦੀ ਖਿਮਾ ਮੰਗੀ। ਗੁਰੂ ਮਹਾਰਾਜ ਜੀ ਨੇ ਵੀ ਸ਼ਰਧਾ ਭਗਤੀ ਭਿੱਜੀਆਂ ਮਾਈਆਂ ਨੂੰ ਵਰ ਦਿੱਤਾ : **"ਮਾਈਆ ਰਬ ਰਜਾਈਆਂ, ਭਗਤੀ ਲਾਈਆਂ।"** ਸਵੇਰ ਵੇਲੇ ਮਸੰਦ ਪੁਜਾਰੀ ਅਤੇ ਵਾਸਤੇਦਾਰ ਵੀ ਪੁੱਜ ਗਏ। ਉਹਨਾਂ ਕਿਹਾ ਕਿ ਅਸੀਂ ਡਰ ਗਏ ਸਾਂ ਮਤਾ ਤੁਹਾਡੇ ਆਉਣ ਦਾ ਸੁਣ ਕੇ ਮੁਗ਼ਲ ਹਕੂਮਤ ਦਰਬਾਰ ਸਾਹਿਬ ਹੀ ਨਾ ਢਾਹ ਦੇਵੇ, ਇਸ ਕਾਰਨ ਚਲੇ ਗਏ ਸਾਂ। ਮਹਾਰਾਜ ਉਹਨਾਂ ਦੀਆਂ ਗੱਲਾਂ ਸੁਣਦੇ ਰਹੇ ਅਤੇ ਫਿਰ ਸਹਿਜ ਸੁਭਾਅ ਫ਼ਰਮਾਇਆ : "ਤੁਹਾਡੇ ਵਿਚ ਉੱਚਤਾ (ਮਸੰਦਾਂ)[1] ਵਾਲੀ ਕੋਈ ਗੱਲ ਨਹੀਂ ਰਹੀ। ਪੂਜਾ ਦਾ ਧਾਨ ਖਾ ਕੇ ਡਰ ਤੁਹਾਡੀਆਂ ਹੱਡੀਆਂ ਵਿਚ ਵੜ ਗਿਆ ਹੈ। ਤੁਸੀਂ ਹਿਰਸ ਅਤੇ ਈਰਖਾ ਦੀ ਅੱਗ ਵਿਚ ਸੜ ਰਹੇ ਹੋ। ਤੁਹਾਨੂੰ ਇਹ ਸੋਭਦਾ ਨਹੀਂ :

**ਨਹਿ ਮਸੰਦ ਤੁਮ ਅੰਮ੍ਰਿਤਸਰੀਏ।**
**ਤ੍ਰਿਸ਼ਨਾਗਨ ਤੇ ਅੰਤਰ ਸੜੀਏ। ੩੨ ।** *(ਰਾਸ ੧੧, ਅੰਸ ੨੨)*

ਅੰਮ੍ਰਿਤਸਰੀਏ, ਅੰਤਰਸੜੀਏ, ਗੁਰੂ ਤੇਗ਼ ਬਹਾਦਰ ਜੀ ਨੇ ਕਿਧਰੇ ਨਹੀਂ ਕਿਹਾ। 'ਕਉੜਾ ਬੋਲ ਨਾ ਜਾਨੈ' ਗੁਰੂ ਪਾਤਸ਼ਾਹ ਦਾ ਸੁਭਾਅ ਹੈ। ਗੱਲ ਇਹ ਬਣੀ ਲੱਗਦੀ ਹੈ ਕਿ ਪਹਿਲੀ ਤੁਕ ਦੇ ਪਹਿਲੇ ਤਿੰਨ ਸ਼ਬਦ 'ਨਹਿ ਮਸੰਦ ਤੁਮ' ਅਤੇ ਦੂਜੀ ਤੁਕ ਦੇ ਦੋ ਸ਼ਬਦ 'ਤ੍ਰਿਸਨਾਗਨ ਤੇ' ਨਾਲ ਜਾਣ ਬੁਝ ਕੇ ਹੀ ਨਾ ਲਗਾਏ ਤੇ ਬਾਕੀ ਰਹੇ ਅੰਮ੍ਰਿਤਸਰੀਏ ਅੰਤਰਸੜੀਏ ਪ੍ਰਚੱਲਤ ਕਰ ਦਿੱਤੇ। ਇਹ ਕੋਈ ਉਹਨਾਂ ਸ਼ਹਿਰ ਸਬੰਧੀ ਜਾਂ ਸ਼ਹਿਰ ਨਿਵਾਸੀਆਂ ਸਬੰਧੀ ਨਹੀਂ ਆਖੇ ਸਨ। ਉਹਨਾਂ ਤਾਂ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਲਿਆਂ ਸਬੰਧੀ ਕਿਹਾ ਜੋ ਧਾਰਮਿਕ ਅਸਥਾਨਾਂ 'ਤੇ ਰਹਿ ਕੇ ਮਾਇਆ ਵਿਚ ਖੱਚਤ ਅਤੇ ਈਰਖਾ ਦੀ ਅੱਗ ਨਾਲ ਸੜਦੇ ਰਹਿੰਦੇ ਹਨ। ਫਿਰ ਜਿਸ ਗੁਰੂ ਨੇ ਅਤਿ ਉਤੇਜਤਾ ਦੇ ਸਮੇਂ ਵੀ ਇਹ ਫ਼ਰਮਾਇਆ ਹੋਵੇ :

**'ਕਰਨੀ ਛਿਮਾ ਮਹਾ ਤਪ ਜਾਨ।**
**ਛਿਮਾ ਸਕਲ ਤੀਰਥ ਇਸ਼ਨਾਨ।'**

ਉਪ ਆਪੂ ਕਉੜੇ ਬਚਨ ਕਦੇ ਬੋਲ ਹੀ ਨਹੀਂ ਸਕਦੇ ਫਿਰ ਸਮੁੱਚੇ ਸ਼ਹਿਰ ਲਈ। ਇਹ ਅਨਜਾਣਪੁਣੇ ਵਿਚ ਜਾਣ-ਬੁਝ ਕੇ ਹੀ ਕਿਹਾ ਜਾਂਦਾ ਰਿਹਾ ਹੈ।

---

1. ਮਸੰਦ ਸ਼ਬਦ ਮਸਨਦ ਦਾ ਵਿਗੜ ਕੇ ਹੀ ਬਣਿਆ ਰੂਪ ਹੈ ਜਿਸ ਦਾ ਭਾਵ ਉੱਚੇ ਅਸਥਾਨ ਵਾਲਾ ਹੈ।

ਤਿੰਨ ਦਿਨ ਆਪ ਜੀ ਵੱਲਾ ਹੀ ਰਹੇ। ਸ਼ਹਿਰ ਵਾਸੀਆਂ ਨੇ ਬੇਨਤੀਆਂ ਕੀਤੀਆਂ ਕਿ ਅੰਮ੍ਰਿਤਸਰ ਫਿਰ ਚਰਨ ਪਾਉਣ ਪਰ ਆਪ ਉੱਥੋਂ ਗੁਰੂ ਕੇ ਬਾਗ਼[1] (ਘੂਕੇ ਵਾਲੀ) ਹੁੰਦੇ ਹੋਏ ਤਰਨ ਤਾਰਨ ਗਏ।

ਵੱਲਾ ਤੋਂ ਆਪ ਜੀ ਸੰਗਤਾਂ ਨਾਲ ਹੀ ਤਰਨ ਤਾਰਨ ਗਏ। ਉੱਥੇ ਸਰੋਵਰ ਵਿਚ ਇਸ਼ਨਾਨ ਕੀਤਾ। ਕੋੜ੍ਹੀਆਂ ਲਈ ਬਣੇ ਅਸਥਾਨ 'ਤੇ ਜਾ ਕੇ ਪਹਿਲਾਂ ਹੱਥੀਂ ਸੇਵਾ ਕੀਤੀ, ਫਿਰ ਸਹਾਇਤਾ ਦਿੱਤੀ। ਮਾਤਾ ਭਾਨੀ ਜੀ ਦੇ ਖੂਹ 'ਤੇ ਵੀ ਸ਼ਰਧਾ ਦੇ ਫੁੱਲ ਚਾੜ੍ਹਨ ਲਈ ਗਏ। ਉੱਥੋਂ ਖਡੂਰ ਸਾਹਿਬ ਗਏ ਅਤੇ ਉਨ੍ਹਾਂ ਸਭ ਥਾਵਾਂ 'ਤੇ, ਜਿੱਥੇ ਗੁਰੂ ਅੰਗਦ ਜੀ ਟਿਕਦੇ ਸਨ, ਜਾ ਕੇ ਦੀਵਾਨ ਸਜਾਏ। ਖਡੂਰ ਸਾਹਿਬ ਹੀ ਬਾਬਾ ਮੋਹਰੀ ਚੰਦ ਜੀ ਦੀ ਸੰਤਾਨ ਦੇ ਮੁਖੀ ਬਾਬਾ ਦੁਆਰਕਾ ਦਾਸ ਜੀ, ਜਿਨ੍ਹਾਂ ਬਕਾਲਾ ਵਿਖੇ ਪੁੱਜ ਦੁਬਿਧਾ ਦੂਰ ਕਰਨ ਵਿਚ ਹਿੱਸਾ ਪਾਇਆ ਸੀ, ਆਪੂੰ ਆਏ ਤੇ ਆਦਰ ਨਾਲ ਗੋਇੰਦਵਾਲ ਸਾਹਿਬ ਲੈ ਗਏ। ਸੰਗਤਾਂ ਦਾ ਹੜ੍ਹ ਹੀ ਉਮੱਡ ਪਿਆ ਲੱਗਦਾ ਸੀ। ਗੋਇੰਦਵਾਲ ਸਾਹਿਬ ਆਪ ਜੀ 'ਪੋਹ ਦੀ ਮੱਸਿਆ' ਨੂੰ ਪੁੱਜੇ। ਕੁਝ ਕੁ ਦਿਨ ਦੀਵਾਨ ਸੱਜਦੇ ਰਹੇ। ਫਿਰ ਆਪ ਜੀ ਨੇ ਮਾਲਵਾ ਦੇ ਲੱਖੀ ਜੰਗਲ ਵੱਲ ਜਾਣ ਦਾ ਵਿਚਾਰ ਦੱਸਿਆ।

**ਤਰਨ ਤਾਰਨ, ਖਡੂਰ ਸਾਹਿਬ ਤੇ ਗੋਇੰਦਵਾਲ**

ਗੋਇੰਦਵਾਲ ਹੀ ਸਨ ਕਿ ਭਾਈ ਮੂਲ ਚੰਦ ਦਾ ਬੇਟਾ ਰਘਪਤਿ ਰਾਇ ਖੇਮਕਰਨ ਆਪਣੇ ਨਗਰ ਲੈ ਗਿਆ। ਸਿੱਖ ਕਿੰਨੀ ਸ਼ਰਧਾ ਦ੍ਰਿੜ੍ਹਾਉਣ ਲੱਗ ਪਏ ਸਨ ਕਿ ਇਕ ਸਿੱਖ ਭਾਈ ਧਿੰਙਾਨਾ ਜੀ ਨੇ ਇੱਛਾ ਪ੍ਰਗਟਾਈ ਕਿ ਇੰਨੀ ਮਿਹਰ ਕਰ ਜਾਓ ਕਿ ਉਹ ਉਸੇ ਵੇਲੇ ਪ੍ਰਾਣ ਤਿਆਗ ਦੇਵੇ ਜਦ ਗੁਰੂ ਜੀ ਜੋਤੀ ਜੋਤ ਸਮਾਉਣ। ਐਸਾ ਹੀ ਹੋਇਆ। ਜਦ ਗੁਰੂ ਜੀ ਦਿੱਲੀ ਵਿਖੇ ਸ਼ਹੀਦ ਕੀਤੇ ਗਏ ਤਾਂ ਭਾਈ ਧਿੰਙਾਨਾ ਜੀ ਨੇ ਪ੍ਰਾਣ ਤਿਆਗ ਦਿੱਤੇ। ਜਿੱਥੇ ਭਾਈ ਜੀ ਬਿਰਾਜੇ ਸਨ ਉੱਥੇ ਹੁਣ ਗੁਰਦੁਆਰਾ **'ਚੈਨ ਸਾਹਿਬ'** ਹੈ।

ਉੱਥੋਂ ਪਿੰਡ **'ਚੋਲਾ'** ਜੋ ਪੱਟੀ ਤੋਂ ਸਰਹਾਲੀ ਕਲਾਂ ਰਾਹੀਂ ੧੨ ਕੁ ਮੀਲ ਦੀ ਵਾਟ 'ਤੇ ਹੈ, ਪੁੱਜੇ। ਚੋਲਾ ਵਿਖੇ ਗੁਰੂ ਨਾਨਕ ਸਾਹਿਬ ਦਾ ਚੋਲਾ ਸਾਹਿਬ ਪਿਆ ਹੈ ਜੋ ਉਨ੍ਹਾਂ ਮੱਕੇ ਦੀ ਫੇਰੀ ਸਮੇਂ ਪਹਿਨਿਆ ਕਿਹਾ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਭਾਈ ਹੀਰਾ ਬਾਢੀ ਦੇ ਘਰ ਬਿਰਾਜੇ ਸਨ।

ਗੋਇੰਦਵਾਲ ਵਾਪਸ ਆ ਕੇ ਬਿਆਸਾ ਪਾਰ ਕਰਕੇ ਸੁਲਤਾਨਪੁਰ ਤੋਂ ਹੁੰਦੇ ਹੋਏ ਆਪ ਜੀ ਮਾਲਵਾ ਦੇਸ ਜਾ ਵਿਚਰੇ। ਮਹਿਮਾ ਪ੍ਰਕਾਸ਼ ਦਾ ਕਹਿਣਾ ਹੈ ਕਿ ਗੁਰੂ ਜੀ ਨੇ ਲੱਖੀ ਜੰਗਲ ਜਾਣ ਦਾ ਮਨ ਬਣਾ ਲਿਆ ਸੀ। ਉਸ ਦੇ ਦੋ ਕਾਰਨ ਦਿੱਤੇ ਹਨ: ਇਕ ਤਾਂ ਸਿੱਖਾਂ ਦੀ ਸ਼ਰਧਾ ਪੂਰੀ ਕਰਨੀ ਸੀ ਅਤੇ ਦੂਜੇ ਜੋ ਕਲਹ ਉੱਠੀ ਸੀ, ਉਹ ਸਮੇਂ ਦੇ ਲੰਘਣ ਨਾਲ ਘੱਟ ਜਾਵੇ।

**ਲੱਖੀ ਜੰਗਲ ਤੇ ਮਾਲਵਾ ਦੇਸ**

> **"ਕਰ ਬੀਚਾਰ ਸਤਿਗੁਰ ਚਲੇ ਲੱਖੀ ਜੰਗਲ ਦੇਸ।**
> **ਰਾਖਨ ਸ਼ਰਧਾ ਸਿੱਖ ਦੀ, ਤਜ ਕੁਲ ਕਲਹ ਕਲੇਸ।।"**

*(ਸਾਖੀ ਚੌਥੀ, ਪਾਤਸ਼ਾਹੀ ੯)*

---

1. ਜਿਥੇ ਗੁਰਦੁਆਰਾ ਲਹਿਰ ਵੇਲੇ 'ਗੁਰੂ ਕੇ ਬਾਗ਼' ਦਾ ਮੋਰਚਾ ਲੱਗਾ ਸੀ।

ਦੋ ਕਾਰਨ ਹੋਰ ਵੀ ਦਿਸ ਆਉਂਦੇ ਹਨ। ਇਕ ਤਾਂ ਮਾਝੇ ਦੇਸ਼ ਵਿਚ ਦੂਜੇ, ਤੀਜੇ, ਚੌਥੇ, ਪੰਜਵੇਂ ਅਤੇ ਛੇਵੇਂ ਪਾਤਸ਼ਾਹ ਨੇ ਆਪ ਪ੍ਰਚਾਰ ਕਰ ਕੇ ਸਿੱਖੀ ਦ੍ਰਿੜ੍ਹ ਕਰਾ ਦਿੱਤੀ ਸੀ। ਦੁਆਬੇ ਵਿਚ ਵੀ ਗੁਰੂ ਅਰਜਨ ਜੀ ਆਪੂੰ ਜਾ ਕੇ ਸਿੱਖੀ ਲਾਗ ਲਗਾਉਂਦੇ ਰਹੇ ਸਨ। ਮਾਲਵੇ ਵੱਲ ਸਿੱਖੀ ਪ੍ਰਚਾਰ ਤਾਂ ਹੁੰਦਾ ਰਿਹਾ, ਪਰ ਮਹਾਰਾਜ ਆਪ ਜਾ ਕੇ ਵਿਚਰ ਨਹੀਂ ਸਕੇ। ਮਾਲਵਾ ਦੇਸ਼ ਦੇ ਲੋਕੀਂ ਸਿੱਧੇ-ਸਾਦੇ, ਦਿਲ ਦੇ ਚੰਗੇ ਅਤੇ ਸਾਫ਼ ਪ੍ਰਸਿੱਧ ਸਨ। ਇਨ੍ਹਾਂ ਨੂੰ ਗੁਰੂ ਘਰ ਨਾਲ ਜੋੜੀ ਰੱਖਣ ਲਈ ਗੁਰੂ ਜੀ ਨੇ ਦੌਰਾ ਕਰਨਾ ਜ਼ਰੂਰੀ ਸਮਝਿਆ। ਸ਼ਾਇਦ ਇਹ ਹੀ ਕਾਰਨ ਹੈ ਕਿ ਗੁਰੂ ਤੇਗ਼ ਬਹਾਦਰ ਜੀ ਤਿੰਨ ਵਾਰੀ ਇਸ ਮਾਲਵੇ ਦੇਸ਼ ਆਏ। ਉਨ੍ਹਾਂ ਦੇ ਚਰਨਾਂ ਨਾਲ ਪਾਵਨ ਹੋਏ ਸਭ ਤੋਂ ਵੱਧ ਗੁਰੂ ਅਸਥਾਨ ਮਾਲਵੇ ਵਿਚ ਹੀ ਹਨ। ਪਹਿਲਾ ਪ੍ਰਚਾਰ ਦੌਰਾ ਦਸੰਬਰ ੧੬੬੪ ਤੋਂ ਲੈ ਕੇ ਮਈ ੧੬੬੫ ਤਕ ਰਿਹਾ ਹੈ। ਫਿਰ ਜਦ ਆਪ ਜੀ ਨੇ ਪੂਰਬ ਦੇਸ਼ ਪਿਆਨ ਕੀਤੇ ਤਾਂ ਮਾਲਵੇ ਵਿਚ ਵਿਚਰਦੇ ਰਹੇ ਅਤੇ ਤੀਜੀ ਵਾਰ ਸੰਨ ੧੬੭੩ ਵਿਚ ਸਾਰੇ ਮਾਲਵੇ ਵਿਚ ਥਾਂ-ਥਾਂ ਜਾ ਕੇ ਤਕਰੀਬਨ ਇਕ ਸਾਲ 'ਭੈ ਕਾਹੂ ਕੋ ਦੇਤਿ ਨਹਿ, ਨਹਿ ਭੈ ਮਾਨਿਤ ਆਨਿ' ਦੀ ਗੁੜ੍ਹਤੀ ਦੇਂਦੇ ਰਹੇ।

ਇਹ ਲੱਖੀ ਜੰਗਲ ਵਿਚ ਆਪ ਜੀ ਦੇ ਜੁਰਅਤ-ਮਈ ਅਤੇ ਨਿਰਭੈਤਾ ਦੇ ਪ੍ਰਚਾਰ ਦਾ ਹੀ ਸਦਕਾ ਸੀ ਕਿ ਜੋਧੇ ਜਾਨਾਂ ਵਾਰਨ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਨਿਰੰਤਰ ਪੁੱਜਦੇ ਰਹੇ। ਦਸਮ ਪਿਤਾ ਨੇ ਇਸੇ ਮਾਣ ਵਿਚ ਲਿਖਿਆ ਸੀ :

> **ਲਖੀ ਜੰਗਲ ਖਾਲਸਾ, ਆਇ ਦੀਦਾਰ ਕੀਤੋ ਨੇ।**
> **ਸੁਣ ਕੇ ਸਦ ਮਾਹੀ ਦਾ, ਪਾਣੀ ਘਾਹ ਮੁਤੋ ਨੇ।**
> **ਕਿਸੇ ਨਾਲ ਨਾ ਰਲੀਆ ਕਾਈ, ਐਸੋ ਸ਼ੌਕ ਪਾਇਓ ਨੇ।**
> **ਗਇਆ ਫ਼ਰਾਕ ਮਿਲਿਆ ਮਿਤ ਮਾਹੀ, ਤਾਹੀ ਸ਼ੁਕਰ ਕੀਤੋ ਨੇ।**

ਚਮਕੌਰ ਦੀ ਗੜ੍ਹੀ ਤੋਂ ਸਿੱਧੇ ਗੁਰੂ ਗੋਬਿੰਦ ਸਿੰਘ ਜੀ ਲੱਖੀ ਜੰਗਲ ਹੀ ਪਧਾਰੇ ਸਨ। ਔਰੰਗਜ਼ੇਬ ਨੂੰ ਵੀ ਜ਼ਫ਼ਰਨਾਮਾ ਇਸੇ ਮਾਣ ਵਿਚ ਲਿਖਿਆ ਸੀ ਕਿ ਇਥੋਂ ਦੇ ਲੋਕ ਉਨ੍ਹਾਂ ਦੇ ਹੁਕਮ ਵਿਚ ਹਨ। ਇਹ ਸਭ ਗੁਰੂ ਤੇਗ਼ ਬਹਾਦਰ ਜੀ ਦੇ ਪ੍ਰਚਾਰ-ਦੌਰਿਆਂ ਦਾ ਸਦਕਾ ਸੀ।

ਮਾਲਵੇ ਵਿਚ ਜਿੱਥੇ-ਜਿੱਥੇ ਸ਼ਰਧਾਵਾਨ ਸਿੱਖ ਯਾਦ ਕਰਦੇ, ਗੁਰੂ ਤੇਗ਼ ਬਹਾਦਰ ਜੀ ਪੁੱਜਦੇ ਅਤੇ ਗੁਰ ਸ਼ਬਦ ਨਾਲ ਜੋੜਦੇ। ਇਨ੍ਹਾਂ ਇਲਾਕਿਆਂ ਵਿਚ ਵੀ ਸਰਵਰੀਆਂ ਦਾ ਜ਼ੋਰ ਹੈ ਸੀ :

> **ਗੁਰਦਰਸ਼ਨ ਸ਼ਰਧਾ ਜਿਨ ਜਿਨ ਕੀਨਾ।**
> **ਤਹ ਤਹ ਭਏ ਦਿਆਲ ਪ੍ਰਬੀਨਾ।**

ਇੰਨੀ ਸਿੱਖੀ ਫੈਲੀ ਅਤੇ ਸਿੱਖ ਬਣੇ ਕਿ ਗਿਣਤੀ ਕਰਨੀ ਔਖੀ ਹੋ ਗਈ :

> **'ਦੇ ਦਰਸਨ ਸਗਲ ਕ੍ਰਿਤਾਰਥ ਕਰੇ।**
> **ਸੰਖਿਆ ਲਿਖਤ ਅੰਤ ਨਹੀਂ ਪਰੇ।'**

ਸਾਬੋ ਕੀ ਤਲਵੰਡੀ

ਲੱਖੀ ਜੰਗਲ ਦੇ ਨਾਲ ਲੱਗਦੇ ਪਿੰਡਾਂ ਵਿਚ 'ਸਾਧੋ ਮਨ ਕਾ ਮਾਨ ਤਿਆਗੋ' ਦਾ ਹੋਕਾ ਦੇ ਕੇ ਆਪ ਜੀ ਤਲਵੰਡੀ ਸਾਬੋ ਆਏ। ਉੱਥੇ ਆਪ ਜੀ ਇਕ ਟਿੱਬੇ (ਬਰਮੀ) ਹੇਠਾਂ ਆ ਬੈਠੇ ਤੇ ਦੀਵਾਨ ਸਜਾਇਆ। ਇਕ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਆਪ ਜੀ ਉੱਚਾ ਟਿਕਾਣਾ ਕਰੋ, ਤਾਂ ਆਪ ਜੀ ਨੇ ਸਹਿਜ-ਸੁਭਾਅ ਬਚਨ ਕੀਤਾ ਕਿ ਉੱਥੇ ਉੱਚਾ ਟਿਕਾਣਾ ਕਰਨ ਵਾਲਾ ਵੀ ਆਏਗਾ। ਇਹ ਅਸਥਾਨ, ਭਾਰਾ ਅਸਥਾਨ ਬਣੇਗਾ। ਬੜੀਆਂ ਬਖ਼ਸ਼ਿਸ਼ਾਂ ਹੋਣਗੀਆਂ। ਸੁੰਦਰ ਮੰਦਰ, ਨੌਂ ਨੇਜ਼ੇ ਉੱਚਾ, ਸੁਨਹਿਰੀ ਕਲਸ ਵਾਲਾ ਥਾਂ ਹੋਵੇਗਾ। ਪੜ੍ਹਨ ਦਾ ਜ਼ਿਕਰ ਚਲਿਆ ਤਾਂ ਨੌਵੇਂ ਪਾਤਸ਼ਾਹ ਨੇ ਫ਼ਰਮਾਇਆ ਕਿ ਇਹ ਗੁਰੂ ਕੀ ਕਾਸ਼ੀ ਹੋਵੇਗੀ।

ਉੱਥੋਂ ਆਪ ਜੀ ਇਕ ਪੁਰਾਣੇ ਤਾਲਾਬ ਦੇ ਕੰਢੇ ਪੁਰਾਣੀ ਬੇਰੀ ਹੇਠਾਂ ਜਾ ਬਿਰਾਜੇ। ਗੁਰੂ ਨਾਨਕ ਦੇਵ ਜੀ ਨੇ ਵੀ ਉੱਥੇ ਚਰਨ ਪਾਏ ਸਨ। ਆਪ ਜੀ ਨੇ ਤਾਲਾਬ ਦੀ ਕਾਰ ਕਢਵਾਉਣ ਦਾ ਹੁਕਮ ਕੀਤਾ ਤੇ ਸਭ ਤੋਂ ਪਹਿਲਾਂ ਆਪਣੇ ਪਾਵਨ ਦੁਸ਼ਾਲੇ ਵਿਚ ਕਾਰ ਕੱਢੀ। ਕਿਸੇ ਜਦ ਕਿਹਾ ਕਿ ਸ਼ਾਲ ਬੜੀ ਕੀਮਤੀ ਹੈ ਤਾਂ ਆਪ ਜੀ ਨੇ ਫ਼ਰਮਾਇਆ ਕਿ ਸਰੋਵਰ ਵੀ ਬੜਾ ਕੀਮਤੀ ਹੈ। ਦੇਖਦੇ ਹੀ ਦੇਖਦੇ ਤਾਲਾਬ ਸਰੋਵਰ ਬਣ ਗਿਆ। ਉੱਥੋਂ ਹੀ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਢਾਲਾਂ ਨਾਲ ਕਾਰ ਕੱਢੀ ਸੀ। ਲੰਗਰ ਵੀ ਆਪ ਜੀ ਨੇ ਲਗਾ ਦਿੱਤੇ। ਹੁਣ ਇਸ ਅਸਥਾਨ ਨੂੰ ਗੁਰਸਰ, ਦਰਬਾਰ ਨੂੰ ਬਿਸ਼ੂ ਨਾਥ ਅਤੇ ਦੇਗ ਨੂੰ ਅੰਨਪੂਰਨਾ ਦੀ ਦੇਗ ਬੋਲਦੇ ਹਨ। ਇਥੇ ਆਪ ਜੀ ਨੂੰ ਸਾਬੋ ਦੀ ਔਲਾਦ ਭਾਈ ਡੱਲਾ ਵੀ ਮਿਲਿਆ ਸੀ। ਸਾਬੋ ਨੂੰ ਗੁਰੂ ਨਾਨਕ ਦੇਵ ਜੀ ਨੇ ਕਿਰਤ ਕਰ ਖਾਣ ਤੇ ਵੰਡਣ ਦਾ ਉਪਦੇਸ਼ ਦਿੱਤਾ ਸੀ। ਲੋਕੀਂ ਉਸ ਨੂੰ ਚੋਰ ਮਾਰ ਕਹਿੰਦੇ ਸਨ ਪਰ ਹੁਣ ਲੋਕ ਭਾਈ ਸਾਬੋ ਕਹਿੰਦੇ।

ਇਥੇ ਇਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ ਇਹ ਮਾਲਵਾ ਦੀ ਪਹਿਲੀ ਫੇਰੀ ਹੀ ਸੀ, ਜਿਸ ਵਿਚ ਕਈ ਥਾਵਾਂ ਅਤੇ ਪਿੰਡ ਵਾਸੀਆਂ ਨੇ ਪੂਰਾ ਆਦਰ ਨਹੀਂ ਦਿੱਤਾ। ਜਦ ਅਜ਼ਮਤ, ਬਖ਼ਸ਼ਿਸ਼ਾਂ ਤੇ ਵਡਿਆਈ ਦੀ ਦੋਹੀ ਫਿਰ ਗੁਈ ਤਾਂ ਸੰਗਤਾਂ ਨੇ ਆ ਕੇ ਭੁੱਲਾਂ ਬਖ਼ਸ਼ਾਈਆਂ। ਅਲੀਸ਼ੇਰ ਧਰਮ ਕੋਟ ਜਾਂ ਗੋਬਿੰਦਪੁਰ ਦੀਆਂ ਸਾਖੀਆਂ ਮੇਰੀ ਜਾਚੇ ਇਸ ਪਹਿਲੇ ਦੌਰੇ ਦੀਆਂ ਲੱਗਦੀਆਂ ਹਨ। ਜਦ ਸੰਗਤਾਂ ਨੂੰ ਗਿਆਨ ਹੋ ਗਿਆ ਤਾਂ ਉਨ੍ਹਾਂ ਪਛਤਾਵੇ ਵੀ ਕੀਤੇ।

ਧਰਮੂ ਦੇ ਕੋਟ

ਸਾਬੋ ਦੀ ਤਲਵੰਡੀ (ਦਮਦਮਾ ਸਾਹਿਬ) ੯ ਦਿਨ ਰਹਿ ਕੇ ਆਪ ਜੀ ਧਰਮੂ ਦੇ ਕੋਟ ਪੁੱਜੇ। ਸਾਰਾ ਇਲਾਕਾ ਦਰਸ਼ਨਾਂ ਨੂੰ ਆਇਆ। ਭਾਈ ਜਗਤਾ ਨਾਂ ਦੇ ਕਿਰਤੀ ਸਿੱਖ ਨੇ ਬੇਨਤੀ ਕੀਤੀ ਕਿ ਉਸ ਦੇ ਅਸਥਾਨ 'ਤੇ ਇਕ ਰਾਤ ਜ਼ਰੂਰ ਬਿਸਰਾਮ ਕਰੋ। ਮਹਾਰਾਜ ਜੀ ਉਸ ਦੇ ਘਰ ਜਾ ਟਿਕੇ ਹੀ ਸਨ ਕਿ ਕੁਝ ਧਾੜਵੀਆਂ ਨੇ ਗੁਰੂ ਜੀ ਦਾ ਘੋੜਾ ਰਾਤ ਨੂੰ ਚੁਰਾਉਣਾ ਚਾਹਿਆ। ਉਨ੍ਹਾਂ ਵਿਚੋਂ ਹੀ ਦੋ ਨੇ ਜਦ ਦੋ ਸ਼ੇਰਾਂ ਨੂੰ ਤਾਲਾਬ ਵਿਚੋਂ ਇਸ਼ਨਾਨ ਕਰਨ ਉਪਰੰਤ ਗੁਰ ਟਿਕਾਣੇ ਦੀ ਰਾਖੀ ਕਰਦੇ ਅਤੇ ਪਰਕਰਮਾ ਕਰਦੇ ਡਿੱਠਾ ਤਾਂ ਉਹ ਅਜ਼ਮਤ ਦੇਖ ਮੁੜ ਗਏ, ਪਰ ਦੂਜਿਆਂ ਨੇ ਚੁਰਾ ਹੀ ਲਿਆ। ਘੋੜਾ ਦੂਜਾ

ਕੇ ਉਹ ਲੈ ਗਏ, ਪਰ ਡਰ ਪਿੱਛਾ ਨਾ ਛੱਡੇ। ਆਖ਼ਰ ਇਕ ਢਾਬ 'ਸੀਤਲ ਸਰ' ਪਾਣੀ ਪੀਣ ਲਈ ਰੁਕੇ ਤਾਂ ਪਕੜੇ ਗਏ। ਮਹਾਰਾਜ ਦੇ ਹਜ਼ੂਰ ਪੇਸ਼ ਕੀਤਾ ਤਾਂ ਆਪ ਜੀ ਨੇ ਖਿਮਾ ਬਖ਼ਸ਼ੀ ਅਤੇ ਕਿਹਾ ਕਿ ਤੁਸੀਂ ਕੈਸੇ ਇਨਸਾਨ ਹੋ ਜੋ ਫ਼ਕੀਰਾਂ ਦੀਆਂ ਗੋਦੜੀਆਂ ਵੀ ਨਹੀਂ ਛੱਡਦੇ। ਉਨ੍ਹਾਂ ਧਾੜਵੀਆਂ ਵਿਚੋਂ ਇਕ ਨੂੰ ਇੰਨਾ ਪਛਤਾਵਾ ਲੱਗਾ ਕਿ ਜੰਡ ਦੀ ਇਕ ਟਾਹਣੀ ਲੈ ਕੇ, ਉਸ ਨੂੰ ਤਿੱਖਾ ਕਰਕੇ ਸੰਗਤ ਸਾਹਮਣੇ ਹੀ ਪੇਟ ਵਿਚ ਖਭੋਣ ਲੱਗਾ ਤਾਂ ਮਹਾਰਾਜ ਨੇ ਵਰਜਿਆ ਅਤੇ ਫ਼ਰਮਾਇਆ ਕਿ ਪਛਤਾਵਾ ਹੀ ਅਸਲ ਸਜ਼ਾ ਹੈ। ਉਹ ਚਰਨੀਂ ਢੱਠਾ। ਜੰਡ ਹਰੀ ਹੋ ਗਈ ਅਤੇ ਹੁਣ **ਗੁਰਦੁਆਰਾ ਸੂਲੀ ਸਰ** ਕਰ ਕੇ ਜਾਣੀ ਜਾਂਦੀ ਹੈ। ਦੂਜੇ ਨੇ ਕੰਡਿਆਲੀ ਸੇਜ ਕਰ ਕੇ ਜਾਨ ਦੇ ਦਿੱਤੀ ਸੀ। ਸੂਲੀ ਸਰ ਨੂੰ ਹੀ ਦਮਦਮਾ ਦੀ ਡਿਉੜੀ ਕਹਿੰਦੇ ਹਨ। ਜੋ ਦਮਦਮਾ ਸਾਹਿਬ ਦੇ ਦਰਸ਼ਨਾਂ ਨੂੰ ਜਾਂਦੇ ਹਨ ਉਹ ਟਾਲਾ ਸਾਹਿਬ ਤੇ ਸੂਲੀ ਸਰ ਦੀ ਯਾਤਰਾ ਜ਼ਰੂਰ ਕਰਦੇ ਹਨ।

ਬਰ੍ਹਾ ਪਿੰਡ ਨਿਵਾਸੀਆਂ ਦੇ ਪ੍ਰੇਮ ਦੇ ਖਿੱਚੇ ਗੁਰੂ ਜੀ ਪਿੰਡ ਸਹਾਰਨ ਤੇ ਜੋੜੀਆਂ ਛਪੜੀਆਂ ਤੋਂ ਹੁੰਦੇ ਉੱਥੇ ਗਏ। ਉੱਥੇ ਇਕ ਦਿਨ ਟਿਕ ਕੇ ਆਪ ਜੀ ਬਛੋਆਨ ਚਰਨ ਪਾਏ। ਸ਼ਬਦ ਦੀ ਟੇਕ ਦਾ ਉਪਦੇਸ਼ ਦਿੱਤਾ।

**ਗੋਬਿੰਦਪੁਰ**

ਬਛੋਆਨੇ ਤੋਂ ਗੋਬਿੰਦਪੁਰ ਜਾ ਟਿਕਾਣਾ ਕੀਤਾ। ਉੱਥੇ ਘੋੜਿਆਂ ਲਈ ਹਰਾ ਘਾਹ ਘਾਹੀਏ ਵੱਢਣ ਲੱਗੇ ਤਾਂ ਪਿੰਡ ਵਾਸੀਆਂ ਨੇ ਸੇਵਕਾਂ ਦੇ ਰੰਬੇ ਤੇ ਪੰਡਾਂ ਖੋਹ ਲਈਆਂ। ਮਨਮੁਖ ਜਾਣ ਗੁਰੂ ਜੀ ਅਗਲੇ ਪਿੰਡ ਸਿੰਗਰੇੜੀ ਜਾ ਟਿਕੇ। ਪਿੰਡ ਵਾਸੀਆਂ ਨੇ ਤਨੋਂ-ਮਨੋਂ ਸੇਵਾ ਕੀਤੀ। ਮਹਾਰਾਜ ਦੇ ਸ਼ਾਂਤ-ਚਿੱਤ ਖਿਮਾਸ਼ੀਲ ਸੁਭਾਅ ਦੀ ਸ਼ੋਭਾ ਲਾਗੇ ਚਾਗੇ ਫੈਲ ਗਈ। ਗੋਬਿੰਦਪੁਰ ਦੇ ਵਸਨੀਕਾਂ ਵੀ ਪਛਤਾਵਾ ਕੀਤਾ ਅਤੇ ਆਪਣੇ ਆਪ ਨੂੰ ਲਾਹਨਤਾਂ ਪਾਈਆਂ ਕਿ ਨਗੂਣੀ ਜਿਹੀ ਵਸਤ ਪਿੱਛੇ ਗੁਰੂ ਜੀ ਦੀ ਬਖ਼ਸ਼ਿਸ਼ ਨਾ ਲਈ। ਸਾਰੇ ਟੁਰ ਕੇ ਆਏ ਅਤੇ ਖਿਮਾਂ ਮੰਗੀ। ਪਿੰਡ ਵੱਲੋਂ ਸੱਤ ਭੂਰੇ, ਦੋ ਘੜੇ ਘਿਉ ਅਤੇ ਇਕ ਤੁਰੀ ਚਰੇਗੀ ਘੋੜੀ ਭੇਟ ਵਜੋਂ ਲੈ ਹਾਜ਼ਰ ਹੋਏ। ਗੁਰੂ ਜੀ ਨੇ ਆਪਣੇ ਸੁਭਾਅ ਅਨੁਸਾਰ ਖਿਮਾਂ ਬਖ਼ਸ਼ੀ ਅਤੇ ਪਿੰਡ ਨੂੰ ਸਗੋਂ ਬਖ਼ਸ਼ਿਸ਼ ਦੇ ਦਰ ਆ ਕੇ ਸੂਰਬੀਰ ਹੋਣ ਦਾ ਵਰ ਦਿੱਤਾ। ਇਹ ਵੀ ਫ਼ਰਮਾਇਆ ਕਿ ਬੜਾ ਬੋਲ ਬੋਲਣ ਵਾਲਾ ਖੋਲਾ ਹੋ ਜਾਂਦਾ ਹੈ।

ਕੈਸੇ ਆਚਰਣ ਵਾਲੇ ਸਿੱਖ ਬਣ ਰਹੇ ਸਨ ਕਿ ਲੋਕਾਂ ਲਈ ਉਦਾਹਰਣ ਬਣ ਗਏ। ਅਕਬਰਪੁਰ ਖਡਾਲਾ ਦੇ ਰਹਿਣ ਵਾਲੇ ਭਾਈ ਗੁਲਾਬ ਸਿੰਘ ਜੀ ਦੀ ਸੁੰਦਰਤਾ 'ਤੇ ਉੱਥੋਂ ਦੇ ਹਾਕਮ ਨਬੀ ਬਖ਼ਸ਼ ਦੀ ਬੇਗਮ ਦਿਲ ਦੇ ਬੈਠੀ। ਸਿੱਖ ਆਚਰਣ ਦਾ ਪੱਕਾ ਰਿਹਾ। ਬੇਗਮ ਨੇ ਸਿੱਖ 'ਤੇ ਤੁਹਮਤ ਲਗਵਾ ਕੇ ਪਕੜਵਾ ਦਿੱਤਾ। ਹਾਕਮ ਨੇ ਸਿੱਖ ਨੂੰ ਤਸੀਹੇ ਦਿੱਤੇ ਤੇ ਚਾਕੂਆਂ ਦੀ ਸੇਜ ਵਿਛਾ ਕੇ ਤਹਿਖ਼ਾਨੇ ਵਿਚ ਬੰਦੀ ਪਾ ਦਿੱਤਾ। ਕਲਗੀਧਰ ਉਸ ਸਮੇਂ ਸਾਬੋ ਕੀ ਤਲਵੰਡੀ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਆਪ ਆ ਕੇ ਸਿੱਖ ਨੂੰ ਬਚਾਇਆ ਤੇ ਆਪਣੇ ਘੋੜੇ ਤੇ ਆਪਣੀ ਹੀ ਇਕ ਰਕਾਬ ਵਿਚ ਉਸ ਦਾ ਪੈਰ ਪਾ ਨਾਲ ਲੈ ਗਏ। ਗੁਰੂ ਗੋਬਿੰਦ ਸਿੰਘ ਜੀ ਉਸ ਸਮੇਂ ਗੋਬਿੰਦਪੁਰ ਆਏ ਸਨ।

**ਧਮਤਾਨ** : ਸਿੰਗਰੜੀ ਤੋਂ ਗਾਗਾ ਪੁੱਜ ਕੇ ਢਾਬ ਕਿਨਾਰੇ ਦੀਵਾਨ ਸਜਾਏ। ਫਿਰ ਗੁਰਨੇ, ਲੇਹਲ ਕਲਾਂ ਅਤੇ ਮੂਣਕ ਪਿੰਡਾਂ ਨੂੰ ਤਾਰਦੇ, ਸ਼ਬਦ ਨਾਲ ਜੋੜਦੇ, ਸਿਮਰਨ

ਦ੍ਰਿੜ੍ਹ ਕਰਵਾਉਂਦੇ, ਸੁਲਤਾਨੀਆਂ ਤੋਂ ਵਰਜਦੇ, ਪਕਰੋੜ ਅਤੇ ਘੱਗਰ ਨਦੀ ਦੇ ਪੱਤਣ ਨੂੰ ਪਾਰ ਕਰ ਕੇ ਆਪ ਜੀ ਧਮਤਾਨ ਪੁੱਜੇ।

ਧਮਤਾਨ ਵੀ ਡੇਰਾ ਆਪ ਜੀ ਨੇ ਪੁਰਾਣੇ ਅਖਵਾਂਦੇ ਲਵ ਕੁਸ਼ ਦੇ ਤਾਲਾਬ ਦੇ ਕੰਢੇ ਹੀ ਲਗਾਇਆ। ਮਨੌਤ ਹੈ ਕਿ ਇਸ ਤਾਲਾਬ ਕਿਨਾਰੇ ਹੀ ਲਵ ਕੁਸ਼ ਭਰਾਵਾਂ ਨੇ ਆਪਣੇ ਪਿਤਾ ਸ੍ਰੀ ਰਾਮ ਚੰਦਰ ਜੀ ਦੀ ਭੇਜੀ ਫ਼ੌਜ ਦਾ ਟਾਕਰਾ ਕੀਤਾ ਸੀ ਅਤੇ ਭਾਂਜ ਪਾਈ ਸੀ। ਉੱਥੇ ਦਗੋ ਨਾਮ ਦੇ ਚੌਧਰੀ ਨੇ ਦੁੱਧ ਦੀ ਗਾਗਰ ਭੇਟਾ ਵਜੋਂ ਪੇਸ਼ ਕੀਤੀ ਤਾਂ ਮਹਾਰਾਜ ਨੇ ਫ਼ਰਮਾਇਆ ਕਿ ਇਹ ਸੰਗਤਾਂ ਦੇ ਕੰਮ ਦਾ ਦੁੱਧ ਨਹੀਂ ਹੈ। ਇਹ ਮੁੜ੍ਹੀ ਚਾੜ੍ਹ ਕੇ ਚੋਰੀ ਜ਼ਬਰਦਸਤੀ ਚੋਇਆ ਹੈ। ਦਗੋ ਤੇ ਉਸ ਦੇ ਸਾਥੀਆਂ ਨੇ ਖਿਮਾਂ ਮੰਗੀ ਅਤੇ ਆਪਣੀਆਂ ਮੱਝਾਂ ਦਾ ਤਾਜ਼ਾ ਦੁੱਧ ਚੁਆ ਕੇ ਸੰਗਤਾਂ ਨੂੰ ਛਕਾਇਆ।

ਦਗੋ ਤੇ ਪਿੰਡ ਵਾਸੀ ਛੇੜੀਆਂ ਗਾਈਆਂ ਮੱਝਾਂ ਨੂੰ ਆਪਣੇ ਬਲ ਸਹਾਰੇ ਬਾਹਰ ਪਕੜ ਲੈਂਦੇ ਸਨ। ਜ਼ਬਰਦਸਤੀ ਬੰਨ੍ਹ ਕੇ, ਵੱਛਿਆਂ ਦੇ ਕੁਰਲਾਂਦਿਆਂ ਦੁੱਧ ਚੋ ਲੈਂਦੇ ਸਨ। ਮਹਾਰਾਜ ਨੇ ਐਸੀ ਜ਼ਬਰਦਸਤੀ ਨਾਲ ਇਕੱਤਰ ਕੀਤੀ ਭੇਟਾ ਲੈਣ ਤੋਂ ਇਨਕਾਰ ਕਰ ਦਿੱਤਾ। ਉਹ ਸੱਚ ਦ੍ਰਿੜ੍ਹਾਉਣ ਆਏ ਸਨ ਤੇ ਸਾਡੇ ਲਈ ਪੂਰਨੇ ਕਿ ਭੇਟਾ ਸੁੱਚੀ ਹੋਣੀ ਚਾਹੀਦੀ ਹੈ। ਗੁਰੂ ਪਾਤਸ਼ਾਹ ਨੇ ਸਭ ਨੂੰ ਉਪਦੇਸ਼ ਦਿੰਦੇ ਕਿਹਾ :

"ਸਦਾ ਚੇਤੇ ਰੱਖੋ, ਅਸੀਂ ਇਕ ਬਾਪੂ ਦੇ ਪੁੱਤਰ ਹਾਂ। ਜਦ ਤੱਕ ਪ੍ਰਭੂ ਨੂੰ ਪਿਤਾ ਸਮਾਨ ਨਹੀਂ ਜਾਣਦੇ, ਤਦ ਤੱਕ ਇਹ ਯਕੀਨ ਨਹੀਂ ਬੱਝੇਗਾ ਕਿ ਉਹ ਸਾਡੀ ਬੇਨਤੀ ਸੁਣੇਗਾ। ਜੇ ਉਹ 'ਸਾਂਝਾ ਬਾਪ ਹਮਾਰਾ' ਹੈ ਤਾਂ ਫਿਰ ਸਾਰੇ ਹੀ ਇਕ-ਦੂਜੇ ਦੇ ਭਰਾ ਹਨ। ਕੀ ਇਹ ਸੋਭਦਾ ਹੈ ਕਿ ਆਪਣੇ ਹੀ ਭਰਾ ਦੀ ਵਸਤੂ 'ਤੇ ਹੱਥ ਪਾਈਏ ? ਕੀ ਕੋਈ ਪ੍ਰਭੂ ਤੋਂ ਕੁਝ ਛੁਪਾ ਸਕਦਾ ਹੈ ਜੋ ਸਦਾ ਹਾਜ਼ਰ ਹੈ? 'ਕਰਤੂਤ ਪਸੂ ਕੀ ਮਾਨਸ ਜਾਤ' ਵਾਲੀ ਸਾਡੀ ਦਸ਼ਾ ਬਣ ਗਈ ਹੈ। ਲੋਭ, ਈਰਖਾ ਤੇ ਜਬਰ ਦੀ ਜ਼ਿੰਦਗੀ ਕਦੀ ਕੁਝ ਸਵਾਰ ਨਹੀਂ ਸਕਦੀ। 'ਹੰਸ, ਹੇਤ, ਲੋਭ, ਕੋਪ ਚਾਰੇ ਨਦੀਆਂ ਅੱਗ' ਗੁਰੂ ਨਾਨਕ ਦੇਵ ਜੀ ਨੇ ਦੱਸੀਆਂ ਹਨ। ਸਾਰਾ ਸੰਸਾਰ ਉਨ੍ਹਾਂ ਵਿਚ ਪੈ ਕੇ ਸੜ ਰਿਹਾ ਹੈ। ਬਚੇਗਾ ਉਹ ਹੀ ਜੋ ਸ਼ੁਭ ਕਰਮ ਕਰੇਗਾ। ਕਿਸੇ 'ਤੇ ਜਬਰ ਨਾ ਕਰੋ। ਇਹ ਹੀ ਰਾਹ ਹੈ 'ਪਤਿ ਸੇਤੀ ਘਰ ਜਾਣ ਦਾ।'

ਸਭ ਨੇ ਚਰਨ ਪਕੜ ਲਏ। ਖਿਮਾਂ ਮੰਗੀ। ਦਗੋ ਗੁਰੂ ਜੀ ਨੂੰ ਆਪਣੀ ਹਵੇਲੀ ਲੈ ਗਿਆ ਅਤੇ ਨਿਮਰਤਾ ਧਾਰ ਸੇਵਾ ਕੀਤੀ।

ਧਮਤਾਨ ਹੀ ਵੈਸਾਖੀ ਮਨਾਉਣ ਦਾ ਵਿਚਾਰ ਗੁਰੂ ਜੀ ਨੇ ਕੀਤਾ ਅਤੇ ਸੰਗਤਾਂ ਦੂਰੋਂ-ਦੂਰੋਂ ਦਰਸ਼ਨਾਂ ਨੂੰ ਆਉਣ ਲੱਗੀਆਂ।

**ਮੀਂਹ ਸਾਹਿਬ**

ਪਿਛਲੇ ਸਾਰੇ ਸਫ਼ਰ ਵਿਚ ਭਾਈ ਰਾਮਦੇਵ ਨਾਂ ਦਾ ਇਕ ਸਿੱਖ ਦਿਨ-ਰਾਤ ਦੀ ਪਰਵਾਹ ਨਾ ਕਰਦੇ ਸੇਵਾ ਕਰ ਰਿਹਾ ਸੀ। ਖ਼ਾਸ ਕਰ ਜਲ ਢੋਣ, ਛਿੜਕਾਉਣ ਤੇ ਪਿਲਾਉਣ ਦੀ ਸੇਵਾ ਬਹੁਤ ਕਰਦਾ ਸੀ। ਇੰਨੀ ਸੇਵਾ ਕਰਦਾ ਸੀ ਕਿ ਕਦੀ ਕਿਸੇ ਨੇ ਉਸ ਨੂੰ ਸਿਰ ਤੋਂ ਇੰਨੂੰ ਉਤਾਰਿਆ ਨਹੀਂ ਡਿੱਠਾ ਸੀ। ਕਿਸੇ ਪਾਸੇ ਪਾਣੀ ਦੀ ਥੁੜ੍ਹ ਨਹੀਂ ਸੀ ਰਹਿਣ ਦਿੰਦਾ। ਇੰਨਾ ਚੋਖਾ ਛੜਕਾਉ ਕਰ ਦਿੰਦਾ ਸੀ ਕਿ ਮਹਾਰਾਜ ਨੇ ਇਕ ਦਿਨ

ਬਖ਼ਸ਼ਿਸ਼ ਦੇ ਦਰ ਆ ਕੇ ਫ਼ਰਮਾਇਆ ਕਿ ਤੂੰ ਤਾਂ ਮੀਂਹ ਹੀ ਵਰਸਾ ਦੇਂਦਾ ਹੈਂ। ਉਸਦਾ ਨਾਂ ਹੀ ਮੀਂਹ ਸਾਹਿਬ ਹੋ ਗਿਆ। ਮਹਾਰਾਜ ਨੇ ਆਪਣੇ ਹੱਥੀਂ ਉਸ ਦਾ ਇੰਨੂੰ ਉਤਾਰਿਆ। ਗਾਗਰਾਂ ਦੇ ਭਾਰ ਨਾਲ ਪਏ ਜ਼ਖ਼ਮ ਸਾਫ਼ ਕੀਤੇ ਅਤੇ ਬਖ਼ਸ਼ਿਸ਼ ਉਸ ਨੂੰ ਬਖ਼ਸ਼ੀ। ਉਸ ਨੂੰ ਇਕ ਨਗਾਰਾ, ਝੰਡਾ, ਸੇਲੀ ਤੇ ਇਕ ਬੇਲ ਦੱਖਣੀ ਦੇ ਕੇ ਹੁਕਮ ਕੀਤਾ ਕਿ ਨਗਾਰੇ ਨੂੰ ਬੈਲ 'ਤੇ ਰੱਖ ਕੇ ਪਿੰਡ-ਪਿੰਡ ਹੁਣ ਨਾਮ ਵੰਡੋ ਤੇ ਸੰਗਤਾਂ ਨੂੰ ਸੇਵਾ ਦੀ ਮਹੱਤਤਾ ਦ੍ਰਿੜ ਕਰਾਓ।

ਭਾਈ ਮੀਂਹ ਦੀ ਬਖ਼ਸ਼ਿਸ਼ ਨੇ ਸਿੱਖੀ ਦੇ ਛੱਟੇ ਦੂਰ-ਦੂਰ ਤੱਕ ਮਾਰੇ। ਇਨ੍ਹਾਂ ਹੀ ਪੂਰਬ ਦੇਸ਼ ਵਿਚ ਜਾ ਕੇ ਗੁਰੂ ਸ਼ਬਦ ਦਾ ਪ੍ਰਚਾਰ ਕੀਤਾ। ਗੁਰੂ ਤੇਗ਼ ਬਹਾਦਰ ਜੀ ਦੇ ਆਉਣ ਤੋਂ ਪਹਿਲਾਂ ਜ਼ਮੀਨ ਤਿਆਰ ਕੀਤੀ। ਖ਼ਾਸ ਕਰ ਮੁਰਾਦਾਬਾਦ, ਲਖਨਊ, ਬਾਰਾਬੰਕੀ, ਨਵਾਬ ਗੰਜ ਥਾਵਾਂ 'ਤੇ ਸਿੱਖੀ ਦੇ ਅਸੂਲ ਦ੍ਰਿੜ ਕਰਾਏ। ਗੁਰੂ ਤੇਗ਼ ਬਹਾਦਰ ਜੀ ਉਚੇਚੇ ਤੌਰ 'ਤੇ ਇਨ੍ਹਾਂ ਥਾਵਾਂ ਉੱਤੇ ਗਏ।

ਮੀਂਹ ਸਾਹਿਬ ਦੀ ਚੜ੍ਹਾਈ ਕਰਨ ਪਿੱਛੋਂ ਉਨ੍ਹਾਂ ਦੇ ਪੁੱਤਰਾਂ ਲਖਮੀਰ ਤੇ ਮਗਨੀ ਰਾਮ ਨੇ ਸਿੱਖੀ ਪ੍ਰਚਾਰ ਦਾ ਨਗਾਰਾ ਉਸੇ ਤਰ੍ਹਾਂ ਵਜਾਈ ਰੱਖਿਆ।

ਧਮਤਾਨ ਸਾਹਿਬ ਮਾਲਵੇ ਦਾ ਇਕ ਪ੍ਰਸਿੱਧ ਗੁਰੂ ਅਸਥਾਨ ਵੀ ਬਣ ਗਿਆ। ਗੁਰੂ ਤੇਗ਼ ਬਹਾਦਰ ਜੀ ਹਰ ਪ੍ਰਚਾਰ ਦੌਰੇ ਸਮੇਂ ਧਮਤਾਨ ਸਾਹਿਬ ਆਏ। ਪਹਿਲੀ ਵਾਰੀ ਜਦ ਦਿੱਲੀ ਬੁਲਾਏ ਗਏ ਤਾਂ ਵੀ ਆਪ ਜੀ ਧਮਤਾਨ ਹੀ ਸਨ। ਧਮਤਾਨ ਸਾਹਿਬ ਵਿਚ ਉਸ ਕ੍ਰਿਪਾਨ ਦੇ ਵੀ ਦਰਸ਼ਨ ਹੁੰਦੇ ਹਨ, ਜਿਸ ਨੂੰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਗਾਤਰੇ ਵਿਚੋਂ ਉਤਾਰ ਕੇ ਬਾਬਾ ਬੰਦਾ ਸਿੰਘ ਜੀ ਨੂੰ ਦੇਣਾ ਚਾਹਿਆ ਸੀ, ਪਰ ਖਾਲਸੇ ਨੇ ਪੰਥ ਦਾ ਹੱਕ ਹੈ, ਆਖ ਕੇ ਨਹੀਂ ਦੇਣ ਦਿੱਤੀ ਸੀ। ੨੨੫੦ ਵਿਘੇ ਜ਼ਮੀਨ ਵੀ ਇਸ ਗੁਰਦੁਆਰੇ ਨਾਲ ਹੈ।

**ਬਖ਼ਸ਼ਿਸ਼ਾਂ ਦਾ ਸੰਖੇਪ ਜਿਹਾ ਵੇਰਵਾ**

ਗੁਰੂ ਹਰਿਗੋਬਿੰਦ ਜੀ ਨੇ ਕੀਰਤਪੁਰ ਟਿਕ ਕੇ ਸਿੱਖੀ ਪ੍ਰਚਾਰ ਵੱਲ ਉਚੇਚਾ ਧਿਆਨ ਦਿੱਤਾ ਸੀ ਅਤੇ ਬਾਬਾ ਗੁਰਦਿੱਤਾ ਜੀ ਨੂੰ ਜਦ ਬਾਬਾ ਸ੍ਰੀ ਚੰਦ ਜੀ ਦੀ ਝੋਲੀ ਵਿਚ ਪਾਇਆ ਸੀ ਤਾਂ ਇਕ ਸਦੀ ਦੀ ਕੁੜੱਤਣ ਮੁੱਕ ਗਈ ਸੀ। ਉਦਾਸੀ ਮਹਾਤਮਾਵਾਂ ਨੇ ਸਿੱਖੀ ਆਦਰਸ਼ ਦ੍ਰਿੜ੍ਹਾਉਣ ਦਾ ਕਾਰਜ ਆਪਣੇ ਜ਼ਿੰਮੇ ਲੈ ਲਿਆ ਸੀ ਅਤੇ ਬਾਬਾ ਗੁਰਦਿੱਤਾ ਜੀ ਦੀ ਅਗਵਾਈ ਹੇਠਾਂ ਖ਼ੂਬ ਜਥੇਬੰਦ ਵੀ ਹੋ ਗਿਆ ਸੀ। ਦਸ ਵੱਡੀਆਂ ਮੂਹੀਆਂ (ਸ਼੍ਰੇਣੀਆਂ) ਉਦਾਸੀ ਸੰਪਰਦਾਵਾਂ ਦੀਆਂ ਪ੍ਰਸਿੱਧ ਹਨ, ਜਿਨ੍ਹਾਂ ਵਿਚੋਂ ਚਾਰ ਨੂੰ ਧੂਏਂ ਅਤੇ ਛੇ ਨੂੰ ਬਖ਼ਸ਼ਿਸ਼ਾਂ ਕਰਕੇ ਜਾਣਿਆ ਜਾਂਦਾ ਹੈ। ਚਾਰਾਂ ਹੀ ਧੂਆਂ ਦੇ ਮੁਖੀ ਬਾਲੂ ਹਸਨਾ ਜੀ, ਸ੍ਰੀ ਅਲਮਸਤ ਜੀ, ਬਾਬਾ ਫੂਲ ਜੀ ਅਤੇ ਬਾਬਾ ਗੋਇੰਦ ਜੀ ਦੇਵ ਨੇਤ ਨਾਲ ਕਸ਼ਮੀਰ ਅਤੇ ਸ੍ਰੀਨਗਰ ਦੇ ਹੀ ਸਨ ਅਤੇ ਉਨ੍ਹਾਂ ਹਿੰਦੁਸਤਾਨ ਦੀ ਹਰ ਨੁੱਕਰ ਅਤੇ ਬਾਹਰ ਸਿੱਖੀ ਨਿਸ਼ਾਨ ਝੁਲਾਇਆ। ਗੁਰੂ ਉਦਾਸੀਨ ਮਤ ਦਰਪਨ ਦੇ ਪੰਨਾ ੧੪ 'ਤੇ ਲਿਖਿਆ ਹੈ :

**ਸਨਕਾਦਿਕ ਚਾਰੋਂ ਅਵਤਾਰਾ।**
**ਸ੍ਰੀਨਗਰ ਕਸ਼ਮੀਰ ਮੇ ਧਾਰਾ।**

**ਸ੍ਰੀ ਅਲਮਸਤ ਔਰ ਬਾਲੂ ਹਸਨਾ।**
**ਗੌੜ ਬਿਪ੍ਰ ਸੁਤ ਜਾਨੋ ਜਸਨਾ।**
**ਗੋਂਦ ਫੂਲ ਖਤ੍ਰੀ ਸੁਤ ਜਾਨੋਂ।**
**ਸ੍ਰੀਨਗਰ ਕੋ ਸ਼ਾਹ ਬਖਾਨੋਂ।**

ਛੇ ਬਖ਼ਸ਼ਿਸ਼ਾਂ, ਭਾਈ ਭਗਤ ਭਗਵਾਨ ਜੀ ਦੀ, ਭਾਈ ਸੁਥਰੇ ਸ਼ਾਹ ਦੀ, ਭਾਈ ਸੰਗਤਿ ਸਾਹਿਬ ਜੀ ਦੀ, ਭਾਈ ਮੀਹਾਂ ਸਾਹਿਬ ਜੀ ਦੀ, ਭਾਈ ਬੱਖਤ ਮੱਲ ਜੀ ਦੀ ਅਤੇ ਭਾਈ ਜੀਤ ਮੱਲ ਜੀ ਦੀ ਵੱਖ-ਵੱਖ ਗੁਰੂ ਸਾਹਿਬ ਦੇ ਸਮੇਂ ਹੋਂਦ ਵਿਚ ਆਈਆਂ ਅਤੇ ਪ੍ਰਚੱਲਤ ਹੋਈਆਂ। ਭਗਤ ਭਗਵਾਨ ਨੂੰ ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ ਜੀ ਨੇ ਕੀਤੀ ਸੀ ਅਤੇ ਪੂਰਬ ਦੇਸ਼ ਉਪਦੇਸ਼ ਕਰਨ ਦੀ ਆਗਿਆ ਕੀਤੀ ਸੀ। ਇਹ ਬੋਧ ਗਯਾ ਦੇ ਜੰਮਪਲ ਕਹੇ ਜਾਂਦੇ ਹਨ। ਪੂਰਬੀ ਭਾਰਤ ਵਿਚ ਭਗਤ ਭਗਵਾਨ ਜੀ ਦੀ ਬਖ਼ਸ਼ ਦੇ ਤਿੰਨ ਸੌ ਅੱਠ ਡੇਰੇ ਬਣੇ ਹੋਏ ਹਨ।

ਦੂਜੀ ਬਖ਼ਸ਼ ਜੋ ਸੁਥਰੇ ਸ਼ਾਹ ਜੀ ਦੀ ਹੈ, ਗੁਰੂ ਹਰਿਗੋਬਿੰਦ ਜੀ ਦੀ ਬਖ਼ਸ਼ਿਸ਼ ਨਾਲ ਹੋਂਦ ਵਿਚ ਆਈ ਸੀ। ਗੁਰੂ ਹਰਿਗੋਬਿੰਦ ਜੀ ਜਦ ਕਸ਼ਮੀਰ ਜਾਂਦੇ ਬਾਰਾਮੂਲਾ ਪਧਾਰੇ ਸਨ ਤਾਂ ਇਕ ਬਾਲਕ ਨੂੰ ਰਾਹ ਵਿਚ ਪਿਆ ਦੇਖ ਫ਼ਰਮਾਇਆ ਸੀ : 'ਕੇਹਾ ਸੁਥਰਾ ਬਾਲ ਪਿਆ ਹੈ। ਚੁਕ ਕੇ ਸਾਂਭੋ ਤੇ ਪਾਲਣ ਦਾ ਪ੍ਰਬੰਧ ਕਰੋ।' ਇਹ ਹੀ ਬਾਲਕ ਵੱਡਾ ਹੋ ਕੇ ਸੁਥਰੇ ਸ਼ਾਹ ਬਣਿਆ ਤਾਂ ਫਿਰ ਇਨ੍ਹਾਂ ਦੀ ਸੰਸਥਾ ਸੁਥਰੇ ਸ਼ਾਹ ਦੀ ਬਖ਼ਸ਼ ਕਰਕੇ ਪ੍ਰਸਿੱਧ ਹੋਈ। ਆਪ ਜੀ ਨੇ ਵੱਡੇ ਹੋ ਕੇ ਕਉਤਕੀ ਤੇ ਵਿਲਾਸੀ ਢੰਗ ਨਾਲ ਪ੍ਰਚਾਰ ਕੀਤਾ ਅਤੇ ਆਖੇ ਬਚਨ ਸਤ ਹੁੰਦੇ। ਬੜੇ ਖੁਲ੍ਹੇ-ਡੁਲ੍ਹੇ ਸ਼ਬਦਾਂ ਵਿਚ ਸਿੱਖੀ ਸਿਧਾਂਤ ਸਮਝਾਂਦੇ ਸਨ। ਕਈ ਮੂੰਹ ਚੜ੍ਹੇ ਵਾਕ ਵੀ ਉਨ੍ਹਾਂ ਦੇ ਪ੍ਰਚੱਲਤ ਹੋ ਗਏ। ਜਿਵੇਂ ਸਦਾ ਫਲਾਉਣੀ ਵਿਚ ਆ ਹੀ ਜੋ ਕਾਰਜ ਕਰਦੇ ਸਨ, ਉਨ੍ਹਾਂ ਨੂੰ ਹਉਮੈ ਤਜਣ ਲਈ ਕੈਸੀ ਚੋਟ ਮਾਰੀ ਹੈ :

**ਸ਼ਾਬਾਸ਼ ਪੱਟੇ, ਸ਼ਾਬਾਸ਼ ਮੁਠੇ, ਸ਼ਾਬਾਸ਼ ਲੀਤੇ ਲੁੱਟ।**
**ਸ਼ਾਬਾਸ਼ ਦਾ ਮਾਰਿਆ 'ਸੁਥਰਿਆ', ਕਹੀਂ ਨਾ ਲਹਿਸੈਂ ਛੁੱਟ।**

ਗੁਰੂ ਹਰਿਗੋਬਿੰਦ ਜੀ ਸਬੰਧੀ ਬਹੁਤ ਸੋਹਣੀ ਅੱਠਾਂ ਪਉੜੀਆਂ ਦੀ ਵਾਰ ਵੀ ਉਨ੍ਹਾਂ ਲਿਖੀ। ਇਕ ਪਉੜੀ ਦੇ ਸ਼ਬਦ ਹਨ :

**"ਓਹ ਚਾਕਰ ਵਡੀ ਠਉਰ ਦਾ, ਕਰਨੀ ਹੈ ਪੂਰਾ।**
**ਘੋੜਾ ਉਸ ਦਾ ਲੱਖ ਦਾ, ਹਥਿਆਰੀਂ ਸੂਰਾ।**
**ਘਾਓਂ ਨ ਖਾਇ ਮਗਰ ਵਿਚ, ਸਨਮੁਖਿ ਮਗਰੂਰਾ।**
**ਖਵਈਆ ਸਾੜ੍ਹੇ ਦੁਧ ਦਾ, ਕਦੇ ਖਾਇ ਨਾ ਕੂਰਾ।**
**ਸਭੇ ਗਲਾਂ ਊਣੀਆਂ, ਨਾਓਂ ਤੇਰਾ ਪੂਰਾ।। ੬।।**

ਇਸ ਬਖ਼ਸ਼ ਨੇ ਬਹੁਤਾ ਪ੍ਰਚਾਰ ਪੱਛਮੀ ਪੰਜਾਬ, ਸਿੰਧ, ਅਫ਼ਗਾਨਿਸਤਾਨ ਆਦਿ ਦੇਸ਼ਾਂ ਵਿਚ ਕੀਤਾ।

ਤੀਜੀ ਬਖ਼ਸ਼ ਸੰਗਤ ਸਾਹਿਬ ਦੀ ਸਾਹਿਬ ਗੁਰੂ ਹਰਿ ਰਾਇ ਜੀ ਦੀ ਥਾਪੀ ਹੋਈ ਹੈ। ਆਪ ਜੀ ਨੇ ਹੀ ਫੇਰੂ ਦੇ ਸਿੱਖ ਹੋਣ ਦਾ ਬਚਨ ਕੀਤਾ ਸੀ। ਫੇਰੂ ਜੀ ਕਿਰਤ ਵੀ ਕਰਦੇ ਸਨ ਅਤੇ ਸੇਵਾ ਵਿਚ ਜੁਟੇ ਰਹਿੰਦੇ ਸਨ। ਇਕ ਵਾਰੀ ਜਦ ਇਕ ਸਿੱਖ ਨੂੰ ਕੁਵੇਲੇ

ਆਉਣ 'ਤੇ ਕੇਵਲ ਮਿੱਸੀ ਰੋਟੀ ਹੀ ਦਿੱਤੀ ਤਾਂ ਉਸ ਕਹਿ ਦਿੱਤਾ ਕਿ :

**ਹੇ ਫੇਰੂ ! ਲੰਗਰ ਕਾਣਾ ਕੀਆ।**
**ਖਾਇ ਪ੍ਰਸ਼ਾਦ ਮੈਂ ਤ੍ਰਿਪਤ ਨ ਥੀਆ।**

ਤਾਂ ਭਾਈ ਸਾਹਿਬ ਨੇ ਉਸ ਸਿੱਖ ਨੂੰ ਹੱਥ ਜੋੜ ਕਿਹਾ ਸੀ, "ਮਮ ਏਕ ਆਂਖ ਕਾਨੀ ਕਰੋ, ਗੁਰ ਲੰਗਰ ਰੱਖੋ ਬਹਾਲਾ।' ਉਨ੍ਹਾਂ ਦੀ ਇਕ ਅੱਖ ਖ਼ਰਾਬ ਹੋ ਗਈ, ਪਰ ਲੰਗਰ ਨੂੰ ਆਂਚ ਨਾ ਆਉਣ ਦਿੱਤੀ। ਉਸ ਦੇ ਸੇਵਾ ਪਾਲਣ 'ਤੇ ਖ਼ੁਸ਼ ਹੋ ਕੇ ਗੁਰੂ ਹਰਿ ਰਾਇ ਜੀ ਨੇ ਗੁਰਬਾਣੀ ਦੀ ਪੋਥੀ, ਮਾਲਾ ਤੇ ਮਜੀਠੀ ਚੋਲਾ ਬਖ਼ਸ਼ਿਆ ਅਤੇ ਫ਼ਰਮਾਇਆ ਸੀ, 'ਮਮ ਖੀਸਾ, ਖਰਚੇ ਕਰੁ ਤੇਰਾ' ਭਾਵ 'ਜੇਬ ਸਾਡੀ ਤੇ ਹੱਥ ਤੁਹਾਡਾ ਹੈ। ਨਿਸ਼ੰਗ ਹੋ ਕੇ ਖ਼ਰਚ ਖਵਾਉ।'

ਗੁਰੂ ਤੇਗ਼ ਬਹਾਦਰ ਜੀ ਨੇ ਇਨ੍ਹਾਂ ਦੀ ਕਰਣੀ ਦੇਖ ਕੇ ਹੀ ਫ਼ਰਮਾਇਆ ਸੀ :

**ਭਾਈ ਫੇਰੂ ਤੇਰੀ ਸਚੀ ਦਾਹੜੀ।**
**ਭਾਈ ਫੇਰੂ ਤੇਰੀ ਸੇਵਾ ਗਾਹੜੀ।**
**ਭਾਈ ਫੇਰੂ ਤੇਰੀ ਕਰਣੀ ਸਾਰੀ।**
**ਭਾਈ ਫੇਰੂ ਜਗ ਤੁਲਹਾ ਭਾਰੀ।**
**ਭਾਈ ਫੇਰੂ ਤੇਰੇ ਤੋਂ ਸਤਿਗੁਰੂ ਬਲਿਹਾਰੀ।**

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਨ੍ਹਾਂ ਦੀ ਨਿਸ਼ਕਾਮਤਾ 'ਤੇ ਖ਼ੁਸ਼ ਹੋ ਕੇ 'ਅਬ ਤੋ ਖੀਸਾ ਭੀ ਹੁਇ ਤੋਹੀ', ਫ਼ਰਮਾਇਆ ਸੀ। ਇਨ੍ਹਾਂ ਦੀਆਂ ਰਚਨਾਵਾਂ ਵੀ ਪ੍ਰਚੱਲਤ ਹਨ। ਉਨ੍ਹਾਂ ਦੀ ਬ੍ਰਿਹੋਂ ਦਰਸਾਂਦੀਆਂ ਦੋ ਤੁਕਾਂ ਹਨ :

**ਤੈਂ ਜੇਹਾ ਸਾਨੂੰ ਹੋਰ ਨ ਕੋਈ, ਅਸੀਂ ਢੂੰਡੀ ਵਣੀ ਵਣੀ।**
**ਫੇਰੂ ਜਾਨ ਸਜਨ ਤੋਂ ਵਾਰੀ, ਤਾਂ (ਤੇ) ਭਲੀ ਬਣੀ।**
**ਨੇਹੁ ਲਗਾ, ਲਗਿ ਟੁਟਦਾ ਨਾਹੀ,**
**ਸਭ ਬਾਝਹੁ ਗਲਾਂ ਊਣੀਆਂ।**
**'ਫੇਰੂ' ਜਿਉਂਦਿਆਂ ਨਿਹੁ ਵਿਸਰੇ ਨਾਹੀ,**
**ਮੁਇਆਂ ਵੀ ਦੂਣ ਚਉਣੀਆਂ।। ੧।।**

ਇਸ ਬਖ਼ਸ਼ ਨੇ ਬਹੁਤਾ ਪ੍ਰਚਾਰ ਮਾਝੇ ਵਿਚ ਕੀਤਾ। ਚੌਥੀ ਬਖ਼ਸ਼, ਭਾਈ ਮੀਹਾਂ ਜੀ ਦੀ ਹੈ, ਜੋ ਗੁਰੂ ਤੇਗ਼ ਬਹਾਦਰ ਜੀ ਦੀ ਸਾਜੀ ਸਵਾਰੀ ਹੈ। ਭਾਈ ਨੰਦ ਲਾਲ ਜੀ ਨੂੰ ਗੁਰੂ ਹਰਿਗੋਬਿੰਦ ਜੀ ਨੇ 'ਸੋਹਣਾ' ਦਾ ਖ਼ਤਾਬ ਬਖ਼ਸ਼ਿਆ ਸੀ ਅਤੇ ਉਨ੍ਹਾਂ ਦੇ ਹੀ ਵੱਡੇ ਪੁੱਤਰ ਰਾਮ ਦੇਵ ਜੀ ਸਨ, ਜਿਨ੍ਹਾਂ ਦੀ ਅਣਥੱਕ ਸੇਵਾ ਦੇਖ ਗੁਰੂ ਤੇਗ਼ ਬਹਾਦਰ ਜੀ ਨੇ 'ਮੀਂਹ ਸਾਹਿਬ' ਦਾ ਵਰ ਦਿੱਤਾ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਇਨ੍ਹਾਂ ਦੇ ਪਾਣੀ ਪਿਲਾਉਣ, ਛਿੜਕਾਉਣ ਤੇ ਇਸ਼ਨਾਨ ਕਰਾਉਣ ਦੀ ਸੇਵਾ 'ਤੇ ਹੀ ਰੀਝ ਫ਼ਰਮਾਇਆ ਸੀ, "ਭਾਈ ਰਾਮ ਦੇਵਾ ! ਤੂੰ ਤਾਂ ਸੱਚਮੁੱਚ ਦਾ ਮੀਂਹ ਵਰਸਾ ਦਿੱਤਾ। ਸੋ ਅੱਜ ਤੋਂ ਤੂੰ ਸਾਡਾ 'ਮੀਹਾਂ' ਹੀ ਹੋਇਆ। ਹੁਣ ਤੂੰ ਨਾਮ-ਬਾਣੀ ਦੇ ਅੰਮ੍ਰਿਤ ਦੀ ਵਰਖਾ ਭੀ ਕੀਤਾ ਕਰ।" ਮਹਿਮਾ ਪ੍ਰਕਾਸ਼ ਅਨੁਸਾਰ ਇਕ ਦੱਖਣੀ ਬੈਲ ਵੀ ਦਿੱਤਾ ਅਤੇ 'ਤਿਸ ਨੂੰ ਦੀਆ ਨਗਾਰਾ ਨਾਮ ਕਾ ਝੰਡਾ ਗੁਰ ਸ਼ਬਦ ਪ੍ਰਮਾਨਾ।' ਗੁਰੂ ਗੋਬਿੰਦ ਸਿੰਘ

ਜੀ ਦੇ ਦਰਬਾਰ ਇਕ ਵਾਰੀ ਭਾਈ ਮੀਹਾਂ ਜੀ ਨਗਾਰਾ ਵਜਾਂਦੇ ਹੀ ਚਲੇ ਗਏ। ਮਹਾਰਾਜ ਨੇ ਨਗਾਰਾ, ਬੈਲ ਤੇ ਝੰਡਾ ਖੋਹਣ ਦਾ ਹੁਕਮ ਦਿੱਤਾ। ਆਪ ਜੀ ਨੇ ਰਤਾ ਵੀ ਮੱਥੇ ਵੱਟ ਨਾ ਪਾਇਆ, ਸਗੋਂ ਜਦ ਮਹਾਰਾਜ ਨੇ ਪੁੱਛਿਆ ਕਿ ਕਿੱਥੇ ਹੈ ਨਗਾਰਾ, ਝੰਡਾ ਤੇ ਬੈਲ ਦੱਖਣੀ ਤਾਂ ਆਪ ਜੀ ਨੇ ਨਿਮਰਤਾ ਸਹਿਤ ਕਿਹਾ, "ਸੱਚੇ ਪਾਤਸ਼ਾਹ ! ਤੁਸਾਂ ਬਖ਼ਸ਼ੇ ਸਨ, ਤੁਸਾਂ ਆਪ ਹੀ ਵਾਪਸ ਲੈ ਲਏ ਹਨ। ਦਾਤੇ ਨੇ ਆਪਣੀ ਵਸਤ ਸਾਂਭ ਲਈ। ਸੇਵਕ ਨੂੰ ਤਾਂ ਰਜ਼ਾ ਵਿਚ ਹੀ ਰਹਿਣਾ ਬਣਦਾ ਹੈ।" ਦਸਮੇਸ਼ ਪਿਤਾ ਨੇ ਨਾ ਸਿਰਫ਼ ਨਗਾਰਾ ਤੇ ਨਿਸ਼ਾਨ ਸਾਹਿਬ ਵਾਪਸ ਕੀਤੇ, ਸਗੋਂ ਇਕ ਸ੍ਰੀ ਸਾਹਿਬ, ਇਕ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਤੇ ਆਪਣੇ ਸੀਸ ਪਰ ਸਜਾਏ ਦਸਤਾਰੇ ਨਾਲੋਂ ਲਾਹ ਕੇ ਅੱਧਾ ਦਸਤਾਰਾ ਵੀ ਬਖ਼ਸ਼ਿਆ। ਨਾਲੇ ਮੀਹਾਂ ਨਾਮ ਤੇ 'ਸਾਹਿਬ' ਖ਼ਿਤਾਬ ਵਧਾਇਆ। ਇਸ ਬਖ਼ਸ਼ ਨੇ ਮਾਲਵਾ, ਦੁਆਬਾ ਵਿਚ ਵਿਚਰ ਕੇ ਸਿੱਖੀ ਦੇ ਝੰਡੇ ਝੁਲਾਏ।

ਪੰਜਵੀਂ ਬਖ਼ਸ਼ ਬੱਖ਼ਤ ਮੱਲੀਏ ਵੀ ਗੁਰੂ ਹਰਿ ਰਾਇ ਪਾਤਸ਼ਾਹ ਦੀ ਥਾਪੀ ਹੋਈ ਹੈ। ਜਦ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਸੋਧਿਆ ਤਾਂ ਬਖ਼ਤ ਮੱਲ ਜੀ ਮਹੱਲਾਂ ਵਿਚ ਜਾ ਵੜੇ ਅਤੇ ਵੀਣੀਆਂ ਵਿਚ ਚੂੜੀਆਂ ਅਤੇ ਨੱਥ ਨੱਕ ਪਾ ਲਈ। ਮਹਾਰਾਜ ਨੇ ਬਖ਼ਸ਼ ਦਿੱਤੇ। ਇਸ ਬਖ਼ਸ਼ ਨੇ ਕਾਬਲ, ਬਹਾਵਲਪੁਰ ਅਤੇ ਸਿੰਧ ਵਿਚ ਸਿੱਖੀ ਪ੍ਰਚਾਰ ਕੀਤਾ।

ਛੇਵੀਂ ਬਖ਼ਸ਼ ਜੀਤ ਮਲੀਏ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਥਾਪੀ ਸੀ। ਜਦ ਮਸੰਦਾਂ ਨੂੰ ਅਨੰਦਪੁਰ ਸੱਦਿਆ ਗਿਆ ਤਾਂ ਜੀਤ ਮੱਲੀਆਂ ਵਿਰੁੱਧ ਕੋਈ ਸ਼ਿਕਾਇਤ ਨਾ ਨਿਕਲੀ। ਉਹ ਗੁਰਮਤਿ ਦੇ ਸੱਚੇ ਪ੍ਰਚਾਰਕ ਸਨ। ਇਸੇ ਗੁਰਮਤਾਈ ਕਾਰਨ ਹੀ ਮਹਾਰਾਜ ਨੇ ਇਨ੍ਹਾਂ ਨੂੰ ਪ੍ਰਚਾਰ ਕਰਨ ਦੇ ਅਧਿਕਾਰ ਬਖ਼ਸ਼ੇ। ਇਨ੍ਹਾਂ ਦਾ ਪ੍ਰਚਾਰ ਖੇਤਰ ਫ਼ਤਿਹਪੁਰ (ਯੂ.ਪੀ.) ਸੀ।






# ਅਨੰਦਪੁਰੀ ਉਸਾਰੀ

੧੬੬੫ ਦੀ ਵੈਸਾਖੀ ਦਾ ਮੇਲਾ ਧਮਤਾਨ ਹੀ ਕਰਕੇ ਗੁਰੂ ਤੇਗ਼ ਬਹਾਦਰ ਜੀ ਖਰਕ ਭੂਰਾ, ਖਟਕੜ, ਘੁੜਾਮ, ਲਖਨੌਰ ਆਦਿ ਪਿੰਡਾਂ ਵਿਚ ਹੁੰਦੇ ਤੇ ਸੰਗਤਾਂ ਕਾਇਮ ਕਰਦੇ, ਕੇਂਦਰ ਥਾਪਦੇ, ਸਿੱਖਾਂ ਨੂੰ ਪ੍ਰੇਰਨਾ ਕਰਦੇ ਲੋਕ-ਭਲਾਈ ਦੇ ਕਾਰਜ ਨਿਭਾਉਂਦੇ ਅਤੇ ਉਤਸ਼ਾਹ ਬਖ਼ਸ਼ਦੇ ਅਪ੍ਰੈਲ ਦੇ ਦੂਜੇ ਹਫ਼ਤੇ ਕੀਰਤਪੁਰ ਪੁੱਜ ਗਏ।

**ਧਮਤਾਨ ਤੋਂ ਕੀਰਤਪੁਰ**

ਕੀਰਤਪੁਰ ਉਨ੍ਹਾਂ ਦੇ ਵੱਡੇ ਭਰਾ ਬਾਬਾ ਸੂਰਜ ਮੱਲ ਜੀ ਅਤੇ ਉਨ੍ਹਾਂ ਦੇ ਬੇਟਿਆਂ ਦੀਪ ਚੰਦ ਅਤੇ ਨੰਦ ਚੰਦ ਜੀ ਨੇ ਬਹੁਤ ਆਦਰ ਦਿੱਤਾ।

ਦੂਰ-ਦ੍ਰਿਸ਼ਟੀ ਵਾਲੇ ਗੁਰੂ ਤੇਗ਼ ਬਹਾਦਰ ਜੀ ਦੇਖ ਰਹੇ ਸਨ ਕਿ ਕੀਰਤਪੁਰ ਟਿਕਾਣਾ ਨਵੇਂ ਬਦਲੇ ਹਾਲਾਤ ਵਿਚ ਲਾਹੇਵੰਦ ਸਾਬਤ ਨਹੀਂ ਹੋਵੇਗਾ। ਉਹ ਐਸਾ ਅਸਥਾਨ ਚਾਹੁੰਦੇ ਸਨ ਜੋ ਕੁਝ ਦੁਰੇਡਾ ਵੀ ਹੋਵੇ, ਨਵੇਕਲਾ ਵੀ ਹੋਵੇ, ਜਿੱਥੇ ਕਿਸੇ ਪ੍ਰਕਾਰ ਦੀ ਸ਼ਰੀਕੇ ਦੇ ਸਾੜੇ ਦੀ ਅੱਗ ਨਾ ਹੋਵੇ, ਕੋਈ ਦੇਖ ਨਾ ਜਲੇ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਅਨੰਦਪੁਰ ਦੀ ਉਸਾਰੀ ਦਾ ਸੰਕਲਪ**

**ਸੁਖ ਸ਼ੋ ਬਾਸ ਕਰਹਿ ਨਿਜ ਪੁਰਿ ਮੈ,**
**ਮਤਸਰ ਤੇ ਨ ਤਪੈ ਕੋ ਉਰ ਮੈ।**

ਪਹਾੜੀਆਂ ਨਾਲ ਘਿਰਿਆ ਵੀ ਹੋਵੇ, ਕੁਦਰਤੀ ਨਜ਼ਾਰਿਆਂ ਨਾਲ ਰਮਣੀਕ ਵੀ ਹੋਵੇ ਅਤੇ ਰਣਨੀਤੀ ਅਨੁਸਾਰ ਅਗੰਮ, ਅਡਿੱਗ ਅਤੇ ਅਜਿੱਤ ਵੀ ਹੋਵੇ :

**ਕਰਨੀ ਭਵਿਖਯਤ ਜਾਨੀ।**
**ਅਵਿਨੀ ਰਵਨੀ ਪਿਖਿਯ ਮਹਾਨੀ।**
**ਤਿਸ ਥਲ ਮਹਿ ਕੀਨਸਿ ਗੁਰ ਡੇਰਾ।**

*(ਰਾਸ ੧੧, ਅੰਸ ੨੭)*

ਇਹ ਸੀ ਨਿਰਾਲੀ ਦੇਣ ਜੋ ਗੁਰੂ ਤੇਗ਼ ਬਹਾਦਰ ਜੀ ਨੇ ਅਨੰਦਪੁਰ ਦੀ ਸ਼ਕਲ ਵਿਚ ਪੰਥ ਨੂੰ ਦਿੱਤੀ।

ਇਰਦ-ਗਿਰਦ ਪਹਾੜੀਆਂ 'ਤੇ ਆਪੂੰ ਜਾ ਕੇ ਗੁਰੂ ਜੀ ਐਸੇ ਟਿਕਾਣੇ ਦੀ ਭਾਲ

ਵਿਚ ਲੱਗੇ ਹੋਏ ਸਨ ਕਿ ਖ਼ਬਰ ਪੁੱਜੀ ਕਿ ੧੩ ਮਈ, ੧੬੬੫ ਨੂੰ ਰਾਜਾ ਤਾਰਾ ਚੰਦ ਦਾ ਬੇਟਾ ਦੀਪ ਚੰਦ ਚੜ੍ਹਾਈ ਕਰ ਗਿਆ ਹੈ। ਇਹ ਯਾਦ ਰਹੇ ਕਿ ਰਾਜਾ ਤਾਰਾ ਚੰਦ ਉਨ੍ਹਾਂ ਬਵੰਜਾ ਰਾਜਿਆਂ ਵਿਚੋਂ ਇਕ ਸੀ, ਜਿਸ ਨੂੰ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਗਵਾਲੀਅਰ ਕਿਲ੍ਹੇ ਤੋਂ ਰਿਹਾਅ ਕਰਵਾਇਆ ਸੀ। ਉਸ ਦਾ ਸਾਰਾ ਖ਼ਾਨਦਾਨ ਹੀ ਗੁਰੂ ਘਰ ਦਾ ਰਿਣੀ ਸੀ। ਦੀਪ ਚੰਦ ਦੀ ਗੁਰੂ ਘਰ 'ਤੇ ਸ਼ਰਧਾ ਅਪਾਰ ਸੀ। ਰਾਣੀ ਨੇ ਉਚੇਚਾ ਸੁਨੇਹਾ ਭੇਜਿਆ ਕਿ ਉਸ ਦੇ ਪਤੀ ਦੀ ਅੰਤਮ ਕਿਰਿਆ ਦੀ ਰਸਮ 'ਤੇ ਗੁਰੂ ਜੀ ਜ਼ਰੂਰ ਪੁੱਜਣ। ਗੁਰੂ ਤੇਗ ਬਹਾਦਰ ਜੀ ਬਿਲਾਸਪੁਰ ਪੁੱਜੇ। ਭੋਗ ਦੀ ਰਸਮ ਤੋਂ ਬਾਅਦ ਨੌਵੇਂ ਪਾਤਸ਼ਾਹ ਨੇ ਕਹਿਲੂਰ ਦਾ ਇਲਾਕਾ ਖ਼ਰੀਦਣ ਦੀ ਗੱਲ ਕੀਤੀ ਤਾਂ ਰਾਣੀ ਖੀਵੀ ਹੋ ਗਈ। ਉਸ ਮਾਖੋਵਾਲ ਦਾ ਪਿੰਡ ਭੇਟ ਕਰਨਾ ਚਾਹਿਆ, ਪਰ ਮਹਾਰਾਜ ਨੇ ਨੀਤੀ ਤੇ ਆਉਣ ਵਾਲੇ ਹਾਲਾਤ ਨੂੰ ਮੁੱਖ ਰੱਖਦਿਆਂ ਬਗ਼ੈਰ ਮੁੱਲ ਤਾਰੇ ਥਾਂ ਲੈਣ ਤੋਂ ਇਨਕਾਰ ਕੀਤਾ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਬਿਲਾਸਪੁਰ ਦੇ ਰਾਜੇ ਦੀਪ ਚੰਦ ਦੀ ਮੌਤ**

> **ਜ਼ਰ ਖਰੀਦ ਕਰ ਪਟੇ ਲਿਖਾਏ।**
> **ਲੈ ਸਤਿਗੁਰ ਨਿਜ ਨਿਕਟ ਰਖਾਏ।**

ਕਿਉਂਕਿ ਉਹ ਜਾਣਦੇ ਸਨ ਕਿ ਪਿਛੋਂ ਬਿਖੇੜੇ ਉੱਠਦੇ ਹਨ। ਰਾਜਾ ਦੀਪ ਚੰਦ ਦੇ ਪੁੱਤਰ ਅਜਮੇਰ ਚੰਦ ਨੇ ਬਿਖੇੜੇ ਪਾਏ ਵੀ। ਗੁਰੂ ਤੇਗ ਬਹਾਦਰ ਜੀ ਨੇ ੫੦੦ ਰੁਪਏ ਦੇ ਕੇ ਮਾਖੋਵਾਲ ਦਾ ਪਟਾ ਆਪਣੇ ਨਾਂ ਕਰਵਾ ਲਿਆ। ਗੁਰੂ ਬਿਲਾਸ ਪਾਤਸ਼ਾਹੀ ੧੦ ਨੇ ਵੀ ਗਵਾਹੀ ਭਰੀ ਹੈ :

> **ਆਨ ਬਸਾਓ ਚਕ ਅਬ ਅਨੰਦਪੁਰ ਕੀ ਜਾਏ,**
> **ਜ਼ਰ ਖਰੀਦ ਜਗਾ ਲੇ ਜਾਣਾ।**
> **ਨਗਰ ਰਚਿਓ ਅਛਾ ਸੁਖਦਾਨਾ।**
> **ਮਾਤਾ ਜੀ ਕੇ ਇਸਮ ਨਿਧਾਨਾ।**

ਭਾਵ ਮਾਤਾ ਨਾਨਕੀ ਜੀ ਦੇ ਨਾਂ ਦਾ ਨਗਰ ਵਸਾਇਆ ਜੋ ਹੁਣ ਅਨੰਦਪੁਰ ਕਰਕੇ ਪ੍ਰਸਿੱਧ ਹੈ।

ਭਾਈ ਦਰਗਾਹ ਦਾਸ ਜੀ ਨੂੰ ਖ਼ਰੀਦੇ ਇਲਾਕੇ ਵਿਚ ਭੇਜ ਕੇ ਉਸ ਥਾਂ ਦੀ ਚੋਣ ਕੀਤੀ ਜਿੱਥੇ 'ਚਕ' ਦੀ ਉਸਾਰੀ ਕਰਨੀ ਸੀ। ਥਾਂ ਦੀ ਹਰ ਪੱਖੋਂ ਦੇਖ-ਰੇਖ ਕਰਕੇ ੧੯ ਜੂਨ, ੧੬੬੫, ਮੁਤਾਬਕ ੨੧ ਹਾੜ ੧੭੨੨ ਬਿਕ੍ਰਮੀ ਨੂੰ ਨੀਂਹ ਰੱਖਣ ਦਾ ਫ਼ੈਸਲਾ ਕੀਤਾ ਗਿਆ। ਨੀਂਹ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਕੋਲੋਂ ਰਖਵਾਈ ਅਤੇ ਸ਼ਹਿਰ ਦਾ ਨਾਂ ਮਾਤਾ ਨਾਨਕੀ ਜੀ ਦੇ ਨਾਂ 'ਚੱਕ ਨਾਨਕੀ' ਰੱਖਿਆ ਗਿਆ। ਮੋੜ੍ਹੀ ਮਾਖੋਵਾਲ ਦੇ ਪੁਰਾਣੇ ਥੇਹ 'ਤੇ ਸਰੋਟੇ ਪਿੰਡ ਦੀ ਜ਼ਮੀਨ ਵਿਚ ਗੱਡੀ ਸੀ। ਪਿੱਛੋਂ ਇਹ ਹੀ ਅਨੰਦਪੁਰ ਸਾਹਿਬ ਬਣਿਆ। ਜਦ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਪਟਨਾ ਸਾਹਿਬ ਤੋਂ ਚੱਕ ਨਾਨਕੀ ਆਏ ਤਾਂ ਉਨ੍ਹਾਂ ਸ਼ਹਿਰ ਵਿਚ ਚਰਨ ਪਾਉਣ ਤੋਂ ਪਹਿਲਾਂ ਸੰਗਤਾਂ ਸਮੇਤ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ, 'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ'

**ਅਨੰਦਪੁਰ ਦੀ ਨੀਂਹ**

ਪੜ੍ਹੀਆਂ। ਬੇਟੇ ਗੁਰੂ ਦੀ ਸ਼ਰਧਾ ਅਤੇ ਪਿਆਰ ਦੇਖ ਕੇ ਗੁਰੂ ਤੇਗ਼ ਬਹਾਦਰ ਜੀ ਨੇ ਫ਼ਰਮਾਇਆ, 'ਅੱਜ ਤੋਂ ਇਸ ਨਗਰ ਦਾ ਨਾਂ ਹੀ 'ਅਨੰਦਪੁਰ' ਹੋਇਆ।' ਫਿਰ ਅਨੰਦਪੁਰ ਹੀ ਪੱਕ ਗਿਆ।[1]

ਇਸੇ ਅਸਥਾਨ ਨੂੰ ਪਹਿਲਾਂ ਮਾਖੋਵਾਲ ਕਹਿੰਦੇ ਸਨ। ਇਹ ਪ੍ਰਚੱਲਤ ਸੀ ਕਿ ਮਾਖੋ ਨਾਂ ਦਾ ਦੈਂਤ ਕਿਸੇ ਨੂੰ ਵਸਣ ਨਹੀਂ ਦੇਂਦਾ ਸੀ। ਹੁਣ ਜਦ ਗੁਰੂ ਜੀ ਦੇ ਚਰਨ ਪੈ ਗਏ ਤਾਂ ਉਹ ਹੀ ਮਾਖੋਵਾਲ ਧਰਮ ਦਾ ਗੜ੍ਹ, ਅਨੰਦਪੁਰ ਹੋ ਗਿਆ। ਸਰਕਾਰੀ ਕਾਗ਼ਜ਼ਾਂ ਵਿਚ 'ਚੱਕ ਨਾਨਕੀ' ਕਰਕੇ ਹੀ ਜਾਣਿਆ ਜਾਂਦਾ ਰਿਹਾ ਹੈ। ਹੁਸ਼ਿਆਰਪੁਰ ਜ਼ਿਲ੍ਹੇ ਦੇ ਗਜ਼ਟੀਅਰ (੧੯੮੩-੮੪) ਦੇ ਪੰਨਾ ੧੩੫ 'ਤੇ ਚੱਕ ਨਾਨਕੀ ਕਰਕੇ ਹੀ ਲਿਖਿਆ ਸੀ।

ਗੁਰੂ ਤੇਗ਼ ਬਹਾਦਰ ਜੀ ਨੇ ਨਗਰ ਦੀ ਉਸਾਰੀ ਲਈ, ਸੁਘੜ ਕਾਰੀਗਰ ਬੁਲਵਾਏ।

**ਨਗਰ ਦੀ ਉਸਾਰੀ**

ਭਾਵੇਂ ਸੰਗਤਾਂ ਹੱਥੀਂ ਸੇਵਾ ਕਰਕੇ ਅਨੰਦ ਪ੍ਰਾਪਤ ਕਰਦੀਆਂ ਸਨ, ਪਰ ਨਾਲ ਹੀ ਮਜ਼ਦੂਰ ਵੀ ਲਗਾ ਦਿੱਤੇ ਗਏ, ਤਾਂਕਿ ਛੇਤੀ ਹੀ ਨਗਰ ਉਸਰ ਜਾਏ। ਭਾਈ ਭੰਡਾ ਜੀ, ਜੋ ਬਾਬਾ ਬੁੱਢਾ ਜੀ ਦੀ ਸੰਤਾਨ ਵਿਚੋਂ ਸਨ, ਆਪੂੰ ਸਾਰੀ ਦੇਖ-ਭਾਲ ਅਤੇ ਨਿਗਾਹਬਾਨੀ ਕਰ ਰਹੇ ਸਨ। ਗੁਰੂ ਪਾਤਸ਼ਾਹ ਨੇ ਇਸ ਨਗਰ ਦਾ ਨਕਸ਼ਾ ਆਪ ਉਲੀਕਿਆ ਸੀ ਅਤੇ ਇਹ ਵਿਚਾਰ ਕੇ ਕਿ ਇਹ ਥਾਂ ਅਜਿੱਤ ਹੋਵੇ, ਕੋਈ ਇਸ ਨੂੰ ਜਿੱਤ ਨਾ ਸਕੇ, ਪਹਾੜੀ ਵਿਸ਼ੇਸ਼ ਚੁਣੀ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਸਭ ਤਰਕੀਬ ਆਪ ਉਪਦੇਸ਼ੀ।**
**ਸਦ ਆਦਿ ਕੀ ਨੀਵ ਵਿਸ਼ੇਸ਼ੀ।**
**ਥਾਨ ਅਜੀਤ ਜਾਨਿ ਪੁਰ ਕੀਨਾ।**

ਸੰਗਤਾਂ ਨੇ ਵੀ ਬੇਨਤੀ ਕੀਤੀ ਕਿ ਉਨ੍ਹਾਂ ਦੇ ਵੀ ਟਿਕਾਣੇ ਲਈ ਵਿਉਂਤ ਬਣਾਈ ਜਾਏ। ਮਹਾਰਾਜ ਨੇ ਉਨ੍ਹਾਂ ਲਈ ਥਾਂ ਰਾਖਵਾਂ ਰਖਵਾ ਦਿੱਤਾ ਤੇ ਸੰਗਤਾਂ ਨੇ ਉਸਾਰੀ ਆਰੰਭ ਕਰ ਦਿੱਤੀ। ਕੁਝ ਵਪਾਰੀ ਵੀ ਆਏ ਅਤੇ ਅਰਜ਼ ਗੁਜ਼ਾਰੀ ਕਿ ਸਮੁੱਚੇ ਪਹਾੜੀ ਇਲਾਕੇ ਵਿਚ ਕੋਈ ਮੰਡੀ ਨਹੀਂ। ਮੰਡੀ ਬਾਜ਼ਾਰ ਲਈ ਉਚੇਰੀ ਥਾਂ ਵੀ ਰੱਖੀ ਜਾਏ। ਮਹਾਰਾਜ ਨੇ ਵਪਾਰ ਲਈ ਬਾਜ਼ਾਰ ਵੀ ਬਣਾ ਦਿੱਤੇ। ਜਦ ਦੁਆਬੇ, ਮਾਝੇ ਅਤੇ ਮਾਲਵੇ ਨੇ ਗੁਰੂ ਜੀ ਦਾ ਨਵਾਂ ਨਗਰ ਉਸਾਰਨਾ ਸੁਣਿਆ ਤਾਂ ਕਈ ਪਰਿਵਾਰਾਂ ਸਮੇਤ ਪੁੱਜ ਗਏ। ਕੁਝ ਮੁਖੀ ਸਿੱਖਾਂ ਨੂੰ ਆਪ ਹੀ ਗੁਰੂ ਜੀ ਨੇ ਮਕਾਨ ਬਣਵਾ ਦਿੱਤੇ। ਕੁਝ ਨੇ ਆਪ ਬਣਾਏ। ਵਪਾਰ ਕਰਨ ਲਈ ਵੀ ਗੁਰੂ ਜੀ ਨੇ ਆਪਣੇ ਕੋਲੋਂ ਕਈ ਵਪਾਰੀਆਂ ਨੂੰ ਰਾਸ ਪਾ ਕੇ ਦਿੱਤੀ। ਆਰਜ਼ੀ ਟਿਕਾਣੇ ਲਈ ਵੱਡਾ ਅਸਥਾਨ ਛੇਤੀ ਹੀ ਬਣਵਾ ਦਿੱਤਾ ਤਾਂਕਿ ਸੰਗਤਾਂ ਆ ਕੇ ਟਿਕ ਸਕਣ। ਉਚੇਚ ਕਰਕੇ ਗੁਰੂ ਜੀ ਨੇ ਚਿੱਤਰਕਾਰ ਵੀ ਬੁਲਵਾਏ ਤਾਂਕਿ ਦਿਲ ਖਿੱਚਵੇਂ ਘਰ, ਬਾਜ਼ਾਰ ਤੇ ਇਮਾਰਤਾਂ ਬਣਨ। ਚਾਰ ਚੌਂਕ, ਪੱਕੀਆਂ ਸੜਕਾਂ ਅਤੇ ਪੱਕੀਆਂ ਹੀ ਗਲੀਆਂ ਬਣਵਾਈਆਂ। ਸੱਚਮੁੱਚ ਇਕ ਅਨੂਪਮ ਸ਼ਹਿਰ ਤਿਆਰ ਹੋ ਰਿਹਾ ਸੀ, ਜਿਸ 'ਖਾਲਸੇ ਦੀ ਵਾਸੀ' ਬਣਨਾ ਸੀ।

---

1. ਮਹਿਮਾ ਪ੍ਰਕਾਸ਼, ਸਾਖੀ ਤੀਜੀ, ਪਾਤਸ਼ਾਹੀ ਦਸਵੀਂ।

ਅਨੰਦਪੁਰ ਦੀ ਰੌਣਕ, ਲੋਕਾਂ ਦੀ ਆਵਾਜਾਈ, ਵੱਡੇ ਉਸਰਦੇ ਘਰ, ਪੱਕੇ ਮਕਾਨ ਅਤੇ ਮਕਾਨਾਂ 'ਤੇ ਚਿੱਤਰਕਾਰੀ ਹੁੰਦੀ ਦੇਖ ਇਕ ਪੀਰ, ਜਿਸ ਦਾ ਨਾਂ ਸੱਯਦ ਮੂਸਾ ਰੋਪੜੀ ਕਰ ਕੇ ਲਿਖਿਆ ਹੈ, ਇਕ ਕਾਰੀਗਰ ਕੋਲੋਂ ਪੁੱਛ ਬੈਠਾ ਕਿ ਇਹ ਸਭ ਉਸਾਰੀ ਕੌਣ ਕਰਵਾ ਰਿਹਾ ਹੈ। ਜਦ ਉਸ ਨੂੰ ਦੱਸਿਆ ਗਿਆ ਕਿ ਗੁਰੂ ਨਾਨਕ ਦੇ ਜਾਨਸ਼ੀਨ ਗੁਰੂ ਤੇਗ਼ ਬਹਾਦਰ ਜੀ ਹਨ ਜੋ ਇਕ ਅਤਿ ਵੈਰਾਗਮਈ ਸ਼ਖ਼ਸੀਅਤ ਹਨ, ਜਿਨ੍ਹਾਂ ਦਾ ਦੁਨੀਆਂ ਨਾਲ ਲਗਾਓ ਨਹੀਂ, ਸਦਾ ਬ੍ਰਿਤੀ ਵਾਹਿਗੁਰੂ ਵਿਚ ਜੋੜੀ ਰੱਖਦੇ ਹਨ ਅਤੇ ਧਰਮ ਦਾ ਆਸਰਾ ਹਨ। **'ਧਰਮ ਧਰ ਸਦਾ ਰਹੇ ਬ੍ਰਿਤਿ ਜੋਗ।'** ਇਹ ਸੁਣ ਕੇ ਉਸ ਕਹਿ ਦਿੱਤਾ ਕਿ ਉਹ ਵੈਰਾਗੀ ਨਹੀਂ ਹੋ ਸਕਦੇ, ਵੈਰਾਗਵਾਨ ਤਾਂ ਲੰਮੇਰੇ ਝੇੜੇ ਨਹੀਂ ਪਾਉਂਦੇ।




ਕਾਰੀਗਰ ਨੇ ਸਾਰੀ ਵਾਰਤਾ ਗੁਰੂ ਜੀ ਨੂੰ ਆਖ ਸੁਣਾਈ। ਨੌਵੇਂ ਪਾਤਸ਼ਾਹ ਨੇ ਫ਼ਰਮਾਇਆ ਕਿ ਪ੍ਰਸ਼ਨ ਉੱਤਰ ਸਾਹਮਣੇ ਹੋਣੇ ਚਾਹੀਦੇ ਹਨ। ਪੀਰ ਨੂੰ ਕਹਿਣਾ ਕਿ ਮਿਲੇ। ਮੂਸਾ ਰੋਪੜੀ ਦਰਸ਼ਨਾਂ ਨੂੰ ਆਇਆ ਅਤੇ ਉਸ ਆਉਂਦਿਆਂ ਕਿਹਾ :

> **"ਇਸ ਪ੍ਰਵਿਰਤਿ ਮਹਿ ਰਿਦਾ ਤੁਮਾਰੋ।**
> **ਗਨ ਸੇਵਕ ਕਿਮ ਪਾਰ ਉਤਾਰੋ।"**

ਵੱਡੇ-ਵੱਡੇ ਮੰਦਰ ਬਣਾਉਣੇ ਮਮਤਾ ਨੂੰ ਵਧਾਉਣਾ ਹੈ।

ਮਹਾਰਾਜ ਨੇ ਕਿਹਾ ਕਿ ਗ੍ਰਿਹਸਤ ਆਸ਼ਰਮ ਸਭ ਤੋਂ ਉੱਚਾ ਹੈ। ਜੋ ਗ੍ਰਿਹਸਤ ਵਿਚ ਪੂਰਾ ਉਤਰੇਗਾ ਉਸੇ ਨੂੰ ਹੀ ਅੰਤ ਵਿਚ ਸੁੰਦਰ ਪਰਮ ਪਦ ਪ੍ਰਾਪਤ ਹੋਵੇਗਾ :

> **ਸਭਿ ਆਸ਼ਰਮ ਤੇ ਗ੍ਰਿਹਸਤ ਉਦਾਰਾ।**
> **ਜੋ ਗ੍ਰਿਹਸਤ ਤੇ ਉਤਰੇ ਪੂਰਾ।**
> **ਅੰਤ ਕਾਲ ਪ੍ਰਾਪਤ ਪਦ ਰੂਰਾ।** *(ਰਾਸ ੧੧, ਅੰਸ ੩੭)*

ਜੋ ਸਰੀਰ ਰਾਹੀਂ ਮਨੁੱਖਤਾ ਦੀ ਸੇਵਾ ਕਰਦਾ ਹੈ, ਉਸ ਦੇ ਬਣਾਏ ਘਰ, ਮੰਦਰ ਪ੍ਰਵਾਨ ਹਨ। ਫ਼ਕੀਰ ਨੂੰ ਰਾਤ ਅਨੰਦਪੁਰ ਹੀ ਟਿਕਣ ਲਈ ਕਿਹਾ।

ਉਸੇ ਰਾਤ ਨੂੰ ਹੀ ਪੀਰ ਨੂੰ ਸੁਪਨੇ ਵਿਚ ਦਿਖਾ ਦਿੱਤਾ ਕਿ ਗ੍ਰਿਹਸਤੀ ਦੀ ਕੀ ਮਹਾਨਤਾ ਹੈ। ਇਕ ਸ਼ੇਰ ਨੇ ਆਪਣੀ ਗ਼ਾਰ ਤੋਂ ਬਾਹਰ ਕੁਝ ਜਾਨਵਰਾਂ ਨੂੰ ਸਰਦੀ ਵਿਚ ਠਰੂੰ-ਠਰੂੰ ਕਰਦੇ ਦੇਖ, ਗ਼ਾਰ ਤਜ ਦਿੱਤੀ ਤੇ ਦੂਰ ਜੰਗਲ ਵਿਚ ਚਲਾ ਗਿਆ। ਸ਼ੇਰ ਨੇ ਰਾਤ ਬਾਹਰ ਖੁੱਲ੍ਹੀ ਥਾਂ ਬਰਫ਼ ਪੈਂਦੀ ਵਿਚ ਕੱਟੀ ਤੇ ਠਰਦੇ ਹੋਏ ਹੀ ਸਰੀਰ ਤਕ ਤਿਆਗ ਦਿੱਤਾ। ਉਹ ਹੀ ਸ਼ੇਰ ਰੱਬ ਦੀ ਦਰਗਾਹ ਵਿਚ ਕਬੂਲ ਹੋਇਆ। ਅਨੰਦਪੁਰ ਹੀ ਸਿੱਖ ਨੇ ਸਿੰਘ ਬਣਨਾ ਸੀ ਤੇ ਪਰਉਪਕਾਰ ਹਿਤ ਜਾਨ ਵਾਰਨ ਲਈ ਤਤਪਰ ਰਹਿਣ ਦੀ ਜਾਚ ਸਿੱਖਣੀ ਸੀ।

ਅਨੰਦਪੁਰ ਵਿਖੇ ਨਵੀਆਂ ਤੋਂ ਨਵੀਆਂ ਅਤੇ ਦੂਰੋਂ-ਦੂਰੋਂ ਸੰਗਤਾਂ ਆਉਣੀਆਂ ਆਰੰਭ ਹੋ ਗਈਆਂ। ਦੀਵਾਲੀ ਦੇ ਦੀਵਾਨ 'ਤੇ ਪੁੱਜਣ ਲਈ ਗੁਰੂ ਮਹਾਰਾਜ ਨੇ ਸੰਗਤਾਂ ਨੂੰ ਸੱਦੇ ਭੇਜ ਦਿੱਤੇ। ਵਪਾਰੀ ਵੀ ਪੁੱਜ ਗਏ ਸਨ ਅਤੇ ਪਹਾੜੀ ਇਲਾਕਿਆਂ ਦਾ ਕੇਂਦਰ ਅਨੰਦਪੁਰ ਬਣ ਗਿਆ ਸੀ। ਘਰ ਬਣ ਜਾਣ ਨਾਲ ਕਈ ਉਥੇ ਆ ਟਿਕੇ ਸਨ। ਸਾਧੂ, ਜਗਿਆਸੂ,



ਅਭਿਆਸੀ, ਸੇਵਕ ਸਿੱਖ ਆ ਵਸੇ ਸਨ। ਲੰਗਰ ਹਰ ਸਮੇਂ ਚਲਦੇ ਰਹਿੰਦੇ। ਭੇਟਾ ਵੀ ਬਹੁਤ ਆਉਣ ਲੱਗ ਪਈ ਸੀ, ਪਰ ਮਹਾਰਾਜ ਜੋੜ ਨਾ ਰੱਖਦੇ, ਜਾਂ ਉਸਾਰੀ 'ਤੇ ਲਗਾ ਦਿੰਦੇ ਜਾਂ ਲੰਗਰ ਵਿਚ ਪਾ ਦੇਂਦੇ। ਆਪਣੇ ਪਾਸ ਤਾਂ ਬਿਲਕੁਲ ਹੀ ਨਾ ਰੱਖਦੇ। ਇਥੋਂ ਤੱਕ ਕਿ ਜਦ ਆਪ ਜੀ ਪੂਰਬ ਦੇਸ਼ਾਂ ਨੂੰ ਪ੍ਰਚਾਰ ਹਿਤ ਗਏ ਤਾਂ ਵੀ ਜੋ ਕੁਝ ਰਾਹ ਵਿਚ ਭੇਟਾ ਵਜੋਂ ਆਉਂਦਾ, ਆਪ ਜੀ ਤਿੰਨਾਂ ਕੰਮਾਂ 'ਤੇ ਹੀ ਲਗਾ ਦੇਂਦੇ ਸਨ—ਜਾਂ ਆਪ ਜੀ ਖੂਹ ਲਗਵਾ ਦੇਂਦੇ ਜਾਂ ਨਗਰ ਨੂੰ ਸੋਹਣਾ ਅਤੇ ਸਵੱਛ ਬਣਾਉਣ ਲਈ ਹੀ ਦੇ ਦੇਂਦੇ ਜਾਂ ਬੇ-ਘਰਾਂ ਦੇ ਘਰ ਬਣਾਉਣ 'ਤੇ ਖ਼ਰਚ ਕਰਦੇ। ਆਪ ਜੀ ਨੇ ਇਕ ਪ੍ਰਸ਼ਨ ਦੇ ਉੱਤਰ ਵਿਚ ਕਿ ਆਈ ਮਾਇਆ ਕਿਨ੍ਹਾਂ ਮੱਦਾਂ 'ਤੇ ਖ਼ਰਚ ਕਰਨੀ ਚਾਹੀਦੀ ਹੈ ਤਾਂ ਆਪ ਜੀ ਨੇ ਫ਼ਰਮਾਇਆ ਸੀ :

**"ਕੂਪ ਲਗਾਵਹੁ, ਸਦਨ ਬਨਾਵਹੁ।**
**ਖਰਚਹੁ ਪੁਰ ਕੇ ਹਤ ਬਸਾਵਹੁ।"**

ਕੀਰਤਨ ਵੱਲ ਉਚੇਚਾ ਧਿਆਨ ਦੇ ਰਹੇ ਸਨ। ਪ੍ਰਸਿੱਧ ਕੀਰਤਨੀਏ ਢੂੰਡ ਭਾਲ ਅਤੇ ਉਚੇਚੇ ਸੁਨੇਹੇ ਭੇਜ ਕੇ ਆਪ ਜੀ ਨੇ ਅਨੰਦਪੁਰ ਸਾਹਿਬ ਸੱਦੇ। ਸਿੱਖ ਇਤਿਹਾਸ ਨੇ ਗੁਰੂ ਤੇਗ਼ ਬਹਾਦਰ ਜੀ ਦੇ ਕੀਰਤਨੀਆਂ ਵਿਚ ਭਾਈ **ਗੁਲਾਬ ਰਾਇ, ਭਾਈ ਰਾਜਾ, ਭਾਈ ਬਹਿਲ, ਭਾਈ ਮਨਸੂਦ** ਅਤੇ **ਭਾਈ ਹਰਬੰਸ** ਜੀ ਦਾ ਖ਼ਾਸ ਜ਼ਿਕਰ ਕੀਤਾ ਹੈ। ਪੂਰਬ ਪਿਆਣੇ ਵੇਲੇ ਇਹ ਕੀਰਤਨੀਏ ਨਾਲ ਹੀ ਸਨ।

**ਉਪਦੇਸ਼** ਲੋਕੀਂ ਆਉਂਦੇ, ਉਪਦੇਸ਼ ਲੈਂਦੇ, ਜੀਵਨ ਜਾਚ ਸਿੱਖਦੇ, ਰੂਹਾਂ ਘੜਦੇ ਅਤੇ ਜੀਅ ਦਾਨ ਲੈ ਘਰਾਂ ਤੇ ਨਗਰਾਂ ਨੂੰ ਮੁੜਦੇ।

ਇਕ ਸਿੱਖ ਨੇ ਆ ਕੇ ਪੁੱਛਿਆ ਕਿ, "ਮਹਾਰਾਜ ਅਸ਼ਾਂਤੀ ਦਾ ਕੀ ਕਾਰਨ ਹੈ ਜੋ ਹਰ ਮਨੁੱਖ ਨੂੰ ਗ੍ਰਸ ਰਹੀ ਹੈ। ਇਹ ਚਿੰਤਾ ਪਿੱਛਾ ਕਿਉਂ ਨਹੀਂ ਛੱਡਦੀ?" ਗੁਰੂ ਪਿਤਾ ਨੇ ਫ਼ਰਮਾਇਆ : **"ਇਸ ਚਿੰਤਾ ਵਿਚ ਹੀ ਫਸੇ ਰਹਿਣ ਦਾ ਕਾਰਨ ਸੰਤੋਖ ਦੀ ਘਾਟ ਹੈ। ਮਨੁੱਖ ਹੋਰ ਲੈਣ ਲਈ ਧਾਂਦਾ ਹੈ ਅਤੇ ਜਦ ਪਾਂਦਾ ਨਹੀਂ ਤਾਂ ਦੁਖੀ ਹੁੰਦਾ ਹੈ।** 'ਬਿਨਾ ਸੰਤੋਖ ਨਹੀ ਕੋਊ ਰਾਜੈ।' ਬ਼ਗੈਰ ਸੰਤੋਖ ਦੇ ਕੋਈ ਰੱਜਿਆ ਨਹੀਂ, ਤਰਿਆ ਨਹੀਂ। ਇਹ ਚਿੰਤਾ ਹੱਟ ਸਕਦੀ ਹੈ, ਚਿੱਤ ਚਰਨਾਂ ਵਿਚ ਲਗਾਇਆਂ। ਜਿਸ ਵੇਲੇ ਮਨੁੱਖ ਦਾਤੇ ਨੂੰ ਵਿਸਾਰ ਦਾਤ ਨਾਲ ਪਿਆਰ ਕਰੇ, ਸਮਝੋ ਚਿੰਤਾ ਸ਼ੁਰੂ ਹੋ ਗਈ। ਪਰ ਘਰ ਦੀ ਝਾਕ, ਚਿੰਤਾ ਅਤੇ ਅਸ਼ਾਂਤੀ ਵਧਾਂਦੀ ਹੈ।"

ਇਕ ਸਿੱਖ ਨੇ ਗੁਰਮੁਖ ਦੀ ਵਿਆਖਿਆ ਕਰਨ ਦੀ ਬੇਨਤੀ ਕੀਤੀ ਤਾਂ ਨੌਵੇਂ ਪਾਤਸ਼ਾਹ ਨੇ ਫ਼ਰਮਾਇਆ ਕਿ ਜਦ ਮਨੁੱਖ ਹਰ ਉਸ ਗੱਲ ਪਾਸੋਂ ਮੁਖ ਮੋੜ ਲੈਂਦਾ ਹੈ, ਜੋ ਉਸ ਨੂੰ ਪ੍ਰਭੂ ਨਾਲੋਂ ਤੋੜਦੀ ਹੈ ਤਾਂ ਐਸੇ ਪੁਰਸ਼ ਨੂੰ ਗੁਰਮੁਖ ਕਹਿੰਦੇ ਹਨ। ਸਮਝਾਂਦੇ ਕਿਹਾ :

**"ਜਿਸ ਦੇ ਇੰਦਰੇ ਬਾਹਰ ਨਹੀਂ ਭੱਜਦੇ, ਕਾਬੂ ਹਨ, ਰੰਗ ਤਮਾਸ਼ੇ ਦੇਖ ਬੇ-ਕਾਬੂ ਨਹੀਂ ਹੁੰਦੇ, ਜਿਸ ਦਾ ਚਿੱਤ ਵਾਹਿਗੁਰੂ ਤੋਂ ਬਿਨਾਂ ਭਿੱਜਦਾ ਨਹੀਂ ਅਤੇ ਨਾ ਹੋਰ ਕੁਝ**

ਚੇਤੇ ਵਿਚ ਲਿਆਂਦਾ ਹੈ। ਮਤ ਦਾ ਰਾਖਾ ਅਕਾਲ ਪੁਰਖ ਨੂੰ ਜਾਣਦਾ ਹੈ ਅਤੇ ਆਪ ਨੂੰ ਪ੍ਰੇਮ ਦੀ ਅੱਗ ਵਿਚ ਢਾਲ ਪ੍ਰਭੂ ਨਾਲ ਹੀ ਮਿਲਾ ਲੈਂਦਾ ਹੈ, ਉਸ ਨੂੰ ਗੁਰਮੁਖ ਜਾਣੋ।"

ਜਦ ਕਿਸੇ ਨੇ ਆ ਕੇ ਪੁੱਛਿਆ ਕਿ 'ਜੀਵਨ ਮੁਕਤ', ਜਿਸ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਵਿਚ ਕਈ ਵਾਰ ਆਇਆ ਹੈ, ਕੌਣ ਹੈ ਤਾਂ ਆਪ ਜੀ ਨੇ ਫ਼ਰਮਾਇਆ :

ਜੀਵਨ ਮੁਕਤ ਉਹ ਹੈ ਜੋ ਪ੍ਰਭੂ ਦੀ ਆਗਿਆ ਵਿਚ ਰਹਿੰਦਾ ਹੈ। ਜਿਸ ਦੇ ਇੰਦਰੇ ਜਗਤ ਤਮਾਸ਼ਾ ਦੇਖ ਬਾਹਰ ਦੌੜਨ ਨਹੀਂ ਲੱਗ ਪੈਂਦੇ, ਮਨ ਤੇ ਦੂਨੀ ਦਾ ਪਰਛਾਵਾਂ ਨਹੀਂ ਪੈਂਦਾ। **ਹਉਂ ਦੀ ਆਪਣੀ ਹੋਂਦ ਨਾ ਰਹੇ ਅਤੇ ਹਉਂ ਆਪੇ ਵਿਚ ਰਲ ਜਾਏ ਤਾਂ ਜੀਵਨ ਮੁਕਤ ਜਾਣੋ।** ਜੀਵਨ ਮੁਕਤ ਜਗਤ ਨੂੰ ਚਲਾਇਮਾਨ ਸਮਝਦਾ ਹੈ ਅਤੇ ਨਫ਼ਸ 'ਤੇ ਕਾਬੂ ਪਾ ਅਸਲੀਅਤ ਨੂੰ ਪਾਉਣ ਲਈ ਹੀ ਜ਼ਿੰਦਾ ਰਹਿੰਦਾ ਹੈ।

ਸੁੱਖ ਦੁੱਖ ਦੀ ਗਲ ਚਲੀ ਤਾਂ ਮਹਾਰਾਜ ਨੇ ਫ਼ਰਮਾਇਆ :

**"ਸੁੱਖ ਹੋਰ ਕੁਝ ਨਹੀਂ ਕੇਵਲ ਮਨ ਵਿਚ ਕਿਸੇ ਫੁਰਨੇ ਦਾ ਅਭਾਵ ਹੈ। ਠਹਿਰੇ ਹੋਏ ਮਨ ਵਿਚ ਕੇਵਲ ਵਾਹਿਗੁਰੂ ਦਾ ਠੀਕ ਪਰਛਾਵਾਂ ਪੈਂਦਾ ਹੈ। ਉਸਦੀ ਹੋਂਦ ਦਾ ਨਜ਼ਾਰਾ ਦੇਂਦਾ ਹੈ।"**

"ਦੁੱਖ ਤ੍ਰਿਸ਼ਨਾ ਤੋਂ ਉਪਜਦਾ ਹੈ ਅਤੇ ਤ੍ਰਿਸ਼ਨਾ ਫਿਰ ਮਨ ਨੂੰ ਅਸ਼ਾਂਤ ਕਰਕੇ ਦੁੱਖ ਦੇ ਘਰ ਲੈ ਜਾਂਦੀ ਹੈ। ਇਸ ਤ੍ਰਿਸ਼ਨਾ ਤੋਂ ਬਚਣ ਦਾ ਰਾਹ ਕੇਵਲ ਸਾਦਾ ਤੇ ਸਾਫ਼ ਜੀਵਨ ਅਪਣਾਉਣਾ ਹੈ। **ਸਾਦਾ ਜੀਵਨ ਉਹ ਹੈ ਜੋ ਕਿਸੇ ਨੂੰ ਦੁੱਖ ਨਹੀਂ ਦੇਂਦਾ ਅਤੇ ਸਾਫ਼ ਉਹ ਹੈ ਜੋ ਆਪ ਚੋਟ ਖਾ ਲੈਂਦਾ ਹੈ, ਪਰ ਦੂਜੇ ਨੂੰ ਨਹੀਂ ਲਗਾਉਂਦਾ।"**

ਬੂਟੇ ਸ਼ਾਹ ਨੇ ਇਸ ਗੱਲ ਦੀ ਗਵਾਹੀ ਭਰੀ ਹੈ ਕਿ ਇਹ ਧੁੰਮ ਚਾਰੇ ਪਾਸੇ ਪੈ ਗਈ ਕਿ ਗੁਰੂ ਤੇਗ ਬਹਾਦਰ ਪਾਸ ਚਾਰ ਚੀਜ਼ਾਂ[1]—**ਸਿਮਰਨ, ਬੇਪ੍ਰਵਾਹੀ, ਦਾਨ ਅਤੇ ਲੰਗਰ** ਦੀ ਕਦੇ ਤੋਟ ਨਹੀਂ ਆਉਂਦੀ।

### ਮੱਖਣ ਸ਼ਾਹ ਦੀ ਵਿਦਾਇਗੀ

ਭਾਈ ਮੱਖਣ ਸ਼ਾਹ ਨੂੰ ਗੁਰੂ ਤੇਗ ਬਹਾਦਰ ਜੀ ਦੇ ਨਾਲ ਰਹਿ ਕੇ ਸੇਵਾ ਕਰਦਿਆਂ ਕਈ ਮਹੀਨੇ ਹੋ ਗਏ ਸਨ। ਉਸ ਨੇ ਹੱਥ ਜੋੜ ਵਿਦਾਇਗੀ ਮੰਗੀ ਅਤੇ ਬੇਨਤੀ ਕੀਤੀ ਕਿ ਬਖ਼ਸ਼ਿਸ਼ ਕਰੋ ਕਿ ਜਿੱਥੇ ਰਹਾਂ, ਜਾਵਾਂ, ਟਿਕਾਂ ਆਪ ਜੀ ਦੇ ਦਰਸ਼ਨ ਹੁੰਦੇ ਰਹਿਣ। ਗੁਰੂ ਪਾਤਸ਼ਾਹ ਨੇ ਫ਼ਰਮਾਇਆ : "ਹਰ ਵੇਲੇ ਸਤਿਨਾਮ ਦਾ ਸਿਮਰਨ ਕਰਨਾ। ਗੁਰਬਾਣੀ ਦਾ ਪਾਠ ਕਰਨ ਨਾਲ ਚਿੱਤ ਨੂੰ ਸ਼ਾਂਤੀ ਮਿਲੇਗੀ। ਜੋ ਮਨ ਕਰ ਕੇ ਮਿਲੇ ਹਨ, ਉਨ੍ਹਾਂ ਨੂੰ ਹੀ ਮਿਲਿਆ ਕਹਿਣਾ ਚਾਹੀਦਾ ਹੈ। ਵੇਖਣ ਵਿਚ ਆਉਣ ਵਾਲੀ ਵਸਤੂ ਨਾਲ ਪਿਆਰ ਕੀ ਹੋਇਆ? ਜਿਸ ਨਾਸ਼ਵੰਤ ਹੋ ਜਾਣਾ ਹੈ ਉਸ ਨਾਲ ਸਨੇਹ ਕੈਸਾ ?"

**"ਸਤਿਨਾਮ ਸਿਮਰਹੁ ਦਿਨ ਰਾਤੀ।**
**ਗੁਰਬਾਣੀ ਪਢਿ ਹ੍ਵੈ ਚਿਤ ਸ਼ਾਂਤੀ।**
**ਮਨ ਸੋ ਮਿਲੇ ਸਦਾ ਮਿਲ ਰਹੇ।**
**ਪੁਨ ਵਿਯੋਗ ਸੁ ਕਬਹੁ ਨ ਲਹੇ।**

1. ਤਾਇਤ, ਖਿਲਵਤ ਗਜ਼ੀਨੀ, ਸ਼ਖ਼ਾਵਤ ਅਤੇ ਨਾਨਦਹੀ।

ਦ੍ਰਿਸ਼ਟਮਾਨ ਪਰ ਕਹਾਂ ਸਨੇਹ।
ਬਿਨਸਨਹਾਰੇ ਆਦਿਕ ਦੇਹ।

ਫਿਰ ਫ਼ਰਮਾਇਆ ਕਿ ਸਰੀਰ ਨੂੰ ਪ੍ਰਕਾਸ਼ਨ ਵਾਲੀ ਜੋ ਚੇਤਨ ਸਤਾ ਹੈ, ਉਹ ਬਾਲ, ਬਿਰਧ ਤੇ ਜਵਾਨੀ ਦੀਆਂ ਅਵਸਥਾਵਾਂ ਤੋਂ ਵੱਖ ਤੇ ਉੱਚੀ ਹੈ।

ਭਾਈ ਮੱਖਣ ਸ਼ਾਹ ਜੀ ਬਖ਼ਸ਼ਿਸ਼ਾਂ ਲੈ ਕਿਰਤ-ਕਾਰ ਆਪਣੇ ਇਕੋ ਪੁੱਤਰ ਲਾਲ ਦਾਸ ਨੂੰ ਸੌਂਪ ਪ੍ਰਚਾਰ ਵਿਚ ਜੁੱਟ ਗਏ। ਪ੍ਰਚਾਰ ਕਰਦਿਆਂ ਹੀ ਆਪ ਜੀ ਦਾ ਅਕਾਲ-ਚਲਾਣਾ ਭਾਵਨਗਰ (ਗੁਜਰਾਤ) ੧੬੭੪ ਈ: ਨੂੰ ਹੋਇਆ।

ਜਦ ਸ਼ਹਿਰ ਵੱਸ ਗਿਆ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਪੂਰਬ ਵੱਲ ਜਾਣ ਦਾ ਵਿਚਾਰ ਬਣਾਇਆ। ਪੂਰਬ ਵੱਲ ਜਾਣ ਦੇ ਛੇ ਕਾਰਨ ਗਿਆਨੀ ਗਿਆਨ ਸਿੰਘ ਜੀ ਨੇ ਲਿਖੇ ਹਨ—*ਇਕ ਤਾਂ* ਦੀਨ ਦਿਆਲ ਗੁਰੂ ਨੇ ਇਹ ਡਿੱਠਾ ਕਿ ਨਵਾਂ ਨਗਰ ਇੰਨੀ ਛੇਤੀ ਬਣ ਕੇ ਵੱਸ ਜਾਣ ਕਾਰਨ ਗੁਰੂ ਸੰਤਾਨ ਦੀ ਭੇਟਾ ਹੀ ਮਾਰੀ ਗਈ ਹੈ ਅਤੇ ਈਰਖਾ ਵਿਚ ਸੜਨ ਲੱਗ ਪਏ ਹਨ। ਮਹਾਰਾਜ ਨੇ ਜਾਣਿਆ ਕਿ ਉਹਨਾਂ ਨੂੰ ਵੀ ਦੁਖੀ ਨਹੀਂ ਰਹਿਣ ਦੇਣਾ ਚਾਹੀਦਾ। ਸੂਰਜ ਪ੍ਰਕਾਸ਼ ਨੇ ਵੀ ਇਕ ਕਾਰਨ ਇਹ ਦੱਸਿਆ ਹੈ ਕਿ :


**ਪੂਰਬ ਪਿਆਣੇ ਦੇ ਕਾਰਣ**

ਇਨ ਤੇ ਅਧਿਕ ਦੂਰ ਅਬਿ ਜਾਇ।
ਬਿਨ ਦੇਖੇ ਹਮ ਕੋ ਸੁਖ ਪਾਇ।

ਆਈ ਭੇਟ ਮਾਇਆ ਬਾਰੇ ਉਨ੍ਹਾਂ ਦਾ ਸੁਭਾਅ ਇਹ ਹੀ ਲਿਖਿਆ ਹੈ ਕਿ **'ਯਥੋ ਧਨ ਐਹੈ, ਗੁਰੂ ਖ਼ਰਚ ਕਰੈ ਹੈਂ। ਕੁਝ ਜਮ੍ਹਾਂ ਨ ਰਖੈਂ ਹੈਂ, ਦੈਹੈ ਲੰਗਰ ਬਥੰਤ ਹੈ।'** ਦੂਜਾ ਕਾਰਨ ਇਹ ਲਿਖਿਆ ਹੈ ਕਿ ਧੀਰ ਮਲ ਨੇ ਕਿਸੇ ਸੱਯਦ ਮੁਹੰਮਦ ਨੂੰ ਵੱਢੀ ਦੇ ਕੇ ਸਰਹੰਦ ਦੇ ਨਵਾਬ ਪਾਸ ਅਰਜ਼ੀ ਪਾਈ ਕਿ ਗੁਰੂ ਤੇਗ਼ ਬਹਾਦਰ ਜੀ ਕੋਲੋਂ ਹੱਕ ਦਿਲਵਾਇਆ ਜਾਏ। ਗੁਰੂ ਜੀ ਵਾਦ-ਵਿਵਾਦ ਵਿਚ ਪੈਣਾ ਨਹੀਂ ਸਨ ਚਾਹੁੰਦੇ ਅਤੇ ਉਹ ਪ੍ਰਚਾਰ ਹਿੱਤ ਪੂਰਬ ਵੱਲ ਚੱਲ ਪਏ। ਇਹ ਗੱਲ ਜੱਚਦੀ ਨਹੀਂ ਲੱਗਦੀ ਕਿਉਂਕਿ ਧੀਰ ਮੱਲ ਨੂੰ ਤਾਂ ਆਪੂੰ ਹੀ ਔਰੰਗਜ਼ੇਬ ਨੇ ਗ੍ਰਿਫ਼ਤਾਰ ਕਰ ਕੇ ਗਵਾਲੀਅਰ ਦੇ ਕਿਲ੍ਹੇ ਬੰਦੀ ਪਾ ਦਿੱਤਾ ਸੀ ਅਤੇ ਉਸ ਦੀ ਮੌਤ ੧੬੯੦ ਈ: ਨੂੰ ਕਿਲ੍ਹੇ ਵਿਚ ਹੀ ਹੋਈ ਸੀ।

*ਤੀਜਾ* ਕਾਰਨ ਇਹ ਲੱਗਦਾ ਹੈ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਗੁਰਮੁਖਾਂ ਦੀ ਭਾਲ ਲਈ, ਸੰਗਤਾਂ ਕਾਇਮ ਕਰਨ ਲਈ ਘਰੋਂ ਨਿਕਲੇ ਸਨ, ਆਪ ਜੀ ਨੇ ਵੀ ਉਸੇ ਤਰ੍ਹਾਂ 'ਉਦਾਸੀ' ਦਾ ਪ੍ਰੋਗਰਾਮ ਬਣਾਇਆ। ਇਸ ਉਦਾਸੀ ਦਾ ਅੰਤਰ ਇਹ ਸੀ ਕਿ ਆਪ ਜੀ ਨਾਲ ਸਭ ਪਰਿਵਾਰ ਤੇ ਸੇਵਕ ਸਿੱਖ ਵੀ ਸਨ।

ਚੌਥਾ, ਜੋ ਬਹੁਤ ਜੱਚਦਾ ਹੈ, ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਸਮੇਂ ਥਾਂ-ਥਾਂ ਸੰਗਤਾਂ ਤਾਂ ਕਾਇਮ ਕਰ ਆਏ ਸਨ ਪਰ ਪਿੱਛੋਂ ਸਾਰ ਨਹੀਂ ਸੀ ਲਈ ਜਾ ਸਕੀ। ਗੁਰੂ ਅੰਗਦ ਦੇਵ ਜੀ ਨੂੰ ਅੰਦਰ ਤੇ ਬਾਹਰ ਦੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ, ਇਸ ਲਈ ਉਹ ਖਡੂਰ ਤੋਂ ਬਾਹਰ ਨਾ ਜਾ ਸਕੇ। ਜੜ੍ਹ ਦੀ ਸੰਭਾਲ ਜ਼ਰੂਰੀ ਸੀ। ਗੁਰੂ ਅਮਰ ਦਾਸ ਜੀ ਮਸਾਂ ਕੁਰੂਕਸ਼ੇਤਰ, ਹਰਦੁਆਰ ਤਕ ਹੀ 'ਲੋਕ ਉਧਰਣ ਅਰਥਾ' ਗਏ ਸਨ। ਗੁਰੂ ਰਾਮ ਦਾਸ ਜੀ ਦਾ ਪ੍ਰਚਾਰ ਖੇਤਰ ਮਾਝੇ ਦਾ ਕੁਝ ਇਲਾਕਾ

ਹੀ ਸੀ। ਗੁਰੂ ਅਰਜਨ ਦੇਵ ਜੀ ਨੇ ਦੁਆਬੇ ਵੱਲ ਧਿਆਨ ਦਿੱਤਾ, ਪਰ ਉਨ੍ਹਾਂ ਦਾ ਬਹੁਤਾ ਸਮਾਂ ਵੀ ਸਿੱਖੀ ਲਹਿਰ ਨੂੰ ਸੰਗਠਿਤ ਕਰਨ 'ਤੇ ਹੀ ਲੱਗਾ। ਗੁਰੂ ਹਰਿਗੋਬਿੰਦ ਜੀ ਵੱਧ ਤੋਂ ਵੱਧ ਉੱਤਰ ਵੱਲ ਕਸ਼ਮੀਰ ਅਤੇ ਪੂਰਬ ਵੱਲ ਪੀਲੀ-ਭੀਤ ਤੱਕ ਹੀ ਗਏ। ਉਹ ਵੀ ਇਕ ਸਿੱਖ ਦੀ ਸ਼ਰਧਾ ਪੂਰਨ ਲਈ ਅਤੇ ਦੂਜੇ ਪਾਸੇ ਪੁਕਾਰ ਸੁਣ ਕੇ। ਗੁਰੂ ਹਰਿ ਰਾਏ ਜੀ ਬਹੁਤ ਕਰਕੇ ਉੱਪਰਲੇ ਪੰਜਾਬ ਹੀ ਵਿਚਰਦੇ ਰਹੇ ਅਤੇ ਗੁਰੂ ਹਰਕ੍ਰਿਸ਼ਨ ਜੀ ਦਾ ਬਹੁਤ ਸਮਾਂ ਕੀਰਤਪੁਰ ਤੇ ਦਿੱਲੀ ਗੁਜ਼ਰਿਆ ਸੀ। ਸੋ ਗੁਰੂ ਤੇਗ ਬਹਾਦਰ ਜੀ ਨੇ ਪੱਕ ਕਰ ਲਿਆ ਕਿ ਸੰਗਤਾਂ ਨੂੰ ਫਿਰ ਜੀਵਨ-ਰੌ ਨਾਲ ਜੋੜਨ ਦੀ ਲੋੜ ਹੈ। ਮਸੰਦ ਲੋਕ ਭਾਵੇਂ ਕਾਰਜ ਕਰ ਰਹੇ ਸਨ ਪਰ ਬਹੁਤੇ ਆਪ-ਹੁਦਰੇ ਹੋ ਗਏ ਸਨ।

ਪੰਜਵਾਂ, ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ, 'ਪੁਰੇਗੀ ਆਸ ਮਾਤ ਮਮ ਪਤਨੀ ਕੀ।' ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੀ ਕਥਾ ਵਿਚ ਲਿਖਿਆ ਹੈ ਕਿ ਮੇਰੇ ਮਾਤਾ ਤੇ ਪਿਤਾ ਉਸ ਪ੍ਰਭੂ ਦੀ ਅਰਾਧਨਾ ਪਿੱਛੋਂ ਭਾਂਤ-ਭਾਂਤ ਦੇ ਤੀਰਥਾਂ 'ਤੇ ਗਏ ਅਤੇ 'ਤਹੀ ਪ੍ਰਕਾਸ਼ ਹਮਾਰਾ ਭਯੋ। ਪਟਨਾ ਸ਼ਹਿਰ ਬਿਖੈ ਭਵ ਲਯੋ।'

ਛੇਵਾਂ, ਭਾਵਕ ਸੀ। ਜੋ ਗੁਰ ਸਿੱਖ ਭਗਤ ਬ੍ਰਿਧ ਹੋ ਗਏ ਸਨ, ਉਨ੍ਹਾਂ ਦੀ ਆਸ ਪੂਰੀ ਕਰਨੀ ਲਾਜ਼ਮੀ ਸੀ। 'ਅਤਿ ਬ੍ਰਿਧ ਸਿੱਖ ਗੁਰੂ ਕੇ ਸਿਦਕਵਾਨ ਆਇ ਨ ਸਕਤ ਜੇਊ ਦਰਸ ਚਾਇ ਹੈ।' ਸੂਰਜ ਪ੍ਰਕਾਸ਼ ਵਿਚ ਭਾਈ ਗੁਰਬਖ਼ਸ਼ ਮਸੰਦ ਨੇ ਜੋਨਪੁਰ ਤੋਂ ਆਉਣ ਦਾ ਜ਼ਿਕਰ ਹੈ। ਉਸ ਬੇਨਤੀ ਕੀਤੀ ਕਿ ਪੂਰਬ ਤੇ ਕ੍ਰਿਪਾ ਦ੍ਰਿਸ਼ਟੀ ਕਰੋ। ਉਸ ਦੱਸਿਆ ਕਿ ਉਹ ਦਿੱਲੀ ਤੋਂ ਵੀ ਹੋ ਕੇ ਆਇਆ ਹੈ ਅਤੇ ਔਰੰਗਜ਼ੇਬ ਆਪ ਜੀ ਨੂੰ ਮਿਲਣ ਦੀ ਚਾਹ ਰੱਖਦਾ ਹੈ।

ਪਰ ਇਕ ਹੋਰ ਵੱਡਾ ਕਾਰਨ ਇਹ ਸੀ ਕਿ ਔਰੰਗਜ਼ੇਬ ਨੂੰ ਤਖ਼ਤ 'ਤੇ ਬੈਠਿਆਂ ਤਕਰੀਬਨ ਅੱਠ ਸਾਲ ਹੋ ਗਏ ਸਨ। ਉਸ ਨੇ ਸੱਚ-ਮੁੱਚ ਹੀ ਖ਼ੂਨ ਦੀ ਨਦੀ ਵਗਾ ਕੇ ਤਖ਼ਤ ਨੂੰ ਪਾਇਆ ਸੀ। ਤਖ਼ਤ 'ਤੇ ਬੈਠਣ ਵੇਲੇ ਉਸ ਨੇ ਪਹਿਲਾ ਕਦਮ ਆਪਣੇ ਪਿਤਾ ਸ਼ਾਹ ਜਹਾਨ ਦੀ ਛਾਤੀ, ਦੂਜਾ ਭਰਾਵਾਂ ਦੀਆਂ ਲਾਸ਼ਾਂ ਅਤੇ ਤੀਜਾ ਦਾਰਾ ਸ਼ਿਕੋਹ ਦੀ ਖੋਪਰੀ 'ਤੇ ਰੱਖਿਆ ਸੀ। ਮੱਕੇ ਦੇ ਖ਼ਲੀਫ਼ੇ ਤੱਕ ਨੇ ਇਸ ਦੀਆਂ ਭੇਜੀਆਂ ਸੁਗਾਤਾਂ ਵਾਪਸ ਕਰ ਦਿੱਤੀਆਂ ਸਨ। ਇਸ ਨੇ ਮੌਲਾਣਿਆਂ ਅਤੇ ਮੁਸਲਮਾਨ ਦੀਨੀ ਭਰਾਵਾਂ ਨੂੰ ਇਹ ਯਕੀਨ ਦਿਲਵਾਉਣ ਲਈ ਕਿ ਉਹ ਹੀ ਦੀਨ ਦਾ ਰਾਖਾ ਤੇ ਮੁਸਲਮਾਨਾਂ ਦਾ ਸਹਾਈ ਹੈ, ਇਕ-ਪੱਖੀ ਤਅੱਸਬ ਵਾਲੀ ਨੀਤੀ ਅਪਣਾ ਲਈ ਸੀ। ਅਤਿਆਚਾਰਾਂ ਦੇ ਚੱਕਰ ਚੱਲ ਪਏ ਸਨ। ਉਸ ਨੇ ਪਹਿਲਾ ਹੱਲਾ ਹੀ ਪੂਰਬ (ਅੱਜ ਦਾ ਯੂ. ਪੀ., ਬਿਹਾਰ) 'ਤੇ ਕੀਤਾ ਸੀ। ਸਤਿਨਾਮੀਆਂ, ਜਾਟਾਂ, ਰਾਜਪੂਤਾਂ ਅਤੇ ਰੁਹੇਲਿਆਂ ਤੱਕ ਨੇ ਤਲਵਾਰਾਂ ਉਠਾ ਲਈਆਂ ਸਨ। ਗੁਰੂ ਜੀ ਸਾਹਸ ਦੇਣ ਲਈ ਘਰੋਂ ਨਿਕਲੇ ਤਾਂਕਿ ਨਿਤਾਣਿਆਂ ਤੇ ਮਰੂੰ-ਮਰੂੰ ਕਰਦਿਆਂ ਨੂੰ 'ਭੈ ਕਾਹੂ ਕੋ ਦੇਤਿ ਨਹਿ, ਨਹਿ ਭੈ ਮਾਨਤ ਆਨਿ' ਦਾ ਨਰੋਆ ਨਵਾਂ ਨਾਅਰਾ ਦਿੱਤਾ ਜਾਏ। ਵਿਸਥਾਰ ਤਾਂ ਮਹਾਰਾਜ ਦੇ ਸ਼ਹੀਦੀ ਦੇ ਕਾਰਨਾਂ ਵਾਲੇ ਅਧਿਆਇ ਵਿਚ ਹੀ ਦਿੱਤਾ ਜਾਵੇਗਾ, ਪਰ ਇਥੇ ਇੰਨਾ ਕਹਿਣਾ ਹੀ ਕਾਫ਼ੀ ਹੈ ਕਿ ਸੰਨ ੧੬੬੫ ਵਿਚ ਮੁਸਲਮਾਨਾਂ ਦੇ ਲੱਦੇ ਮਾਲ 'ਤੇ ਚੁੰਗੀ ਹਿੰਦੂਆਂ ਨਾਲੋਂ ਅੱਧੀ ਕਰ ਦਿੱਤੀ ਗਈ ਸੀ। ਮੰਦਰ ਢਾਹੁਣੇ ਆਰੰਭ ਕਰ ਦਿੱਤੇ ਸਨ ਅਤੇ ਮਿੱਟੀ ਦੇ ਖਿਡੌਣੇ ਤੱਕ ਬਣਾਉਣ ਦੀ ਹੁਕਮਨ ਮਨਾਹੀ ਕਰ ਦਿੱਤੀ ਸੀ ਕਿ ਇਸ ਵਿਚ ਬੁੱਤ-ਪ੍ਰਸਤੀ ਦੀ

ਬੂ ਆਉਂਦੀ ਹੈ। ਜਿਨ੍ਹਾਂ ਨੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਧਿਆਨ ਨਾਲ ਪੜ੍ਹਿਆ ਹੈ, ਉਹ ਜਾਣਦੇ ਹਨ ਕਿ ਉਨ੍ਹਾਂ ਦੀ ਸਮੁੱਚੀ ਬਾਣੀ ਹੀ ਬ੍ਰਿਜੀ ਜਾਂ ਹਿੰਦੀ ਵਿਚ ਹੈ। ਪੰਜਾਬੀ ਦੇ ਸ਼ਬਦ ਬਹੁਤ ਘੱਟ ਵਰਤੇ ਹਨ। ਫਿਰ ਜੋ ਇਸ਼ਾਰੇ, ਚਿੰਨ੍ਹ, ਹਵਾਲੇ ਤੇ ਮਿਥਾਂ ਵਰਤੀਆਂ ਸਨ, ਉਹ ਹਿੰਦੂ ਇਤਿਹਾਸ ਵਿਚੋਂ ਹਨ। ਪ੍ਰਹਿਲਾਦ ਦੀ ਦ੍ਰਿੜ੍ਹਤਾ, ਧ੍ਰੂ ਦੀ ਅਟੱਲਤਾ, ਗੱਜ ਦੀ ਪੁਕਾਰ, ਤੰਦੂਏ ਦੀ ਹਾਰ, ਉਨ੍ਹਾਂ ਢੱਠੇ ਮਨਾਂ ਨੂੰ ਯਕੀਨ ਦਿਵਾਉਣ ਲਈ ਸੀ ਕਿ ਦ੍ਰਿੜ੍ਹਤਾ, ਅਟੱਲਤਾ ਤੇ ਪੁਕਾਰ ਵੱਡੇ-ਵੱਡੇ ਤੇਂਦੂਏਂ (ਜ਼ਾਲਮ) ਨੂੰ ਪਛਾੜ ਸਕਦੀ ਹੈ। ਜਿਵੇਂ ਗੁਰੂ ਨਾਨਕ ਦੇਵ ਜੀ 'ਜਲਤੀ ਸਭ ਪ੍ਰਿਥਮੀ ਦੇਖ' ਧਰਤੀ ਦੇ ਲੋਕਾਂ ਨੂੰ ਸੋਧਣ ਲਈ ਉਦਾਸੀਆਂ 'ਤੇ ਨਿਕਲੇ ਸਨ, ਤਿਵੇਂ ਨੌਵੇਂ ਨਾਨਕ ਦੁਖੀਆਂ ਦੀ ਪੁਕਾਰ ਸੁਣ, ਬਾਂਹ ਪਕੜਨ ਅਨੰਦਪੁਰੋਂ ਨਿਕਲੇ ਸਨ। ਇਹ ਹੀ ਕਾਰਨ ਲੱਗਦਾ ਹੈ ਕਿ ਮਾਲਵੇ ਵਿਚਰਦੇ ਹੀ ਧਮਤਾਨ ਸਾਹਿਬ ਤੋਂ ੮ ਨਵੰਬਰ, ੧੬੬੫ ਨੂੰ ਔਰੰਗਜ਼ੇਬ ਨੇ ਸੱਦ ਦਿੱਲੀ ਮੰਗਵਾਇਆ ਸੀ। ਔਰੰਗਜ਼ੇਬ ਨਾਲ ਮੁਲਾਕਾਤ ਵੀ ਹੋਈ ਸੀ ਅਤੇ ਔਰੰਗਜ਼ੇਬ ਨੇ ਬੰਦੀ ਵਿਚ ਪਾਏ ਜਾਣ ਦਾ ਹੁਕਮ ਵੀ ਦਿੱਤਾ ਸੀ। ਰਾਜਾ ਰਾਮ ਸਿੰਘ ਨੇ ਆਪੂੰ ਵਿਚ ਪੈ ਮਾਮਲੇ ਨੂੰ ਨਜਿੱਠਿਆ ਸੀ।

ਕੜਾ ਮਾਣਕਪੁਰ ਵਿਖੇ ਮਹੰਤ ਮਲੂਕ ਦਾਸ ਕੋਲੋਂ ਉਸ ਦੇ ਚੇਲਿਆਂ ਨੇ ਪੁੱਛਿਆ ਸੀ ਕਿ ਗੁਰੂ ਜੀ ਕਿਧਰ ਜਾ ਰਹੇ ਹਨ ਤਾਂ ਪੁੱਛ ਦਾ ਉੱਤਰ ਮਲੂਕ ਦਾਸ ਨੇ ਦਿੱਤਾ ਸੀ, ਉਹ ਪੂਰਬ ਜਾਣ ਦੇ ਕਾਰਨਾਂ ਦਾ ਇਕ ਪ੍ਰਕਾਰ ਦਾ ਸਾਰ ਹੀ ਹੈ। ਮਲੂਕ ਦਾਸ ਨੇ ਕਿਹਾ ਸੀ :

ਬ੍ਰਹਮ ਪੁੱਤਰ ਦਰਿਆ ਤੋਂ ਪਰ੍ਹੇ ਤਕ ਜੋ ਸਿੱਖੀ ਦਾ ਬੀਜ ਗੁਰੂ ਨਾਨਕ ਸਾਹਿਬ ਬੋ ਗਏ ਸਨ, ਗੁਰੂ ਤੇਗ਼ ਬਹਾਦਰ ਜੀ ਤੀਰਥਾਂ ਦੇ ਬਹਾਨੇ ਉਸ ਨੂੰ ਪਾਣੀ ਦੇਣ ਚਲੇ ਹਨ। ਉਹ ਲੋਕ ਦੂਰ ਦੇਸ਼ ਦੇ ਸਬੱਬ ਪੰਜਾਬ ਨਹੀਂ ਆ ਸਕਦੇ। ਦਰਸ਼ਨ ਦੀ ਅਭਿਲਾਸ਼ਾ ਲਈ ਬੈਠੇ ਹਨ। ਕਿਸੇ ਨੇ ਸੁੰਦਰ ਪਲੰਘ ਬਣਾ ਕੇ, ਮੱਖ਼ਮਲੀ ਤਕੀਏ ਸਜਾ ਕੇ ਇਹ ਪ੍ਰਤਿਗਿਆ ਕਰ ਰੱਖੀ ਹੈ ਕਿ ਜਦੋਂ ਤੱਕ ਏਸ ਉੱਤੇ ਬਿਰਾਜੇ ਹੋਏ ਗੁਰੂ ਦਾ ਦਰਸ਼ਨ ਨਹੀਂ ਕਰਨਗੇ, ਤਦੋਂ ਤਕ ਅਸਾਂ ਹੋਰ ਮੰਜੇ 'ਤੇ ਵੀ ਨਹੀਂ ਪੈਣਾ। ਕਈਆਂ ਨੇ ਮੰਦਰ ਸੁੰਦਰ ਬਣਵਾ ਕੇ ਪ੍ਰਣ ਕੀਤਾ ਹੈ ਕਿ ਜਦੋਂ ਤੱਕ ਗੁਰੂ ਦੇ ਚਰਨ ਨਹੀਂ ਪੈਣਗੇ, ਨਿਵਾਸ ਨਹੀਂ ਕਰਨਾ। ਬਹੁਤਿਆਂ ਕੀਮਤੀ ਪੁਸ਼ਾਕਾਂ ਬਣਾ ਰੱਖੀਆਂ ਸਨ। ਗੁਰੂ ਜੀ ਅੰਗ ਲਗਾਉਣਗੇ, ਤਾਂ ਹੀ ਉਹ ਬਸਤਰ ਪਹਿਨਣਗੇ। ਕਿਸੇ ਘੋੜਾ ਪਾਲ ਰੱਖਿਆ ਸੀ। ਕਿਸੇ ਪਾਲਕੀ ਬਣਾ ਰੱਖੀ ਹੈ। ਇਸ ਪ੍ਰਕਾਰ ਅਪਾਰ ਸਿੱਖਾਂ ਦੀ ਸ਼ਰਧਾ ਤੇ ਪ੍ਰਤਿੱਗਿਆ ਪੂਰੀ ਕਰਨ ਲਈ ਗੁਰੂ ਜੀ ਨਦੀ ਮੇਘ ਵਾਂਗ ਜੀਵਾਂ ਨੂੰ ਨਿਹਾਲ ਕਰਦੇ ਹੋਏ ਸਿੱਖਾਂ ਨੂੰ ਤਾਰਨ ਚਲੇ ਹਨ। ਉਹ ਸਿੱਖ ਇਸ ਪ੍ਰਕਾਰ ਦੀਆਂ ਬੇਨਤੀਆਂ ਕਰ ਰਹੇ ਸਨ : ਹੇ ਭਗਵਾਨ ! ਆਪ ਨੇ ਅੰਬ੍ਰੀਕ ਰਾਜਾ ਦੀ ਇੱਛਾ ਪੂਰੀ ਕੀਤੀ, ਬਾਵਨ ਬਣ ਕੇ ਇੰਦਰ ਦੇ ਸਹਾਇਕ ਹੋਏ, ਬਲੀ ਰਾਜਾ ਦੀ ਬੁੱਧ ਹਰੀ, ਦਰੋਪਤੀ ਦੀ ਲਾਜ ਰੱਖੀ, ਸੁਦਾਮੇ ਦੇ ਦਰਿਦ੍ਰ ਭੰਨੇ, ਬਿਦਰ ਦਾ ਸਾਗ ਖਾਧਾ, ਭੀਲਨੀ ਦੇ ਬੇਰ ਛਕੇ, ਕਰਨ ਬਾਈ ਦੀ ਖਿੱਚੜੀ ਖਾਧੀ, ਧੰਨੇ ਦੇ ਵੱਗ ਚਾਰੇ। ਜਿਸ-ਜਿਸ ਸਮੇਂ, ਜਿਸ-ਜਿਸ ਨੇ ਪਰਮ ਪ੍ਰੇਮ ਨਾਲ ਯਾਦ ਕੀਤਾ, ਉਥੇ ਆਪ ਹੀ ਪ੍ਰਗਟ ਹੁੰਦੇ ਰਹੇ। ਹੁਣ ਸਾਡੀ ਵਾਰੀ ਕਿਉਂ ਦੇਰ ਕਰ ਰਹੇ ਹੋ। ਸਤਿਗੁਰੂ ਦਰਸ਼ਨ ਦਿਓ। ਇਸ ਕਾਰਨ ਗੁਰੂ ਜੀ ਤੀਰਥਾਂ ਦੇ ਬਹਾਨੇ ਉਨ੍ਹਾਂ ਦਾ ਕਲਿਆਣ ਕਰਨ ਚਲੇ ਹਨ।

ਗੁਰੂ ਜੀ ਨੇ ਅਨੰਦਪੁਰ ਨਗਰ ਦੀ ਉਸਾਰੀ ਅਤੇ ਹੋਰ ਰੱਖ ਰੱਖਿਆ ਦਾ ਕਾਰਜ ਭਾਈ ਭਾਗੂ ਜੀ, ਰਾਮੇ ਜੀ, ਭਾਈ ਸਾਧੂ ਮੁਲਤਾਨੀ, ਭਾਈ ਬਹਿਲੋਕੇ ਦੇ ਮੁੱਖੀ ਦੇਸ ਰਾਜ ਜੀ ਨੂੰ ਸੌਂਪ ਹਦਾਇਤਾਂ ਦਿੱਤੀਆਂ ਕਿ ਜੋ ਮਾਇਆ ਆਵੇ ਉਸ ਨੂੰ ਖੂਹ ਲਗਾਉਣ, ਘਰ ਬਣਾਉਣ ਤੇ ਨਗਰ ਵਸਾਉਣ ਹਿੱਤ ਹੀ ਖ਼ਰਚ ਕਰਨਾ। ਜੇ ਕੋਈ ਨਗਰ ਵਾਸੀਆਂ ਨੂੰ ਸਤਾਏ ਤੇ ਦੁਖੀ ਕਰੇ ਤਾਂ ਚੁੱਪ ਕਰ ਕੇ ਨਾ ਬੈਠਣਾ। ਉਸ ਨੂੰ ਰੋਕਣਾ ਤੇ ਸਜ਼ਾ ਦੇਣਾ :

**ਸੌਂਪਣੀਆਂ**

**"ਪੁਰ ਕੋ ਖੇਦ ਦੇਹਿ ਨ ਕੋਈ।**
**ਜੇ ਕੋ ਦੇਹਿ ਰਹੈ ਨ ਕੋ ਸੋਈ।"[1]**

ਸਭ ਨਗਰ ਵਾਸੀ ਤੇ ਸੰਗਤਾਂ ਨੂੰ ਉਪਦੇਸ਼ ਦੇਂਦੇ ਹੋਏ ਫ਼ਰਮਾਇਆ :

ਇਹ ਸਰੀਰ ਰਤਨ ਹੈ। ਇਸ ਨੂੰ ਸਫਲ ਕਰਨ ਦਾ ਯਤਨ ਕਰਨਾ। ਧੰਦਿਆਂ ਵਿਚ ਫਸ ਕੇ ਇਸ ਨੂੰ ਜ਼ਾਇਆ ਨਾ ਕਰਨਾ। **ਕਿਰਤ ਸੁੱਚੀ ਰੱਖਣੀ[2] ਅਤੇ ਸਤਿਨਾਮ ਦਾ ਸਿਮਰਨ ਕਰਨਾ।** ਮਨ ਵਿਚ ਸਿਮਰਨ ਬਿਰਤੀ ਰੱਖਦੇ ਹੋਏ ਇਹ ਹੀ ਮੰਗਣਾ ਕਿ ਹੇ ਵਾਹਿਗੁਰੂ ! ਸਾਡਾ ਸਾਸ ਬ੍ਰਿਥਾ ਨਾ ਜਾਏ। ਸੰਗਤ ਦੀ ਸੇਵਾ ਵਿਚ ਜੀਵਨ ਲਗਾਉਣਾ। ਹੁਣ ਸਮਾਂ ਤਪ ਦਾ ਨਹੀਂ, ਸੇਵਾ ਦਾ ਹੈ। ਸੇਵਾ ਰਾਹੀਂ ਸਭ ਕੁਝ ਪ੍ਰਾਪਤ ਹੋ ਸਕਦਾ ਹੈ :

**'ਤਿਸ ਤੇ ਸਹਸ ਗੁਨਾ ਫਲ ਪਾਵੈ।**
**ਜੋ ਸਤਿ ਸੰਗਤਿ ਸੇਵਾ ਕਮਾਵੈ।'**

ਮਨ ਨੂੰ ਸਿਮਰਨ ਵਿਚ ਲਗਾਉਣਾ। ਇਹ **ਮਤਲਬ ਤੇ ਬੇ-ਮਤਲਬ ਦੇ ਫੁਰਨੇ ਹੀ ਮਨ ਇਕਾਗਰ ਨਹੀਂ ਰਹਿਣ ਦੇਂਦੇ।** ਇਹ ਫੁਰਨੇ ਸਿਮਰਨ ਨਾਲ, ਇਕਾਗਰਤਾ ਆਉਣ ਤੇ ਆਪੇ ਹੀ ਮੁੱਕ ਜਾਣਗੇ। ਮਨ ਨੂੰ ਨਾਮ ਵਿਚ ਸਮਾਉਣਾ। ਮਨ ਦਾ ਪ੍ਰਵਾਹ ਜਲ ਸਮਾਨ ਹੈ। ਜਿਸ ਪਾਸੇ ਲੈ ਜਾਓਗੇ, ਉਸ ਪਾਸੇ ਹੀ ਤੁਰ ਪਏਗਾ :

**ਜਲ ਪ੍ਰਵਾਹ ਸਮ ਮਨ ਕੋ ਅਹੈ।**
**ਜਿਤਹ ਕਰਹਿ ਤਿਤ ਹੀ ਨਿਤ ਬਹੈ।**

ਇਹ ਕਦੇ ਨਾ ਭੁੱਲਣਾ ਕਿ ਵਿਕਾਰ ਪਹਿਲਾਂ ਥੋੜ੍ਹਾ ਜਿਹਾ ਸੁੱਖ ਦੇ ਕੇ ਆਪਣੇ ਵੱਲ ਹੀ ਖਿੱਚ ਲੈਂਦੇ ਹਨ। ਮਨ ਨਿਰਮਲ ਨਹੀਂ ਰਹਿੰਦਾ ਅਤੇ ਕੇਵਲ ਨਿਰਮਲ ਮਨ ਹੀ ਨਾਮ ਵਿਚ ਉੱਨਤ ਹੁੰਦਾ ਹੈ। **ਸੇਵਾ ਮਨ ਨੂੰ ਨਾਲੋ ਨਾਲ ਨਿਰਮਲ ਕਰੀ ਜਾਂਦੀ ਹੈ।** ਦੁੱਖ ਆਉਣ ਤਾਂ ਸ਼ਿਕਵੇ ਨਹੀਂ ਕਰਨੇ, ਪ੍ਰਭੂ ਤੇ ਦੋਖ ਨਹੀਂ ਲਗਾਉਣੇ। ਖ਼ੁਸ਼ੀ ਨਾਲ ਦੁੱਖ ਝੱਲਣੇ ਅਤੇ ਸੁੱਖ ਆਵੇ ਤਾਂ ਹੰਕਾਰ ਨਹੀਂ ਕਰਨਾ, ਸਗੋਂ ਸ਼ੁਕਰ ਵਿਚ ਆਉਣਾ ਹੈ। ਆਪ ਜੀ ਨੇ ਪੂਰਬ ਪਯਾਨੇ ਦੀ ਤਿਆਰੀ ਪੂਰੀ ਕਰ ਕੇ ਸਭ ਨੂੰ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਸਮਝਾ ਦਿੱਤੀਆਂ। ਕਹਿਲੂਰ ਦੀ ਰਾਣੀ ਵੀ ਗੁਰੂ ਤੇਗ਼ ਬਹਾਦਰ ਜੀ ਦਾ ਪੂਰਬ ਵੱਲ ਜਾਣਾ ਸੁਣ ਕੇ ਆਈ। ਉਸ ਨੇ ਜਦ ਸੇਵਾ ਪੁੱਛੀ ਤਾਂ ਆਪ ਜੀ ਨੇ ਪਿੱਛੋਂ ਨਗਰ ਦੀ ਸੰਭਾਲ ਅਤੇ ਮੁਖੀ ਸਿੱਖਾਂ ਦੀ ਦੇਖ-ਰੇਖ ਕਰਨਾ ਫ਼ਰਮਾਇਆ।

---

1. ਰਾਸ ੩੯ (ਸੂਰਜ ਪ੍ਰਕਾਸ਼)।
2. ਹੋਤ ਜੀਵਕਾ ਹੁਇ ਨਿਸ਼ਪਾਪ।

# ੮ ਮਾਲਵਾ ਦੇਸ ਵਿਚਰਨਾ ਅਤੇ ਮੁਲਾਕਾਤ ਔਰੰਗਜ਼ੇਬ

**ਰਵਾਨਗੀ**

੩ ਅਕਤੂਬਰ, ੧੬੬੫ ਈ: ਨੂੰ ਗੁਰੂ ਤੇਗ਼ ਬਹਾਦਰ ਜੀ, ਮਾਤਾ ਗੁਜਰੀ ਜੀ, ਮਾਤਾ ਨਾਨਕੀ[1] ਜੀ ਅਤੇ ਹੋਰ ਸਿੱਖਾਂ ਸਮੇਤ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਏ। ਨਗਰ ਛੱਡਣ ਵੇਲੇ ਆਪ ਜੀ ਨੇ ਸਭ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ **ਪਾਪ ਤਜੋ ਅਤੇ ਉਸ ਦਾ ਸੰਗ ਕਰੋ ਜੋ ਨਿਰਭੈ ਹੈ** ਅਤੇ ਦੁੱਖ ਹਰਤਾ ਹੈ। ਪਾਪ ਤੋਂ ਬਚਣ ਦਾ ਰਾਹ ਕੇਵਲ ਉਸ ਦਾ ਨਾਮ ਹੈ। ਮਨੁੱਖ ਪਾਸ ਕੁਝ ਨਹੀਂ, ਉਹ ਤਾਂ ਆਪ ਹੀ ਕਾਮ ਸੰਤਾਪਿਆ ਹੈ, ਸੋ ਇਸ ਦੀ ਸ਼ਰਨ ਨਹੀਂ ਲੈਣੀ। ਸਭਨਾਂ ਨਾਲ ਸੰਗ ਤੋੜ, ਕੇਵਲ ਉਸ ਨਾਲ ਮਨ ਜੋੜਨਾ ਹੈ।

ਰਾਹ ਅਤੇ ਟਿਕਾਣਿਆਂ ਦਾ ਪ੍ਰਬੰਧ ਇਹ ਕੀਤਾ ਗਿਆ ਕਿ ਜਿੱਥੇ ਜਾ ਕੇ ਟਿਕਾਣਾ ਕਰਨਾ ਹੁੰਦਾ ਸੀ, ਭਾਈ ਸੰਗਤੀਆ, ਭਾਈ ਸੁੱਖਾ ਨੰਦ ਅਤੇ ਨੱਥੂ ਰਬਾਬੀ ਕਨਾਤਾਂ, ਸਾਇਬਾਨ ਤੇ ਹੋਰ ਸਾਮਾਨ ਲੈ ਕੇ ਪੁੱਜ ਜਾਂਦੇ ਅਤੇ ਗੁਰੂ ਜੀ ਤੇ ਪਰਿਵਾਰ ਦੇ ਪੁੱਜਣ ਤੋਂ ਪਹਿਲਾਂ ਸਾਰਾ ਪ੍ਰਬੰਧ ਕਰ ਦਿੰਦੇ। ਮਾਤਾ ਨਾਨਕੀ ਜੀ ਰੱਥ 'ਤੇ ਸਨ, ਮਾਤਾ ਗੁਜਰੀ ਜੀ ਪਾਲਕੀ ਅਤੇ ਗੁਰੂ ਤੇਗ਼ ਬਹਾਦਰ ਜੀ ਘੋੜੇ 'ਤੇ ਸਵਾਰ ਸਨ। ਇਸ ਵਹੀਰ ਦੇ ਅੱਗੜ-ਪਿੱਛੜ ਦਾ ਧਿਆਨ ਮਾਮਾ ਕ੍ਰਿਪਾਲ ਚੰਦ ਜੀ, ਸਾਹਿਬ ਚੰਦ ਜੀ, ਭਾਈ ਗੁਰਬਖ਼ਸ਼ ਜੀ, ਭਾਈ ਮਤੀ ਦਾਸ ਜੀ, ਭਾਈ ਸਾਧੂ ਜੀ, ਭਾਈ ਦਯਾਲਾ ਜੀ ਤੇ ਹੋਰ ਮੁਖੀ ਸਿੱਖ ਕਰਦੇ ਸਨ।

ਅਜੇ ਕੁਝ ਵਾਟ ਹੀ ਗਏ ਸਨ ਕਿ ਦਿੱਲੀ ਦੀ ਸੰਗਤ ਦੇ ਕੀਰਤਪੁਰ ਪੁੱਜਣ ਦੀ ਖ਼ਬਰ ਪੁੱਜੀ। ਗੁਰੂ ਜੀ ਨੇ ਸੰਗਤ ਨੂੰ ਕੀਰਤਪੁਰ ਹੀ ਰੁਕਣ ਲਈ ਆਗਿਆ ਭੇਜੀ। ਦਿੱਲੀ ਦੀ ਸੰਗਤ ਨੇ ਗੁਰੂ ਜੀ ਨੂੰ ਦਿੱਲੀ ਵਿਖੇ ਹੋ ਰਹੀਆਂ ਸਾਜ਼ਿਸ਼ਾਂ ਤੇ ਦੋਖੀਆਂ ਦੇ ਮਨਸੂਬਿਆਂ ਬਾਰੇ ਦੱਸਿਆ। ਇਹ ਸੁਣ ਕੇ ਗੁਰੂ ਜੀ ਨੇ ਕੇਵਲ ਇਹ ਹੀ ਬਚਨ ਕੀਤੇ, "ਜੋ ਕਰੇਗਾ ਸੋ ਭਰੇਗਾ, ਸਾਡਾ ਤੁਹਾਡਾ ਰੱਖਿਅਕ ਗੁਰੂ ਨਾਨਕ ਪਾਤਸ਼ਾਹ ਹੈ।"

---

1. ਮਾਤਾ ਬੱਸੀ ਜੀ ੨੯ ਸਤੰਬਰ, ੧੬੬੪ ਨੂੰ ਹੀ ਗੁਜ਼ਰ ਗਏ ਸਨ।

**ਪਹਿਲਾ ਬਿਸਰਾਮ ਘਨੌਲੀ**

ਗੁਰੂ ਜੀ ਕੀਰਤਪੁਰ ਤੋਂ ਟੁਰ ਕੇ ਭਰਤਗੜ੍ਹ ਪੁੱਜੇ ਤੇ ਪਹਿਲਾ ਬਿਸਰਾਮ ਘਨੌਲੀ ਕੀਤਾ। ਘਨੌਲੀ ਤੋਂ ਅਗਲੇ ਦਿਨ ਰੋਪੜ ਉਸ ਥਾਂ 'ਤੇ ਟਿਕਾਣਾ ਕੀਤਾ ਜਿੱਥੇ ਹੁਣ ਗੁਰਦੁਆਰਾ ਸਦਾ ਬਰਤ ਹੈ। ਰੋਪੜ ਤੋਂ **ਬਾਹਮਣ ਮਾਜਰਾ** ਤੇ **ਬੂਰ ਮਾਜਰਾ** ਹੁੰਦੇ ਹੋਏ ਗੁਰੂ ਜੀ **ਦੁਗਰੀ** ਪੁੱਜੇ। ਦੁਗਰੀ ਦੇ ਲਾਗਲੇ ਪਿੰਡ ਕੋਟਲੀ ਦੇ ਨਵਾਬ ਨੇ ਬਹੁਤ ਹੀ ਸੇਵਾ ਕੀਤੀ ਅਤੇ ਆਪਣੇ ਮਹੱਲਾਂ ਵਿਚ ਉਚੇਚੇ ਤੌਰ 'ਤੇ ਲੈ ਗਿਆ। ਮਹਾਰਾਜ ਦੀ ਅਸੀਸ ਨਾਲ ਨਵਾਬ ਦੇ ਘਰ ਲੜਕਾ ਪੈਦਾ ਹੋਇਆ। ਉਸ ਨੇ ੧੦੦ ਬਿਘਾ ਜ਼ਮੀਨ ਗੁਰੂ ਜੀ ਦੇ ਨਾਂ ਵੀ ਲਗਵਾਈ।

ਦੁਗਰੀ ਤੋਂ **ਕੁਰਾਲੀ** ਹੁੰਦੇ ਹੋਏ ਘੜੂੰਅ ਬਾਗ਼ ਵਿਚ ਡੇਰਾ ਕੀਤਾ। ਜਿਸ ਛੱਪੜੀ ਵਿਚ ਗੁਰੂ ਜੀ ਨੇ ਇਸ਼ਨਾਨ ਕੀਤਾ, ਉਥੇ ਅੱਜ ਸਰੋਵਰ ਹੈ। ਬਲਰਾਮ ਨਾਂ ਦੇ ਤਰਖਾਣ ਨੇ ਬੇਨਤੀ ਕੀਤੀ ਕਿ ਤਪਦਿਕ ਦਾ ਰੋਗ ਖਹਿੜਾ ਨਹੀਂ ਛੱਡਦਾ। ਮਹਾਰਾਜ ਨੇ ਫ਼ਰਮਾਇਆ ਕਿ ਸੁਖਮਨੀ ਸਾਹਿਬ ਦਾ ਪਾਠ ਇਕ ਚਿੱਤ ਕਰਨ ਤੇ ਛੱਪੜੀ ਇਸ਼ਨਾਨ ਕਰਾਉਣ ਨਾਲ ਇਹ ਰੋਗ ਹੱਟ ਜਾਏਗਾ। ਮਹਾਰਾਜ ਦੇ ਬਚਨਾਂ ਦੇ ਟੁਰਨ ਨਾਲ ਰੋਗ ਵੀ ਹਟਿਆ ਤੇ ਸਿਮਰਨ ਦੀ ਲਾਗ ਵੀ ਲੱਗੀ।

ਘੜੂੰਆ ਤੋਂ ਨੌਵੇਂ ਪਾਤਸ਼ਾਹ ਨੇ **ਨੰਦਪੁਰ** ਚਰਨ ਪਾਏ। ਨੰਦਪੁਰ ਟਿਕਾਣਾ ਬੀਬੀ ਦੇ ਬਾੜੇ ਵਿਚ ਕੀਤਾ ਸੀ। ਨਗਰ ਨੀਵੇਂ ਥਾਂ ਹੋਣ ਕਾਰਨ ਹਰ ਵਾਰੀ ਹੜ੍ਹਾਂ ਦੀ ਮਾਰ ਵਿਚ ਆ ਜਾਂਦਾ ਸੀ। ਮਹਾਰਾਜ ਨੇ ਆਪੂੰ ਅਗਵਾਈ ਕਰਕੇ ਪਿੰਡ ਗਿਰਦ ਬੰਨ੍ਹ ਲਗਵਾਇਆ, ਨਦੀ ਦਾ ਵਗ ਮੋੜਿਆ ਤੇ ਭਰਤ ਪੁਆ ਕੇ ਮਕਾਨਾਂ ਦੀ ਕੁਰਸੀ ਉੱਚੀ ਕੀਤੀ। ਨੰਦਪੁਰ ਥਾਣਾ ਬਸੀ ਵਿਚ ਹੈ। ਨੰਦਪੁਰ ਪਿੰਡ ਲਾਗੇ ਹੀ ਪਿੰਡ ਕਲੋੜ ਹੋਣ ਕਾਰਨ ਨੰਦਪੁਰ ਕਲੋੜ ਵੀ ਕਹਿੰਦੇ ਹਨ।[1] ਉਥੋਂ **ਰੈਲੋ** ਤੇ ਫਿਰ **ਬਹੇੜ** ਆਏ। ਬਹੇੜ ਵੀ ਹੜ੍ਹ ਦੀ ਮਾਰ ਤੋਂ ਬਚਾਇਆ। ਵਹਿਮਾਂ ਤੋਂ ਉਤਾਂਹ ਕੀਤਾ ਤੇ ਪ੍ਰੇਤਾਂ ਤੋਂ ਮੁਕਤ ਕੀਤਾ। ਬਹੇੜ ਤੋਂ ਬਸੀ ਪਠਾਣਾਂ ਦੀਆਂ ਸੰਗਤਾਂ ਨੂੰ ਦੀਦਾਰ ਦੇਂਦੇ **ਮਕਾਰਪੁਰ** ਆਏ।

ਮਕਾਰਪੁਰ **ਮਾਈ ਮਾੜੀ** ਨੇ ਸਾਰੀ ਸੰਗਤ ਦੀ ਹੱਥੀਂ ਲੰਗਰ ਪਕਾ ਕੇ ਸੇਵਾ ਕੀਤੀ। ਜਦ ਮਾਈ ਨੇ ਪੁੱਤਰ ਦੀ ਦਾਤ ਮੰਗੀ ਤਾਂ ਆਪ ਜੀ ਨੇ ਕਿਹਾ : ਨੇਕ ਕਮਾਈ ਨਾਲ ਆਏ ਗਏ ਦੀ ਸੇਵਾ ਇਵੇਂ ਹੀ ਕਰਦੀ ਰਹੀਂ। ਕਿਸੇ ਨੂੰ ਮਾੜਾ ਬਚਨ ਨਾ ਬੋਲੀਂ, ਵਾਹਿਗੁਰੂ ਪੁੱਤਰ ਦੀ ਦਾਤ ਦੇਵੇਗਾ। ਮਹਾਰਾਜ ਦੀ ਸ਼ਖ਼ਸੀਅਤ ਤੇ ਇਕ ਹੋਰ ਸਿੱਖ ਭਾਈ ਰੂਪ ਚੰਦ ਇੰਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਸੱਤ ਸੌ ਬਿਘੇ ਭੋਇੰ ਗੁਰੂ ਜੀ ਦੇ ਨਾਂ ਲਵਾ ਦਿੱਤੀ। ਇਥੋਂ ਦੇ ਨਗਰ ਨਿਵਾਸੀਆਂ ਦੀ ਅਨਿਨ ਸੇਵਾ ਭਗਤੀ ਦੇਖ ਗੁਰੂ ਜੀ ਸੱਤ ਦਿਨ ਇਸ ਨਗਰ ਵਿਚ ਰਹੇ। ਇਸੇ ਪਿੰਡ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਵੇਲੇ ਸੱਤ ਦਿਨ ਰਹੇ ਸਨ।

ਮਕਾਰਪੁਰ ਤੋਂ **ਦਾਦੂ ਮਾਜਰੇ-ਭਗੜਾਨਾ** ਪੁੱਜੇ। ਗੁਰਦੁਆਰਾ ਸਾਂਝੀ ਹੱਦ 'ਤੇ ਹੈ। ਭਾਈ ਅਮਰੂ ਬਹਿਰੇ ਨਾਂ ਦੇ ਸਿੱਧ ਨੇ ਬੜੀ ਸੇਵਾ ਕੀਤੀ। ਭਾਈ ਦਿਆਲਾ ਜੁਲਾਹਾ ਤਾਂ ਇੰਨਾ ਸ਼ਰਧਾਲੂ ਹੋਇਆ ਕਿ ਆਪਣੇ ਬੇਟਿਆਂ ਭਾਈ ਮਦਨ ਸਿੰਘ ਤੇ ਨਾਰਾ ਸਿੰਘ

1. ਕਲੋੜ ਹੀ ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ ਦਾ ਜਨਮ ਹੋਇਆ ਸੀ।

ਨੂੰ ਸੁਹਦਤ ਦਾ ਬ੍ਰਿਤਾਂਤ ਸੁਣ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸੇਵਾ ਲਈ ਛੱਡ ਆਇਆ। ਇਸ ਤੋਂ ਅਗਲਾ ਪੜਾਅ ਉਗਾਣ ਸਰਾਇ ਕੀਤਾ। ਫਿਰ ਨੌਲੱਖਾ ਪੁੱਜੇ। ਉੱਥੇ ਲੱਖੀ ਨਾਂ ਦੇ ਇਕ ਵਣਜਾਰੇ ਨੇ ਨੌਂ ਮਨਸੂਰੀ ਟੱਕੇ ਗੁਰੂ ਜੀ ਨੂੰ ਭੇਟ ਕੀਤੇ। ਗੁਰੂ ਜੀ ਨੇ ਬਖ਼ਸ਼ਿਸ਼ ਕਰਦੇ ਫ਼ਰਮਾਇਆ ਕਿ ਸ਼ਰਧਾ ਨਾਲ ਭੇਟ ਕੀਤੇ ਹਨ, ਨੌਂ ਲੱਖ ਮੁਹਰਾਂ ਤੁਲ ਹਨ। ਪਿੰਡ ਦਾ ਨਾਂ ਹੀ ਨੌਲੱਖਾ ਪੈ ਗਿਆ। ਨੌ-ਲੱਖੇ ਤੋਂ ਆਕੜ ਪੁੱਜੇ। ਆਕੜ ਵਿਖੇ ਜਿਸ ਟਾਹਣੇ ਤੋਂ ਗੁਰੂ ਜੀ ਨੇ ਟਾਹਣੀ ਤੋੜ ਦਾਤਨ ਕੀਤੀ ਸੀ, ਉਹ ਸ਼ਾਖ਼ ਤਾਂ ਮਿੱਠੀ ਹੈ ਪਰ ਬਾਕੀ ਸਾਰੀਆਂ ਟਾਹਣੀਆਂ ਕੌੜੀਆਂ ਹਨ। ਇਥੇ ਤਰਖਾਣ ਨੇ ਬੜੀ ਸੇਵਾ ਕੀਤੀ ਸੀ। ਬਾਕੀ ਪਿੰਡ ਦੇ ਲੋਕੀਂ ਆਕੜ ਕੇ ਬੈਠੇ ਰਹੇ।

ਆਕੜ ਤੋਂ ਗੁਰੂ ਜੀ **ਟਹਿਲਪੁਰਾ** ਪੁੱਜੇ।

ਟਹਿਲਪੁਰਾ ਪਟਿਆਲਾ-ਰਾਜਪੁਰਾ ਰੋਡ ਤੋਂ ਦੌਣ ਕਲਾਂ ਵੱਲੋਂ ਹੋ ਕੇ ਜਾਈਦਾ ਹੈ। ਆਪ ਜੀ ਨੇ ਡੇਰਾ ਇਕ ਪਿੱਪਲ ਹੇਠ ਕੀਤਾ ਜੋ ਹੁਣ ਤੱਕ ਕਾਇਮ ਹੈ। ਪਿੱਪਲ ਨੂੰ ਜੋ ਫਲ ਲੱਗਦਾ ਹੈ ਉਹ ਪਤਾਸਿਆਂ ਜਿਹਾ ਹੈ ਤੇ ਖਾਣ ਨੂੰ ਮਿੱਠਾ ਹੈ।

ਟਹਿਲਪੁਰਾ ਤੋਂ ਗੁਰੂ ਜੀ ਨੂੰ ਸੈਫ਼ਾਬਾਦ (ਬਹਾਦਰਗੜ੍ਹ) ਸੈਫ਼ ਖਾਨ ਆਪੂੰ ਲੈਣ ਆਇਆ।

**ਨਵਾਬ ਸੈਫ਼ ਖ਼ਾਨ**

ਨਵਾਬ ਸੈਫ਼ ਅਲੀ ਖ਼ਾਨ ਸ਼ਾਹ ਜਹਾਨ ਦਾ ਸਾਂਢੂ ਸੀ ਤੇ ਤਰਬੀਅਤ ਖ਼ਾਨ ਦਾ ਪੁੱਤਰ ਸੀ। ਇਹ ਖੁੱਲ੍ਹ-ਖ਼ਿਆਲੀਆ ਸੀ। ਕਸ਼ਮੀਰ ਦਾ ਗਵਰਨਰ ਵੀ ਰਹਿ ਚੁੱਕਾ ਸੀ ਅਤੇ ਹੁਣ ਇਸ ਨੂੰ ਔਰੰਗਜ਼ੇਬ ਨੇ ਗੁਜ਼ਾਰੇ ਲਈ ੧੨ ਪਿੰਡਾਂ ਦਾ ਖ਼ੁਸ਼ਕ ਜਿਹਾ ਇਲਾਕਾ ਦੇ ਦਿੱਤਾ ਸੀ। ਇਹ ਇਕ ਪ੍ਰਕਾਰ ਦਾ ਦੇਸ਼-ਨਿਕਾਲਾ ਹੀ ਸੀ, ਪਰ ਇਸ ਖ਼ੁਦਾ ਪ੍ਰਸਤ ਦੀ ਮਿਹਨਤ ਸਦਕਾ ਇਲਾਕੇ ਵਿਚ ਰੌਣਕਾਂ ਲੱਗ ਗਈਆਂ। ਪੀਰ ਭੀਖਣ ਸ਼ਾਹ ਅਤੇ ਠਸਕਾ ਮੀਰ ਦੇ ਸੰਪਰਕ ਵਿਚ ਆਉਣ ਨਾਲ, ਇਨ੍ਹਾਂ ਦੀ ਇਕ ਜਮਾਤ ਹੀ ਬਣ ਗਈ ਸੀ। ਮੂਸਾ ਰੋਪੜੀ ਨੇ ਸੈਫ਼ ਖ਼ਾਨ ਨੂੰ ਗੁਰੂ ਤੇਗ਼ ਬਹਾਦਰ ਜੀ ਦੀ ਅਜ਼ਮਤ ਦੱਸੀ ਅਤੇ ਜਦ ਸੈਫ਼ ਖ਼ਾਨ ਨੇ ਗੁਰੂ ਤੇਗ਼ ਬਹਾਦਰ ਜੀ ਦਾ ਆਉਣਾ ਸੁਣਿਆ ਤਾਂ ਆਪੂੰ ਅੱਗੋਂ ਲੈਣ ਆਇਆ।

ਗੁਰੂ ਜੀ ਨੇ ਉਸ ਬਾਗ਼ ਵਿਚ ਡੇਰਾ ਕੀਤਾ ਸੀ ਜਿਸ ਬਾਗ਼ ਬਾਰੇ ਲਿਖਿਆ ਹੈ ਕਿ ਉਹ ਪੰਜਬਟੀ ਸਮਾਨ ਅਸਥਾਨ ਸੀ। ਸੈਫ਼ ਖ਼ਾਨ ਬਾਰੇ ਸਾਖੀ ਪੋਥੀ ਵਾਲਾ ਲਿਖਦਾ ਹੈ ਕਿ **'ਸੈਫ਼ ਖ਼ਾਨ ਨੇਕ ਮਰਦ ਹੈਸੀ। ਦਿਲ ਦਾ ਸਾਫ਼ ਹੈਸੀ। ਸੈਫ਼ ਖ਼ਾਨ ਅਕਸਰ ਕਿਹਾ ਕਰਦੇ ਸਨ ਕਿ ਚਰਚਾ ਵਿਚ ਖਿੱਝਣਾ ਅਤੇ ਦੂਜੇ ਨੂੰ ਚੋਟਾਂ ਨਹੀਂ ਮਾਰਨੀਆਂ ਚਾਹੀਦੀਆਂ। ਜੇ ਸਮਝਦੇ ਹੋ ਕਿ ਅਗਲਾ ਠੀਕ ਕਹਿ ਰਿਹਾ ਹੈ ਤਾਂ ਉਸ ਦੀ ਗੱਲ ਮੰਨ ਲਵੋ। ਜੇ ਉਸ ਨੂੰ ਗ਼ਲਤ ਸਮਝਦੇ ਹੋ ਤਾਂ ਇਕ ਜਾਂ ਦੋ ਵਾਰੀ ਸਮਝਾਓ ਅਤੇ ਜੇ ਉਹ ਫਿਰ ਵੀ ਨਾ ਮੰਨੇ ਤਾਂ ਇਹ ਆਖੋ ਕਿ ਜੋ ਉਹ ਕਹਿ ਰਿਹਾ ਹੈ ਸ਼ਾਇਦ ਉਹ ਠੀਕ ਹੀ ਹੋਵੇ।'** ਸੈਫ਼ ਖ਼ਾਨ ਬੇਨਤੀ ਕਰ ਆਪਣੇ ਮਹਿਲਾਂ ਵਿਚ ਲੈ ਗਿਆ ਅਤੇ ਕਿਹਾ : "ਅੱਜ ਮੇਰਾ ਜਨਮ ਸਫ਼ਲ ਹੋਇਆ ਹੈ।" ਲੰਗਰ ਲਈ ਰਸਦ ਭੇਜੀ। ਮਹਿਲਾਂ ਵਿਚ ਲੈ ਜਾਣ ਵੇਲੇ ਇੰਨਾ ਆਦਰ ਦਿੱਤਾ ਕਿ ਗੁਰੂ ਜੀ ਨੂੰ ਘੋੜੇ ਤੋਂ ਉਤਰਨ ਨਾ ਦਿੱਤਾ ਅਤੇ ਰਕਾਬ ਆਪੂੰ

ਪਕੜ ਲਈ। ਪੈਦਲ ਹੀ ਨਾਲ ਚੱਲਦਾ ਰਿਹਾ। ਮਾਤਾ ਨਾਨਕੀ ਜੀ ਨੂੰ ਡੋਲੇ ਵਿਚ ਹੀ ਬਿਠਾ ਮਹੱਲੀਂ ਲੈ ਗਿਆ। ਉਸ ਦੀ ਬੇਗਮ ਨੇ ਮਾਤਾ ਗੁਜਰੀ ਜੀ ਨੂੰ ਮੱਥਾ ਟੇਕਿਆ। ਗਹਿਣੇ ਤੇ ਬਸਤਰ ਵੀ ਬੇਗਮ ਨੇ ਭੇਟ ਕੀਤੇ।

ਗੁਰੂ ਜੀ ਨੇ ਕਿਲ੍ਹੇ ਅੰਦਰ ਜਾਂਦਿਆਂ ਇਕ ਪਾਸੇ ਮਸੀਤ ਤੇ ਦੂਜੇ ਪਾਸੇ ਗੁਰਦੁਆਰਾ ਦੇਖ ਸੁਭਾਵਕ ਪੁੱਛਿਆ ਕਿ ਇਹ ਗੁਰਦੁਆਰਾ ਕਿਉਂ ਬਣਾਇਆ ਹੈ ? ਨਵਾਬ ਨੇ ਦੱਸਿਆ ਆਪ ਜੀ ਦੇ ਟਿਕਾਣੇ ਵਾਸਤੇ। ਤਾਂ ਗੁਰੂ ਜੀ ਨੇ ਕਿਹਾ : 'ਨਵਾਬ ਜੀ ! ਮਸੀਤ ਦੇ ਹੁੰਦਿਆਂ ਗੁਰਦੁਆਰੇ ਦੀ ਕੀ ਲੋੜ ਸੀ। ਅਸੀਂ ਉਥੇ ਹੀ ਟਿਕਾਣਾ ਕਰ ਲੈਣਾ ਸੀ।' ਐਸੇ ਸਨ ਸਮ ਦ੍ਰਿਸ਼ਟੀ ਨੌਂਵੇਂ ਪਾਤਸ਼ਾਹ। ਗੁਰੂ ਜੀ ਨੇ ਫਿਰ ਪੁੱਛਿਆ ਕਿ ਮਹੱਲਾਂ ਨੂੰ ਕਿਲ੍ਹਾ ਨੁਮਾ ਕਿਉਂ ਬਣਾਇਆ ਹੈ ਤਾਂ ਸੈਫ਼ ਖ਼ਾਨ ਨੇ ਦੱਸਿਆ : "ਜਿੱਥੇ ਘਰ ਹੈ ਉਸ ਥਾਂ 'ਤੇ ਉਸ ਕੀ ਡਿੱਠਾ ਕਿ ਇਕ ਭੇਡ ਪ੍ਰਸੂਤੀ। ਤਿਸ ਨੂੰ ਦੋ ਬਘਿਆੜ ਪਏ ਮਾਰਨ। ਤਿਸ ਮਾਰ ਨਾ ਖਾਧੀ। ਬਘਿਆੜ ਹਾਰ ਗਏ ਅਤੇ ਭੱਜ ਗਏ। ਮੈਂ ਇਸ ਕਰਕੇ ਘਰ ਇਥੇ ਕਿਲ੍ਹੇ ਵਾਂਗ ਬਣਵਾਇਆ ਕਿ ਇਹ ਜਗ੍ਹਾ ਅਜਿੱਤ ਹੈ।" ਸ਼ਰਧਾ ਵਜੋਂ ਉਸ ਨੇ ਲੰਗਰ ਲਈ ਹੋਰ ਭਾਂਡੇ, ਤੰਬੂ ਛੌਲਦਾਰੀਆਂ ਅਤੇ ਊਠ ਭੇਟ ਕੀਤੇ। ਗੁਰੂ ਪਾਤਸ਼ਾਹ ਦੀ ਸਵਾਰੀ ਲਈ ਵਧੀਆ ਘੋੜਾ ਭੇਟਾ ਕੀਤਾ। ਮਾਤਾ ਜੀ ਦੀ ਸਵਾਰੀ ਲਈ ਰੱਥ। ਜਦ ਉਸ ਉਪਦੇਸ਼ ਦੀ ਮੰਗ ਕੀਤੀ ਤਾਂ ਆਪ ਜੀ ਨੇ ਕਿਹਾ, "ਅਲਾਹ ਨੂੰ ਸਦਾ ਯਾਦ ਰੱਖਣਾ, ਫ਼ਕੀਰ ਦੀ ਸੇਵਾ, ਬੰਦਗੀ ਕਰਨੀ, ਮਨ ਨੀਵਾਂ ਰੱਖਣਾ, ਤੁਸਾਂ ਨੂੰ ਸਦਾ ਅਨੰਦ ਰਹੇਗਾ।"

ਨੌਂ ਦਿਨ ਗੁਰੂ ਪਾਤਸ਼ਾਹ ਉੱਥੇ ਟਿਕੇ ਸਨ। ਉਸ ਨੇ ਟੁਰਨ ਵੇਲੇ ਹੱਥ ਜੋੜ ਬੇਨਤੀ ਕੀਤੀ ਸੀ, "ਗ਼ਰੀਬ ਨਿਵਾਜ ਜੀ, ਫਿਰ ਦਰਸ਼ਨ ਦੇਣਾ।" ਇੰਨੀ ਗੂੜ੍ਹੀ ਮਿੱਤਰਤਾ ਹੋ ਗਈ ਸੀ ਕਿ ਜਿੱਥੇ ਵੀ ਗੁਰੂ ਜੀ ਪੂਰਬ ਨੂੰ ਗਏ, ਸੈਫ਼ ਖ਼ਾਨ ਨੂੰ ਯਾਦ ਕਰਦੇ ਰਹੇ। ਜਿੱਥੇ ਵੀ ਚੰਗੀ ਸੋਹਣੀ ਵਸਤ ਸੁਗਾਤ ਡਿੱਠੀ, ਉਚੇਚਾ ਸਿੱਖ ਹੱਥ ਭੇਜਦੇ। ਇਸ ਹੁਕਮਨਾਮੇ ਵਿਚ ਜੋ ਉਨ੍ਹਾਂ ਮੰਘੇਰ ਦੀ ਸੰਗਤ ਦੇ ਨਾਮ ਭਾਈ ਦਇਆਲ ਦਾਸ, ਭਾਈ ਰਾਮ ਰਾਇ ਅਤੇ ਹੋਰ ਸਿੱਖਾਂ ਦੇ ਨਾਮ ਲਿਖਿਆ, ਉਸ ਵਿਚ ਉਚੇਚਾ ਇਹ ਲਿਖਿਆ ਹੈ :

'ਪਾਂਚ ਖਾਸੇ ਬਾਸਣ (ਬਰਤਨ) ਮੀਨਾਪੁਰ ਕਿਆਕੇ, ਸੁਰਾਹੀ ਪਿਆਲੇ ਹੱਛੇ ਕਹਾਰਾਂ ਨੂੰ ਦੇ ਕੇ ਦਿੱਲੀ ਭਾਈ ਕਲਿਆਨ ਦੀ ਧਰਮਸ਼ਾਲਾ ਪੁਚਾਵਣੇ। ਨਵਾਬ ਸੈਫ਼ ਖ਼ਾਨ ਨੂੰ ਦੇਣੇ ਹਨ, ਹੱਛੇ ਬਾਸਣ ਭੇਜਣੇ।'

ਕਈ ਮੁਲਾਕਾਤਾਂ ਪਿਛੋਂ ਵੀ ਹੁੰਦੀਆਂ ਰਹੀਆਂ। ਗੁਰੂ ਤੇਗ਼ ਬਹਾਦਰ ਜੀ ਸ਼ਹਾਦਤ ਦੇਣ ਲਈ ਦਿੱਲੀ ਜਾ ਰਹੇ ਸਨ ਤਾਂ ਇਸ ਨੇ ਮਹਾਰਾਜ ਨੂੰ ਕੁਝ ਚਿਰ ਆਪਣੇ ਪਾਸ ਟਿਕਾਈ ਵੀ ਰੱਖਿਆ ਕਿ ਔਰੰਗਜ਼ੇਬ ਦੇ ਹਸਨ ਅਬਦਾਲ ਤੋਂ ਮੁੜਨ 'ਤੇ ਹੀ ਦਿੱਲੀ ਜਾਣਾ। ਉਸ ਇਹ ਵੀ ਕਿਹਾ ਸੀ ਕਿ ਉਹ ਤੇ ਹੋਰ ਜਣੇ ਔਰੰਗਜ਼ੇਬ ਨੂੰ ਸਮਝਾਉਣਗੇ, ਪਰ ਔਰੰਗਜ਼ੇਬ ਤੁਅੱਸਬ ਦੀ ਅੱਗ ਵਿਚ ਸੜ ਰਿਹਾ ਸੀ। ਮਹਾਰਾਜ ਦੀ ਸ਼ਹਾਦਤ ਦਾ ਸੁਣ ਕੇ ਉਸ ਨੇ ਚਾਲੀ ਦਿਨ ਮਾਤਮੀ ਲਿਬਾਸ ਪਾਈ ਰੱਖਿਆ ਸੀ। ਕਾਲੇ ਕੱਪੜੇ ਪਾਈ ਰੱਖੇ ਸਨ। ਉੱਥੇ ਜਿੱਥੇ ਗੁਰੂ ਜੀ ਨੇ ਆਉਂਦੇ ਬਾਹਰਵਾਰ ਟਿਕਾਣਾ ਕੀਤਾ ਸੀ, ਹੁਣ ਗੁਰਦੁਆਰਾ ਬਹਾਦਰਗੜ੍ਹ ਬਣਿਆ ਹੋਇਆ ਹੈ।

ਸੈਫ਼ਾਬਾਦ ਤੋਂ ਆਪ ਜੀ ਲਹਿਲ ਪਿੰਡ (ਪਟਿਆਲਾ) ਆਏ। ਉੱਥੋਂ ਦੀ ਇਕ ਮਾਈ, ਜਿਸ ਦਾ ਨਾਂ ਕਰਮੋ ਦਈ ਕਰ ਕੇ ਲਿਖਿਆ ਹੈ, ਚੀਚਕ ਤੋਂ ਦੁਖੀ ਗੁਰੂ-ਦਰਸ਼ਨਾਂ ਨੂੰ ਆਈ। ਪਿੰਡ ਉੱਤੇ ਚੀਚਕ ਦਾ ਡਾਢਾ ਹਮਲਾ ਹੋਇਆ ਸੀ। ਮਹਾਰਾਜ ਨੇ ਬਖ਼ਸ਼ਿਸ਼ ਕੀਤੀ ਅਤੇ ਮਾਈ ਦਾ ਰੋਗ ਕੱਟਿਆ ਗਿਆ। ਉਸ ਚਰਨ ਧੂੜ ਲੈ ਛੱਪੜੀ ਵਿਚ ਇਸ਼ਨਾਨ ਕੀਤਾ। ਸਾਰੇ ਪਿੰਡ ਨੇ ਵੀ ਚਰਨ ਪਰਸੇ ਅਤੇ ਰੋਗਾਂ ਤੋਂ ਖ਼ਲਾਸੀ ਪਾਈ। ਉਥੇ ਹੀ ਪਿਛੋਂ ਗੁਰਦਵਾਰਾ ਦੂਖ ਨਿਵਾਰਨ ਬਣਿਆ। ਉਥੇ ਮੋਤੀ ਬਾਗ਼ ਵਾਲੀ ਥਾਂ ਵੀ ਚਰਨ ਪਾਏ ਜਿੱਥੇ ਉਨ੍ਹਾਂ ਦੀ ਯਾਦ ਵਿਚ ਮਹਾਰਾਜਾ ਕਰਮ ਸਿੰਘ ਨੇ ਗੁਰਦੁਆਰਾ ਦੂਖ ਵਿਸਾਰਨ ਬਣਵਾਇਆ।

**ਦੂਖ ਨਿਵਾਰਨ**

ਇੰਝ ਪ੍ਰਤੀਤ ਹੁੰਦਾ ਹੈ ਕਿ ਜਦ ਗੁਰੂ ਤੇਗ਼ ਬਹਾਦਰ ਜੀ ਕੁਝ ਦਿਨ ਸੈਫ਼ਾਬਾਦ (ਪਟਿਆਲਾ ਲਾਗੇ) ਟਿਕੇ ਸਨ ਤਾਂ ਲਾਗਲੇ ਪਿੰਡਾਂ ਵਿਚ ਸੰਗਤਾਂ ਦੀਆਂ ਪ੍ਰੇਮ-ਖਿੱਚਾਂ ਕਾਰਨ ਪੁੱਜ ਕੇ ਦਰਸ਼ਨ ਦੇਂਦੇ ਰਹੇ। ਪਟਿਆਲੇ ਦੇ ਗਿਰਦ ਕਿੰਨੇ ਹੀ ਐਸੇ ਅਸਥਾਨ ਹਨ ਜਿਨ੍ਹਾਂ ਨੂੰ ਗੁਰੂ ਪਾਤਸ਼ਾਹ ਦੀ ਪਾਵਨ ਛੁਹ ਪ੍ਰਾਪਤ ਹੈ। ਜਿੱਥੇ ਅੱਜ ਪੰਜਾਬੀ ਯੂਨੀਵਰਸਿਟੀ ਦੀ ਅਸਥਾਪਨਾ ਹੈ, ਉਹ ਅਸਥਾਨ ਵੀ ਗੁਰੂ ਜੀ ਦੇ ਚਰਨਾਂ ਨਾਲ ਪਾਵਨ ਹੋਇਆ ਹੈ। **ਮਗਰ ਸਾਹਿਬ, ਬੀਬੀ ਪੁਰ ਲੰਮਾ, ਸੀਭੰੜ, ਰੋਹਟਾ, ਜੰਡ ਮਘੋਲੀ,**[1] **ਬੁਧ ਪੁਰ, ਮਹਿਮੂਦ ਪੁਰ ਜੱਟਾਂ, ਰਾਏ ਪੁਰ, ਸੀਲ, ਸ਼ੇਖ਼ ਪੁਰਾ, ਕਬੂਲਪੁਰ** ਥਾਵਾਂ 'ਤੇ ਗੁਰੂ ਤੇਗ਼ ਬਹਾਦਰ ਜੀ ਇਸੇ ਦੌਰੇ ਵਿਚਰੇ ਸਨ ਅਤੇ ਨਾਮ ਦੇ ਛੱਟੇ ਮਾਰੇ ਸਨ।

**ਪਿੰਡ ਪਿੰਡ ਬਖ਼ਸ਼ਿਸ਼ਾਂ**

ਲਹਿਲ ਤੋਂ ਆਲੋਹ ਰਖ[2] ਬਖ਼ਸ਼ਿਸ਼ਾਂ ਕਰਦੇ ਗਾਗਾ ਤੋਂ ਸਮਾਣਾ ਪੁੱਜੇ। ਸਮਾਣਾ ਬਰੀਕ ਬਸਤਰਾਂ ਦੇ ਬੁਣਨ ਕਾਰਨ ਪ੍ਰਸਿੱਧ ਸੀ। ਸਮਾਣਾ ਦਾ ਪਹਿਲਾ ਨਾਂ ਨਿਰੰਜਣ ਖੇੜਾ ਸੀ। ਜਦ ਈਰਾਨ ਤੋਂ ਸਮਾਨਵੀ ਘਰਾਣੇ ਦੇ ਕੁਝ ਲੋਕ ਇਥੇ ਆ ਵਸੇ ਤਾਂ ਇਸ ਦਾ ਨਾਂ ਸਮਾਣਾ ਹੋਇਆ। ਗੁਰੂ ਨਾਨਕ ਦੇਵ ਜੀ ਨੇ ਵੀ ਇਥੇ ਚਰਨ ਪਾਏ ਸਨ। ਆਪ ਜੀ ਨੇ ਟਿਕਾਣਾ ਸਮਾਣੇ ਦੀ ਹੱਦ ਤੋਂ ਬਾਹਰ ਰੱਖਿਆ, ਜੋ ਗੋਰਖ ਨਾਥ ਜੋਗੀਆਂ ਦਾ ਟਿਕਾਣਾ ਸੀ। ਉੱਥੇ ਖੜੇ-ਖੜੇ ਹੀ ਜਲ ਛਕਿਆ ਸੀ, ਜਿੱਥੇ ਹੁਣ ਗੁਰਦੁਆਰਾ ਥੜਾ ਸਾਹਿਬ ਹੈ। ਇਥੇ ਸੰਗਤਾਂ ਦਰਸ਼ਨਾਂ ਨੂੰ ਆਈਆਂ। ਉਹ ਬੈਰਾਗੀਆਂ ਦੀ ਥਾਂ ਸੀ ਜਿੱਥੇ ਹੁਣ ਨਿਸ਼ਾਨ ਸਾਹਿਬ ਝੁਲ ਰਿਹਾ ਹੈ। ਇਹ ਵੀ ਯਾਦ ਰਹੇ ਕਿ ਜਿਸ ਜੱਲਾਦ ਜਲਾਲ-ਉੱਦ-ਦੀਨ ਨੇ ਮਹਾਰਾਜ ਨੂੰ ਚਾਂਦਨੀ ਚੌਕ ਵਿਖੇ ਸ਼ਹੀਦ ਕੀਤਾ ਸੀ, ਉਹ ਇਸੇ ਸਮਾਣੇ ਦਾ ਰਹਿਣ ਵਾਲਾ ਸੀ ਅਤੇ ਫਿਰ ਪਿਛੋਂ ਜਿਨ੍ਹਾਂ ਜੱਲਾਦਾਂ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਿਹ ਸਿੰਘ ਜੀ ਨੂੰ ਨੀਂਹਾਂ ਵਿਚ ਚਿਣਿਆ, ਉਹ ਵਿਸ਼ਾਲ ਬੇਗ ਤੇ ਮਿਸ਼ਾਲ ਬੇਗ ਵੀ ਇਸੇ ਨਗਰ ਦੇ ਵਾਸੀ ਸਨ। ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਵਨ ਸੀਸ 'ਤੇ ਤੱਤਾ ਰੇਤਾ ਪਾਉਣ ਵਾਲਾ ਜੱਲਾਦ ਨੂਰ-ਉੱਦ-ਦੀਨ ਵੀ ਇਥੋਂ ਦਾ ਹੀ ਸੀ। ਇਸੇ ਲਈ ਬਾਬਾ ਬੰਦਾ ਸਿੰਘ ਜੀ ਨੇ ਜਦ ਸਰਹੰਦ

---

1. ਇਹ ਥਾਣਾ ਘਨੌਰ ਦਾ ਇਕ ਪਿੰਡ ਹੈ, ਜਿੱਥੇ ਹਰ ਲੋਹੜੀ ਨੂੰ ਭਾਰੀ ਦੀਵਾਨ ਹੁੰਦਾ ਹੈ।
2. ਇਹ ਰਵਾਇਤ ਹੈ ਕਿ ਮਾਤਾ ਗੁਜਰੀ ਤੇ ਸਾਹਿਬਜ਼ਾਦਿਆਂ ਦੀਆਂ ਅਸਥੀਆਂ ਦੀ ਭਬੂਤੀ ਦੀ ਗਾਗਰ ਟੋਡਰ ਮਲ ਇਸ ਪਿੰਡ ਵਿਚ ਰੱਖ ਗਿਆ ਸੀ।

’ਤੇ ਹੱਲਾ ਬੋਲਿਆ ਤਾਂ ਪਹਿਲਾਂ ਇਸ ਨਗਰ ’ਤੇ ਹੱਲਾ ਕੀਤਾ ਜਿਸ ਨੇ ਐਸੇ ਬੇਕਿਰਕ ਜੱਲਾਦ ਪੈਦਾ ਕੀਤੇ ਸਨ। ਸਮਾਣਾ ਤੋਂ ਆਪ ਜੀ ਭਵਾਨੀਗੜ੍ਹ ਗਏ ਤੇ ਜੂਹ ਵਿਚ ਡੇਰਾ ਲਾਇਆ। ਉਥੇ ਹੀ ਪਿਛੋਂ ਫਗੂਵਾਲਾ ਪਿੰਡ ਵੱਸਿਆ। ਉਥੇ ਢੱਡਿਆਂ ਦੇ ਇਕ ਬ੍ਰਾਹਮਣ ਨੇ ਸ਼ਰਨ ਲਈ ਤੇ ਉਪਦੇਸ਼ ਮੰਨ ਸਿੱਖ ਹੋਇਆ। ਉਥੋਂ ਘਰਾਚੋਂ ਦੀ ਸੰਗਤ ਦਰਸ਼ਨਾਂ ਨੂੰ ਆਈ ਅਤੇ ਬੇਨਤੀ ਕੀਤੀ ਕਿ ਸੁਲਤਾਨੀਏ ਸੰਗਤ ਨੂੰ ਕੀਰਤਨ ਨਹੀਂ ਕਰਨ ਦੇਂਦੇ। ਆਪ ਜੀ ਉੱਥੋਂ ਘਰਾਚੋਂ ਗਏ ਅਤੇ ਦੀਵਾਨ ਲਗਾਇਆ। ਨਿਸ਼ਾਨ ਸਾਹਿਬ ਗੱਡਿਆ। ਉਥੋਂ ਮੰਗਵਾਲ ਪੁੱਜੇ, ਜਿੱਥੇ ਗੁਰੂ ਨਾਨਕ ਦੇਵ ਜੀ ਅਤੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਚਰਨ ਪੈ ਚੁੱਕੇ ਸਨ। ਉੱਥੇ ਰਾਤ ਕੱਟ ਆਪ ਜੀ ਅਕੋਈ ਪਿੰਡ ਤੋਂ ਹੁੰਦੇ ਕਾਂਝਲੇ ਪੁੱਜੇ। ਕਾਂਝਲੇ ਦੇ ਵਸਨੀਕਾਂ ਨੂੰ ਚਿਰਾਂ ਤੋਂ ਕੋਹੜ ਦੇ ਨਾਮੁਰਾਦ ਰੋਗ ਨੇ ਗ੍ਰਸਿਆ ਹੋਇਆ ਸੀ। ਨਗਰ ਨੇ ਦਿਨ ਰਾਤ ਚਿੱਤ ਲਗਾ ਕੇ ਸੇਵਾ ਕੀਤੀ, ਲੰਗਰ ਚਲਾਏ। ਮਹਾਰਾਜ ਨੇ ਬਖ਼ਸ਼ਿਸ਼ ਕਰਦੇ ਫ਼ਰਮਾਇਆ ਕਿ ਹੁਣ ਨਗਰ ਵਿਚ ਕੋਈ ਕੋਹੜੀ ਨਹੀਂ ਹੋਣ ਲੱਗਾ। ਨਾਮ ਵਿਚ ਲੱਗੇ ਰਹਿਣਾ। ਸੇਵਾ ਕਰਨੀ। ਕੀਰਤਨ ਸੁਣਨਾ। ਬਾਣੀ ਨਾ ਵਿਸਾਰਨੀ। ਕੋਹੜ ਤਦੇ ਆਉਂਦਾ ਹੈ ਜਦ ਸੇਵਾ ਸਿਮਰਨ ਵਲੋਂ ਧਿਆਨ ਖੁੰਝ ਜਾਂਦਾ ਹੈ। ‘ਪ੍ਰਮੇਸ਼ਰ ਤੇ ਭੁਲਿਆ ਵਿਆਪਨਿ ਸਭੇ ਰੋਗ’, ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ। ਉਥੋਂ ਗੁਣੀਕੇ ਤੇ ਰਾਜੋ ਮਾਜਰਾ ਹੁੰਦੇ ਆਪ ਜੀ ਮੂਲਵਾਲ ਪੁੱਜੇ।

**ਮੂਲੋਵਾਲ**

ਮੂਲੋਵਾਲ ਪੁੱਜਣ ਦਾ ਸਮਾਂ ਦੁਪਹਿਰ ਦਾ ਲਿਖਿਆ ਹੈ। ਸਾਰਾ ਨਗਰ ਹੀ ਦਰਸ਼ਨਾਂ ਨੂੰ ਆਇਆ। ਪਿੰਡ ਦੇ ਪੈਂਚ, ਮਾਈਆਂ ਅਤੇ ਭਾਈ ਗੋਂਦਾਂ ਨੇ ਅੱਗੇ ਲੱਗ ਸੇਵਾ ਕੀਤੀ। ਰਸਦ ਲੈ ਕੇ ਆਏ ਅਤੇ ਹੱਥੀਂ ਲੰਗਰ ਪਕਾ ਕੇ ਖ਼ੁਸ਼ੀਆਂ ਲਈਆਂ। ਮਹਾਰਾਜ ਨੇ ਸੰਗਤਾਂ ਨੂੰ ਨੇੜੇ ਦਿੱਸਦੇ ਖੂਹ ਤੋਂ ਜਲ ਲਿਆ ਪਿਲਾਉਣ ਦੀ ਆਗਿਆ ਕੀਤੀ ਤਾਂ ਹੱਥ ਜੋੜ ਗੋਂਦਾ ਜੀ ਨੇ ਕਿਹਾ, “ਮਹਾਰਾਜ ! ਉਸ ਖੂਹ ਅਤੇ ਹੋਰ ਪਿੰਡ ਦੇ ਖੂਹਾਂ ਦਾ ਜਲ ਕੌੜਾ ਤੇ ਖਾਰਾ ਹੈ। ਪਾਣੀ ਸਾਰਾ ਪਿੰਡ ਦੂਰੋਂ ਹੀ ਲਿਆਉਂਦਾ ਹੈ।” ਮਹਾਰਾਜ ਨੇ ਕ੍ਰਿਪਾ ਦ੍ਰਿਸ਼ਟੀ ਕਰਦੇ ਫ਼ਰਮਾਇਆ ਕਿ ਜਲ ਲਿਆਓ ਤਾਂ ਸਹੀ। ਜਦ ਘੜਾ ਭਰ ਕੇ ਉਹ ਲਿਆਏ ਤੇ ਮਹਾਰਾਜ ਨੇ ਚੁਲੀ ਕਰ ਕੇ ਅਤੇ ਪੀ ਕੇ ਫ਼ਰਮਾਇਆ ਕਿ ਇਸ ਦਾ ਜਲ ਤਾਂ ਮਿੱਠਾ ਤੇ ਠੰਢਾ ਹੈ। ਸਭ ਸੰਗਤ ਨੇ ਰੱਜ-ਰੱਜ ਪੀਤਾ। ਗੋਂਦਾਂ ਨੂੰ ਭਾਈ ਦੀ ਪਦਵੀ ਦਿੱਤੀ। ਆਪਣੇ ਹੱਥੀਂ ਪੱਗ ਬੰਨ੍ਹੀ ਅਤੇ ਸਿੱਖੀ ਦਾਨ ਦਿੱਤਾ। ਪੰਜ ਦਿਨ ਉਥੇ ਟਿੱਕ ਕੇ ਨਾਮ ਜਲ ਦੇ ਛੱਟੇ ਮਾਰਦੇ ਰਹੇ। ਇਕ ਗ਼ਰੀਬ ਸਿੱਖ ਭਾਈ ਨਾਨੂ ਨੂੰ ਮੰਜੀ ਬਖ਼ਸ਼ੀ।

**ਸੇਖਾ**

ਮੂਲੋਵਾਲ ਤੋਂ ਗੁਰੂ ਤੇਗ਼ ਬਹਾਦਰ ਜੀ ਸੇਖਾ ਪੁੱਜੇ, ਪਿੰਡ ਧੂਰੀ-ਬਰਨਾਲਾ ਸੜਕ ’ਤੇ ਹੈ। ਸੰਗਤਾਂ ਨਾਲ ਹੀ ਸਨ। ਪਿੰਡ ਵਾਲਿਆਂ ਕੋਈ ਉਚੇਚਾ ਧਿਆਨ ਨਾ ਦਿੱਤਾ, ਸਗੋਂ ਪਿੰਡ ਦੇ ਚੌਧਰੀ, ਜਿਸ ਦਾ ਨਾਮ ਮਲੂਕਾ ਕਰ ਕੇ ਲਿਖਿਆ ਹੈ, ਆਕੜ ਆਕੜ ਚੱਲੇ। ਉਸ ਪਾਸ ਲਾਗਲੇ ਤੇਈ ਪਿੰਡਾਂ ਦਾ ਚੌਧਰਪੁਣਾ ਵੀ ਸੀ। ਲੰਗਰ ਲਈ ਸਾਰਾ ਸਾਮਾਨ ਗੁਰੂ ਜੀ ਨੇ ਮੁੱਲ ਲਿਆ। ਜਾਣ ਬੁੱਝ ਕੇ ਚੌਧਰੀ ਗੁਰੂ ਜੀ ਪਾਸੋਂ ਲੰਘੇ ਅਤੇ ਹੰਕਾਰ ਦੇ ਬੋਲ ਵੀ ਬੋਲੇ। ਮਹਾਰਾਜ ਨੇ ਬਾਰ-ਬਾਰ ਕੋਲੋਂ ਲੰਘਣ ਤੇ ਸਿਰਫ਼ ਇਹ ਤੁਕ ਪੜ੍ਹੀ :

'ਧਨ ਭੂਮ ਕਾ ਜੋ ਕਰੇ ਗੁਮਾਨ। ਸੋ ਮੂਰਖ ਅੰਧਾ ਅਗਿਆਨ।'

ਚੌਧਰੀ ਮਲੂਕਾ ਕਿਸੇ ਬੈਰਾਗੀ ਦਾ ਚੇਲਾ ਸੀ। ਬੈਰਾਗੀ ਨੇ ਸਮਝਾਇਆ ਕਿ ਐਸੇ ਨਿਰਮਲ ਮਨ ਵਾਲੇ ਗੁਰੂ ਅੱਗੇ ਹੰਕਾਰ ਦੇ ਬਚਨ ਨਹੀਂ ਬੋਲਣੇ ਚਾਹੀਦੇ। ਮਲੂਕੇ ਦੀ ਹੋਸ਼ ਪਰਤੀ ਅਤੇ ਗੁਰੂ ਜੀ ਕੋਲੋਂ ਮੁਆਫ਼ੀ ਮੰਗੀ। ਮਹਾਰਾਜ ਨੇ ਫ਼ਰਮਾਇਆ, 'ਭਈ ਉਜੜੋਗੇ ਤਾਂ ਜ਼ਰੂਰ, ਪਰ ਸਰਦਾਰੀ ਬਣੀ ਰਹੇਗੀ।' ਸਾਰਾ ਨਗਰ ਚਰਨੀਂ ਲੱਗਾ। ਭਾਈ ਧਰਮ ਸਿੰਘ ਜੀ, ਜੋ ਪੰਜਾਂ ਪਿਆਰਿਆਂ ਵਿਚੋਂ ਹੋਏ, ਉਹ ਇਸੇ ਖ਼ਾਨਦਾਨ ਦੇ ਸਨ। ਇਹ ਤੇਈ ਦੇ ਤੇਈ ਪਿੰਡ ਗਿਲਜ਼ਈਆਂ ਨੇ ਉਜਾੜ ਸੁੱਟੇ ਤੇ ਉਹ ਸਭ ਦਿੱਲੀ ਜਾ ਵੱਸੇ। ਉਨ੍ਹਾਂ ਦੇ ਫਿਰ ੯੬ ਪਿੰਡ ਹੋਏ। ਬਲਭਗੜ੍ਹ ਦੇ ਉਹ ਰਾਜੇ ਪ੍ਰਸਿੱਧ ਹੋਏ। ਜਵੰਧੇ ਸੇਖਾ ਦੇ ਉਜਾੜੇ ਹੋਏ ਕੁਝ ਲੋਕ ਸਹਾਰਨਪੁਰ ਜ਼ਿਲ੍ਹੇ ਦੇ ਪਿੰਡ ਪਨਿਘਲੀ (ਕਾਸਮਪੁਰ) ਵਿਚ ਗੁਜਰਾਂ ਨੂੰ ਭਜਾ ਕੇ ਮਾਲਕ ਬਣੇ। ਸਰਦਾਰੀ ਸਭ ਦੀ ਬਣੀ ਰਹੀ। ਇਹ ਵੀ ਕਹਿੰਦੇ ਹਨ ਕਿ ਮਲੂਕੇ ਦੀ ਭੈਣ ਨੇ ਜਦ ਸੁਣਿਆ ਕਿ ਗੁਰੂ ਜੀ ਦਾ ਭਰਾ ਨੇ ਆਦਰ ਨਹੀਂ ਕੀਤਾ ਤਾਂ ਗਰਮ ਦੁੱਧ ਦੀ ਤੌੜੀ ਸਿਰ 'ਤੇ ਰੱਖ ਕੇ ਗੁਰੂ ਜੀ ਦੇ ਪਿੱਛੇ ਪਿੰਡ ਕਟੂ ਆਈ। ਜਦ ਤੌੜੀ ਉਤਰਵਾਈ ਤਾਂ ਡਿੱਠਾ ਕਿ ਸੇਕ ਨਾਲ ਸਿਰ ਝੁਲਸ ਗਿਆ ਹੈ। ਮਹਾਰਾਜ ਨੇ ਖਿਮਾਂ ਬਖ਼ਸ਼ੀ ਤੇ ਫ਼ਰਮਾਇਆ ! ਬੀਬੀ ! ਇਥੇ ਪੌਣੇ, ਬਾਹਰ ਚੌਣੇ।

ਜਦ ਪਿੰਡ ਵਾਲਿਆਂ ਕੋਈ ਗਹੁ ਨਹੀਂ ਸੀ ਕੀਤਾ ਤਾਂ ਇਕ ਕਿਰਤੀ ਸਿੱਖ ਭਾਈ ਮੁਕੰਦਾ ਜੀ ਨੇ ਬੇਨਤੀ ਕੀਤੀ ਕਿ ਉਸ ਦੇ ਗ੍ਰਿਹ ਚਰਨ ਪਾਉਣ। ਉਸ ਨੇ ਹੱਥੀਂ ਥੜਾ ਬਣਾਇਆ ਅਤੇ ਸਿੰਘਾਸਨ ਬਣਾ ਆਰਾਮ ਕਰਨ ਲਈ ਅਰਜ਼ ਗੁਜ਼ਾਰੀ। ਮਹਾਰਾਜ ਨੇ ਉਸ ਕਿਰਤੀ ਸਿੱਖ ਦਾ ਪ੍ਰੇਮ ਦੇਖ ਕੇ ਰਾਤ ਉਥੇ ਹੀ ਗੁਜ਼ਾਰੀ। ਉਥੇ ਹੁਣ ਵੱਡਾ ਗੁਰਦੁਆਰਾ ਬਣਿਆ ਹੋਇਆ ਹੈ।

**ਕਾਹੇ ਰੇ ਬਨ ਖੋਜਨ ਜਾਈ**

ਸੇਖਾ ਤੋਂ ਚੱਲ ਕੇ ਗੁਰੂ ਜੀ ਨੇ ਇਕ ਜੰਗਲ ਵਿਚ ਡੇਰਾ ਕੀਤਾ। ਜਿੱਥੇ ਪਿੱਛੋਂ ਪਿੰਡ ਕਟੂਥ ਵੱਸਿਆ। ਉੱਥੋਂ ਟੁਰਨ ਹੀ ਲੱਗੇ ਸਨ ਕਿ ਧਿਆਨਾ ਨਾਂ ਦੇ ਜ਼ਿਮੀਂਦਾਰ ਨੇ ਮਹਾਰਾਜ ਦੇ ਘੋੜੇ ਦੀ ਵਾਗ ਫੜ ਲਈ ਅਤੇ ਬੇਨਤੀ ਕੀਤੀ ਕਿ ਨਗਰ ਵਿਚ ਜ਼ਰੂਰ ਚਰਨ ਪਾਉ। ਬੇਨਤੀ ਮੰਨ ਗੁਰੂ ਜੀ ਪਿੰਡ ਗਏ। ਸਾਰਾ ਪਿੰਡ ਦਰਸ਼ਨਾਂ ਨੂੰ ਆਇਆ। ਜੁੜੀ ਸੰਗਤ ਵਿਚ ਹੀ ਭਾਈ ਧਿਆਨਾ ਜੀ[1] ਨੇ ਬੇਨਤੀ ਕੀਤੀ ਕਿ ਮਹਾਰਾਜ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ। ਆਪ ਜੀ ਨੇ ਫ਼ਰਮਾਇਆ ਕਿ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ, ਉਹ ਪ੍ਰਭੂ ਹਰ ਇਕ ਵਿਚ ਸਮਾਇਆ ਹੈ ਅਤੇ ਸੇਵਾ ਸਿਮਰਨ ਦੀ ਬਰਕਤ ਨਾਲ ਪ੍ਰਗਟ ਹੋ ਸਕਦਾ ਹੈ। ਉਹ ਕਿਧਰੇ ਬਾਹਰ ਨਹੀਂ। ਸਿਰਫ਼ ਪ੍ਰਗਟ ਕਰਨਾ ਹੈ। ਜਿਵੇਂ ਫੁਲ ਵਿਚ ਖ਼ੁਸ਼ਬੂ, ਲੱਕੜ ਵਿਚ ਅੱਗ ਜਾਂ ਸ਼ੀਸ਼ੇ ਵਿਚ ਅਕਸ ਹੈ, ਤਿਵੇਂ ਵਾਹਿਗੁਰੂ ਅੰਦਰ ਹੈ, ਹਿਰਦਾ ਸਵੱਛ ਕਰਨ ਦੀ ਲੋੜ ਹੈ। ਫਿਰ ਧਨਾਸਰੀ ਰਾਗ ਵਿਚ ਸ਼ਬਦ ਉਚਾਰਿਆ :

ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ,

---

1. ਭਾਈ ਧਿਆਨਾ ਜੀ ਹੀ ਮਹਾਤਮਾ ਧਿਆਨ ਦਾਸ ਦੇ ਨਾਂ ਨਾਲ ਪ੍ਰਸਿੱਧ ਹੋਏ।

ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥
ਪੁਹਪ ਮਧਿ ਜਿਉ ਬਾਸ ਬਸਤੁ ਹੈ,
ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ,
ਘਟ ਹੀ ਖੋਜਹੁ ਭਾਈ ॥ ੧ ॥

ਕਟੂ ਤੋਂ ਚੱਲ ਕੇ **ਭੈਣੀ** ਪੁੱਜੇ ਹੀ ਸਨ ਕਿ ਘੋੜੇ ਨੂੰ ਸੂਲ ਹੋ ਪਿਆ। ਆਪ ਜੀ ਨੇ ਉੱਥੇ ਹੀ ਟਿਕਾਣਾ ਕਰਨਾ ਠੀਕ ਸਮਝਿਆ। ਘੋੜੇ ਦਾ ਇਲਾਜ ਕੀਤਾ। ਰਾਤ **ਫ਼ਰਵਾਹੀ** ਬਿਰਾਜੇ। ਉਥੇ ਲੋਕਾਂ ਨੂੰ ਸਿਮਰਨ ਵਿਚ ਜੋੜ ਹੱਢਯਾਇਆ ਪੁੱਜੇ। ਉੱਥੇ ਝਿੜੀ ਲਾਗੇ ਛੱਪੜੀ ਦੇ ਕੰਢੇ ਡੇਰਾ ਕੀਤਾ। ਪਿੰਡ ਦੇ ਕਿਸੇ ਵਸਨੀਕ ਨੇ ਮਹਾਰਾਜ ਦੇ ਰੱਥਵਾਨ ਨੂੰ ਬਲਦ ਚਾਰਨ ਕਰਕੇ ਮਾੜਾ ਚੰਗਾ ਕਿਹਾ। ਪਿੰਡ ਅੱਗੇ ਹੀ ਤਪਾਲੀ ਰੋਗ ਨੇ ਗ੍ਰਸਿਆ ਹੋਇਆ ਸੀ। ਤਪਾਲੀ ਨਾਲ ਗਲੇ ਵਿਚ ਫੋੜਾ ਹੋ ਕੇ ਗਲਾ ਘੁੱਟ ਜਾਂਦਾ ਸੀ ਤੇ ਕਾਂਬਾ ਛਿੜਨ ਲੱਗ ਪੈਂਦਾ ਸੀ ਤੇ ਮਰੀਜ਼ ਮਰ ਜਾਂਦਾ ਸੀ। ਜਦ ਲੋਕੀਂ ਮਹਾਰਾਜ ਪਾਸ ਆਏ ਤੇ ਬੇਨਤੀ ਕੀਤੀ ਕਿ ਉਨ੍ਹਾਂ ਦਾ ਦੁੱਖ ਰੋਗ ਕਟੋ ਤਾਂ ਗੁਰੂ ਜੀ ਨੇ ਫ਼ਰਮਾਇਆ : "ਤੁਸਾਂ ਆਪ ਨੂੰ ਉੱਚਾ ਜਾਣ, ਕਿਸੇ ਨੂੰ ਦੁੱਖ ਦਿੱਤਾ ਹੋਊ ਅਤੇ ਉਹ ਰੋਗ ਹੋ ਤੁਹਾਨੂੰ ਚਮੜਿਆ ਹੈ।" ਉਨ੍ਹਾਂ ਕਿਸੇ ਨੂੰ ਨਾ ਸਤਾਉਣ ਦਾ ਬਚਨ ਕੀਤਾ ਅਤੇ ਮਹਾਰਾਜ ਨੇ ਚਮਾਰਾਂ ਦੀ ਛੱਪੜੀ ਵਿਚ ਇਸ਼ਨਾਨ ਕਰਨ ਲਈ ਕਿਹਾ ਅਤੇ ਬਖ਼ਸ਼ਿਸ਼ ਕਰਕੇ ਕਿਹਾ : ਐਸਾ ਕਰਨ ਨਾਲ ਦੁੱਖ ਛੱਡ ਜਾਏਗਾ। ਉਨ੍ਹਾਂ ਵਿਚੋਂ ਕੁਝ ਨੇ ਹੁਣ ਵੀ ਜਕੋ-ਤਕਾ ਕੀਤਾ, ਪਰ ਜਦ ਇਸ਼ਨਾਨ ਕਰ ਸਾਰੇ ਰਾਜ਼ੀ ਹੋਣੇ ਸ਼ੁਰੂ ਹੋਏ ਤਾਂ ਸਭ ਨੇ ਹੰਕਾਰ ਛੱਡ ਇਸ਼ਨਾਨ ਕੀਤਾ। ਹਰ ਇਕ ਨਾਲ ਪਿਆਰ ਕਰਨ ਲੱਗ ਪਏ। ਉਸੇ ਛੱਪੜੀ ਨੂੰ ਹੁਣ 'ਗੁਰੂ ਸਰ' ਕਹਿੰਦੇ ਹਨ।

**ਹੱਢਯਾਇਆ ਵਿਖੇ**

ਹੱਢਯਾਇਆ ਤੋਂ ਧੌਲਾ ਪਿੰਡ ਵੱਲ ਚਲੇ ਤਾਂ ਇਕ ਮਾਈ ਨੇ ਘੋੜੇ 'ਤੇ ਚੜ੍ਹੇ ਹੋਏ ਹੀ ਗੁਰੂ ਜੀ ਨੂੰ ਦੁੱਧ ਛਕਾਇਆ। ਧੌਲਾ ਪਿੰਡ ਪਾਸ ਲੰਘੇ ਤਾਂ ਘੋੜਾ ਅੜੀ ਕਰ ਬੈਠਾ। ਕਿਉਂਕਿ ਖੇਤਾਂ ਵਿਚ ਤੰਬਾਕੂ ਬੀਜਿਆ ਹੋਇਆ ਸੀ। ਉਥੇ ਹੁਣ ਗੁਰਦੁਆਰਾ 'ਮਾੜੀ ਸਰ'[1] ਹੈ। ਉਹ ਪਿੰਡ ਵੀ ਦੋਖੀਆਂ ਦਾ ਸੀ ਅਤੇ ਮਹਾਰਾਜ ਨੇ ਵੀ ਵਾਗਾਂ ਮੋੜ ਪਿੰਡ ਦੀ ਜੂਹ ਦੀ ਸੋਹੀਵਾਲ ਨਾਮ ਦੀ ਢਾਬ 'ਤੇ ਕੁਝ ਚਿਰ ਆਰਾਮ ਕੀਤਾ ਅਤੇ ਉੱਥੋਂ ਢਿਲਵਾਂ ਪੁੱਜੇ। ਢਿਲਵਾਂ ਲੰਗਰ ਲਗਾਏ ਅਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕੀਤੀਆਂ। ਉਥੋਂ **ਭੂੰਦੜ** ਪੁੱਜੇ। ਗੁਰਦੁਆਰਾ ਪਿੰਡੋਂ ਬਾਹਰ ਹੈ। ਉਹ ਪਿੰਡ ਸੁਲਤਾਨੀਆਂ ਦਾ ਸੀ ਅਤੇ ਉਸ ਪਿੰਡ ਦੇ ਚੌਧਰੀ ਨੇ ਮਜ਼ਾਕ ਨਾਲ ਘੁਮਿਆਰਾਂ ਦੇ ਘਰ ਡੇਰਾ ਕਰਨ ਦਾ ਰਾਹ ਦੱਸਿਆ। ਮਹਾਰਾਜ ਜੀ, ਜੋ ਗ਼ਰੀਬ ਨਿਵਾਜ ਸਨ ਅਤੇ ਖ਼ਿਮਾਂ ਦੀ ਮੂਰਤ ਵੀ, ਸੱਚ-ਮੁੱਚ ਹੀ ਘੁਮਿਆਰਾਂ ਦੀ ਬਸਤੀ ਚਲੇ ਗਏ। ਘੁਮਿਆਰਾਂ ਨੂੰ ਚਾਅ ਚੜ੍ਹ ਗਿਆ ਤੇ ਰੱਜ ਕੇ ਸੇਵਾ ਕੀਤੀ। ਇਕ ਘੁਮਿਆਰ ਦੇ ਘਰ ਉਚੇਚੇ ਅੰਦਰ ਗਏ ਅਤੇ ਅਭਿਮਾਨੀਆਂ ਦੇ ਮਾਨ ਭੰਗ ਕੀਤੇ।

---

1. ਘੋੜੇ ਦੇ ਪੈਰ ਧੌਲੇ ਦੀ ਜੂਹ ਵਿਚ ਨਹੀਂ ਸਨ ਪਏ, ਇਸ ਲਈ ਮੰਜੀ ਸਾਹਿਬ ਵੀ ਪਿੰਡ ਵਿਚ ਨਹੀਂ ਬਣਾਇਆ।

ਉਥੋਂ **ਤਪਾ** ਅਤੇ ਫਿਰ ਰਲੇ ਤੋਂ ਬਾਹਰ ਦੂਰ ਇਕ ਥਾਂ 'ਤੇ ਡੇਰਾ ਕੀਤਾ। ਸੁਲਤਾਨੀਏ ਚੌਧਰੀ ਦਾ ਭਤੀਜਾ ਜੋਗਾ ਆਪੇ ਵਿਚ ਮਸਤ ਹੀ ਫਿਰਦਾ ਰਿਹਾ। ਮਹਾਰਾਜ ਨੇ ਸੁਭਾਵਕ ਕਿਹਾ : **ਜੋਗਾ ਆਪਣੇ ਜੋਗਾ।** ਪਿਛੋਂ ਪਛਤਾਵੇ ਵਿਚ ਆਇਆ ਤੇ ਆ ਮੱਥਾ ਟੇਕਿਆ ਤੇ ਭੁੱਲਾਂ ਬਖ਼ਸ਼ਾਈਆਂ। ਗੁਰੂ ਪਾਤਸ਼ਾਹ ਨੇ ਪ੍ਰਸੰਨ ਹੋ ਕੇ ਕਿਹਾ ਕਿ ਇਸ ਥਾਂ 'ਤੇ ਪਿੰਡ ਵਸਾ ਲਵੋ। ਇਹ ਪਿੰਡ ਬਰਕਤ ਵਾਲਾ ਅਤੇ ਅਜਿੱਤ ਹੋਵੇਗਾ। ਉਸ ਨੇ ਜੋਗਾ ਨਗਰ ਵਸਾਇਆ ਜੋ ਇਲਾਕੇ ਦਾ ਪ੍ਰਸਿੱਧ ਨਗਰ ਬਣਿਆ।


**ਜੋਗਾ**

ਉਥੋਂ ਗੁਰੂ ਤੇਗ਼ ਬਹਾਦਰ ਜੀ **ਭੂਪਾਲ** ਪੁੱਜੇ। ਪਹਿਲਾਂ ਧਿਆਨ ਨਾ ਦਿੱਤਾ ਪਰ ਪਿੱਛੋਂ ਸ਼ਰਮਿੰਦਾ ਹੋਏ ਤੇ ਬੀਰਨ ਰਾਮਦਾਸੀਏ ਨੂੰ ਨਸਾਇਆ ਕਿ ਗੁਰੂ ਜੀ ਨੂੰ ਰੋਕ। ਜਿੱਥੇ ਰੁਕੇ ਉੱਥੇ ਹੀ ਭੂੰਦੜ ਦੀ ਸਾਰੀ ਵਸੋਂ, ਸਮੇਤ ਚੌਧਰੀ ਦੇ, ਦਰਸ਼ਨਾਂ ਲਈ ਆਈ। ਉਨ੍ਹਾਂ ਗੁਰੂ ਦੀ ਅਜ਼ਮਤ ਸੁਣੀ ਸੀ, ਪਰ ਜਦ ਰਾਹ ਵਿਚ ਕੁਝ ਦਰਸ਼ਨ ਕਰਕੇ ਮੁੜਦੇ ਸਿੱਖਾਂ ਨੇ ਦੱਸਿਆ ਕਿ ਗੁਰੂ ਤਾਂ ਹਰਖ ਸੋਗ, ਮਾਨ ਅਪਮਾਨ ਤੋਂ ਉੱਚਾ ਹੈ ਅਤੇ ਲੈਣ-ਦੇਣ ਦੀ ਉਥੇ ਕੋਈ ਗੱਲ ਨਹੀਂ ਹੈ।

'ਲੇਨਿ ਦੇਨਿ ਕੀ ਬਾਤ ਨ ਕੋਈ' ਤਾਂ ਭੇਟਾ ਲਈ ਲਿਆਂਦੀਆਂ ਵਸਤੂਆਂ ਆਪ ਖਾ ਲਈਆਂ ਅਤੇ ਰੁਪਏ ਧਰਤੀ ਵਿਚ ਦਬਾਅ ਦਿੱਤੇ। ਮਹਾਰਾਜ ਪਾਸ ਜਦ ਆਏ ਤਾਂ ਉਨ੍ਹਾਂ ਵੰਡ ਛੱਕਣ ਦਾ ਉਪਦੇਸ਼ ਦਿੱਤਾ ਅਤੇ ਕਿਹਾ ਕਿ ਉਸ ਧਨ ਦਾ ਕੀ ਲਾਭ ਜੋ ਧਰਤੀ ਹੇਠਾਂ ਹੀ ਦੱਬਿਆ ਰਹਿਣਾ ਹੈ। ਉਨ੍ਹਾਂ ਗ਼ਾਫ਼ਲਾਂ ਨੂੰ ਹੋਸ਼ ਆਈ। ਜੀਵਨ ਜਾਚ ਮਿਲੀ।

ਭੂਪਾਲ ਤੋਂ ਖੀਵਾ ਵੱਡਾ ਅਤੇ ਸਮਰਾਵਾਂ ਪੁੱਜੇ ਹੀ ਸਨ ਕਿ ਖ਼ਬਰ ਪੁੱਜੀ ਕਿ ਕਾਬਲ ਦੀ ਸੰਗਤ ਅਨੰਦਪੁਰ ਤੋਂ ਹੋ ਕੇ ਆ ਰਹੀ ਹੈ। ਸੰਗਤ ਦਾ ਆਉਣਾ ਸੁਣ ਕੇ ਮਹਾਰਾਜ ਜੀ ਸਮਰਾਵਾਂ ਪਿੰਡ ਹੀ ਅਟਕ ਗਏ। ਕਾਬਲ ਦੀ ਸੰਗਤ ਨੇ ਅੱਖੀਂ ਚਮਤਕਾਰ ਡਿੱਠਾ ਸੀ। ਜਦ ਧੀਰ ਮੱਲ ਦੀ ਭੇਜੀ ਹੋਈ ਪ੍ਰਸ਼ਾਦ ਦੀ ਪੋਟ, ਦੇਖਣ ਨੂੰ ਭਾਰੀ ਗੁਰੂ ਸਾਹਵੇਂ ਹੌਲੀ ਨਿਕਲੀ ਸੀ। ਕਾਬਲ ਦੀ ਸੰਗਤ ਗੁਰੂ ਦਰਸ਼ਨ ਕਰ ਨਿਹਾਲ ਹੋਈ। ਮਹਾਰਾਜ ਨੇ ਸੰਗਤ ਨੂੰ ਉਪਦੇਸ਼ ਦਿੱਤਾ :


**ਕਾਬਲ ਦੀ ਸੰਗਤ**

"ਮਨੁੱਖਾ ਜਨਮ ਅਮੋਲਕ ਰਤਨ ਵਾਂਗ ਦੁਰਲੱਭ ਹੈ। ਇਸ ਨੂੰ ਵਿਸ਼ੇ-ਵਿਕਾਰਾਂ ਵਿਚ ਗਵਾਉਣਾ ਨਹੀਂ ਚਾਹੀਦਾ। ਸਵਾਸ-ਸਵਾਸ ਵਾਹਿਗੁਰੂ ਦਾ ਧਿਆਨ, ਸੰਤ ਸੇਵਾ, ਈਸ਼ਵਰ ਦੀ ਭਗਤੀ ਕਰਦੇ ਹੋਏ ਧਰਮ ਦੀ ਕਿਰਤ ਕਰਕੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ। ਏਹੋ ਮਨੁੱਖਾ ਦੇਹੀ ਦਾ ਧਰਮ ਹੈ। ਐਸੇ ਆਚਰਣ ਤੇ ਕਰਨੀ ਵਾਲੇ ਮਨੁੱਖ ਸੰਸਾਰ ਦੇ ਸੰਪੂਰਨ ਸੁੱਖ ਭੋਗ ਮੁਕਤੀ ਪਾਉਂਦੇ ਹਨ।"

ਅਗਲੇ ਦਿਨ ਭੀਖੀ ਦਾ ਚੌਧਰੀ ਦੇਸੂ, ਜੋ ਸੁਲਤਾਨੀਆ ਸੀ ਅਤੇ ਵਡੇਰਿਆਂ ਦੀ ਰੀਤੀ ਛੱਡ ਮੁਸਲਮਾਨਾਂ ਦੀ ਸ਼ਰਹ 'ਤੇ ਚੱਲਣ ਲੱਗ ਪਿਆ ਸੀ, 'ਤੁਰਕ ਰੀਤਿ ਸਿਰ ਊਪਰ ਧਾਰਹਿ' ਉਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਮਹਾਰਾਜ ਨੇ ਉਸ ਨੂੰ ਸਮਝਾਇਆ:


**ਮਨਮੁਖਿ ਹੋਏ ਬੰਦੇ ਦਾ ਬੰਦਾ**

"ਦੇਸ ਰਾਜ ! ਤੂੰ ਹਿੰਦ ਚੌਧਰੀ ਧਰਮ ਦਾ ਰਾਖਾ ਹੋ ਕੇ ਹਿੰਦੂ ਧਰਮ ਦਾ ਹੀ ਘਾਤਕ ਬਣ ਰਿਹਾ ਹੈਂ, ਇਹ ਕੀ ਮਤ ਫੜੀ ਹੈ। ਵਾੜ ਤਾਂ ਖੇਤ ਦੀ ਰਾਖੀ ਲਈ ਹੁੰਦੀ ਹੈ, ਖਾਣ ਲਈ ਨਹੀਂ। ਇਸ ਤਰ੍ਹਾਂ, ਚੌਧਰੀ ਤਾਂ ਪਰਜਾ ਤੇ ਧਰਮ ਦੀ ਰੱਖਿਆ ਲਈ ਹੁੰਦੇ ਹਨ। ਤੁਰਕ ਦਾ ਜੂਠਾ ਖਾਂਦਾ ਹੈਂ ਅਤੇ ਮਾਨਸਿਕ ਅਧੀਨਗੀ ਵੀ ਨਾਲ ਫੜ ਲਈ ਹੈ। ਤੇਰੀ ਪਰਜਾ ਵੀ ਅਜਿਹੀ ਗ਼ੁਲਾਮੀ ਵਿਚ ਫਸ ਗਈ ਹੈ। ਤੂੰ ਸੋਚ ! ਜਿਸ ਪ੍ਰਭੂ ਅੱਗੇ ਸਾਰੇ ਝੁਕਦੇ ਹਨ, ਉਸ ਅੱਗੇ ਹੀ ਸਾਨੂੰ ਝੁਕਣਾ ਚਾਹੀਦਾ ਹੈ। 'ਮਨਮੁਖਿ ਹੋਇ ਬੰਦੇ ਦਾ ਬੰਦਾ।' ਇਹ ਮਨੁੱਖਾਂ ਵਾਲਾ ਵਤੀਰਾ ਨਹੀਂ। ਬਗ਼ੈਰ ਸਤਿਗੁਰੂ ਤੇ ਸਤਿਨਾਮ ਦੇ ਕੋਈ ਸਹਾਈ ਨਹੀਂ ਹੋ ਸਕਦਾ।

**ਸਤਿਗੁਰ ਸਤਿਨਾਮੁ ਬਿਨ ਔਰ।**
**ਨਹੀਂ ਛੁਡਾਇ ਸਕਹਿ ਤਿਸੁ ਠੌਰ।**

ਮਹਾਰਾਜ ਨੇ ਸੁਲਤਾਨੀਆਂ ਦੇ ਮੁਖੀ ਸੱਯਦ ਅਹਿਮਦ ਦੀ ਵਾਰਤਾ ਸੁਣਾਈ ਕਿ ਉਹ ਤਾਂ ਆਪ ਹੀ ਦੀਨ ਦਸ਼ਾ ਵਿਚ ਮੁਰੀਦਾਂ ਹੱਥੋਂ ਮਾਰਿਆ ਗਿਆ ਤੇ ਪਿੱਛੋਂ ਕੁਝ ਭਿਰਾਈ ਭਰਨ ਵਾਲਿਆਂ ਮੰਗਤਿਆਂ ਨੇ ਉਸ ਦੀਆਂ ਕਰਾਮਾਤਾਂ ਫੈਲਾ ਕੇ ਭੋਲੇ ਭਾਲੇ ਲੋਕਾਂ ਨੂੰ ਜਾਲ ਵਿਚ ਫਾਹਿਆ। ਦੇਸੂ ਨੇ ਇਹ ਸਭ ਸੁਣਦੇ ਸਾਰ ਹੀ ਖੂੰਡੀ ਤੇ ਮੁਸੱਲਾ ਢਾਬ ਵਿਚ ਹੀ ਸੁੱਟ ਦਿੱਤਾ। ਸਿੱਖ ਹੋਇਆ। ਸਾਰਾ ਪਿੰਡ ਵੀ ਸੁਲਤਾਨ, ਗੁੱਗੇ ਤੇ ਕਬਰ ਨੂੰ ਪੂਜਣਾ ਛੱਡ ਕੇ ਨਾਮ ਵਿਚ ਲੱਗਾ। ਮਹਾਰਾਜ ਜੀ ਨੇ ਦੇਸੂ ਨੂੰ ਪੰਜ ਤੀਰ ਬਖ਼ਸ਼ੇ। ਪਿਛੋਂ ਫਿਰ ਉਸ ਨੇ ਘਰ ਵਾਲੀ ਦੇ ਚੁੱਕੇ ਚੁਕਾਏ ਪੰਜੇ ਤੀਰ ਭੰਨ ਸੁੱਟ ਦਿੱਤੇ। ਭਾਣਾ ਐਸਾ ਵਰਤਿਆ ਕਿ ਉਹ ਆਪੂੰ ਘੋੜੇ ਤੋਂ ਡਿੱਗ ਕੇ ਮਰ ਗਿਆ ਅਤੇ ਖ਼ਾਨਦਾਨ ਕੋਲੋਂ ਚੌਧਰੀਪੁਣਾ ਵੀ ਖੁੱਸ ਗਿਆ। ਪਿੰਡ ਸਾਰਾ ਭਗਤੀ ਭਾਵ ਵਿਚ ਲੱਗਾ ਰਿਹਾ।

ਭੀਖੀ ਤੋਂ ਗੰਢੂਆ ਪਿੰਡ, ਭਾਈ ਮੁਗਲੂ ਦੇ ਘਰ ਜਾ ਉੱਤਰੇ। ਭਾਈ ਮੁਗਲੂ ਨੇ ਗੁਰੂ ਹਰਿਗੋਬਿੰਦ ਜੀ ਦੀਆਂ ਜੰਗਾਂ ਵਿਚ ਬਹੁਤ ਬਹਾਦਰੀ ਦੇ ਕਾਰਜ ਕੀਤੇ ਸਨ। ਉਸ ਨੇ ਬਖ਼ਸ਼ਿਸ਼ ਮੰਗੀ ਸੀ ਕਿ ਜਦ ਸਵਾਸ ਨਿਕਲਣ ਤਾਂ ਤੁਸੀਂ ਪਾਸ ਹੋਵੋ। ਛੇਵੇਂ ਪਾਤਸ਼ਾਹ ਨੇ ਫ਼ਰਮਾਇਆ ਸੀ ਕਿ ਐਸਾ ਹੀ ਹੋਵੇਗਾ। ਉਹ ਨੌਵੇਂ ਸਰੂਪ ਵਿਚ ਉਸ ਪਾਸ ਆਉਣਗੇ। ਅੰਤਮ ਸਮਾਂ ਨੇੜੇ ਜਾਣ, ਭਾਈ ਮੁਗਲੂ ਦਰਸ਼ਨਾਂ ਦੀ ਸਿਕ ਵਿਚ ਉਡੀਕ ਹੀ ਰਿਹਾ ਸੀ। ਉਸ ਨੇ ਘਰ ਵਾਲਿਆਂ ਨੂੰ ਕਹਿ ਰੱਖਿਆ ਸੀ ਕਿ ਘਰ ਦਾ ਦਰਵਾਜ਼ਾ ਕਦੇ ਬੰਦ ਨਾ ਰੱਖਣਾ, ਗੁਰੂ ਜੀ ਅਵੱਸ਼ ਆਉਣਗੇ। ਅੰਤਮ ਸਵਾਸਾਂ 'ਤੇ ਹੀ ਸੀ ਕਿ ਉਸ ਦੇ ਘਰ ਅੱਗੇ ਹੀ ਘੋੜਾ ਆ ਹਿਣਕਿਆ। ਮਹਾਰਾਜ ਘੋੜੇ ਤੋਂ ਉਤਰ ਕੇ ਛੇਤੀ ਨਾਲ ਉਸਦੇ ਪਾਸ ਪੁੱਜੇ। ਸਤਿਗੁਰੂ ਦੇ ਚਰਨਾਂ 'ਤੇ ਸੀਸ ਰੱਖਦੇ ਹੀ ਉਹ ਅਕਾਲ ਚਲਾਣਾ ਕਰ ਗਿਆ। ਉਥੋਂ ਦੀ ਸੰਗਤ ਨੂੰ ਗੁਰੂ ਜੀ ਭਗਤੀ, ਭਜਨ ਤੇ ਭਾਣਾ ਮਿੱਠਾ ਕਰ ਮੰਨਣ ਦਾ ਉਪਦੇਸ਼ ਦੇ ਕੇ **ਧਲੇਊ** ਪਿੰਡ ਪੁੱਜੇ।




ਇਥੇ ਵੀ ਇਕ ਬਿਰਧ ਸਾਧੂ ਤੁਲਸੀ ਭਾਈ ਮੁਗਲੂ ਵਾਂਗ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਦੀ ਸਿਕ ਲਗਾਈ ਬੈਠਾ ਸੀ। ਉਸ ਦੀ ਸਿਕ ਰਤਾ ਕੁ ਵੱਖਰੀ ਸੀ। ਜਿਸ ਸਰੂਪ ਦਾ ਧਿਆਨ ਕਰਕੇ ਉਹ



ਸਮਾਧੀ ਵਿਚ ਲੀਨ ਹੋਇਆ ਸੀ, ਉਸੇ ਸਰੂਪ ਵਿਚ ਹੀ ਹੋ ਗੁਰੂ ਤੇਗ਼ ਬਹਾਦਰ ਜੀ ਨੇ ਦਰਸ਼ਨ ਦਿੱਤੇ। ਸਾਧੂ ਨੇ ਪਰਕਰਮਾ ਕੀਤੀ, ਛੇ ਪ੍ਰਕਾਰ ਦੀ ਪੂਜਾ ਕੀਤੀ ਅਤੇ ਚਰਨਾਮ੍ਰਿਤ ਲਿਆ। ਜਦ ਉਸ ਨੇ ਪ੍ਰਭੂ ਨੂੰ ਪਾਉਣ ਦਾ ਰਾਹ ਪੁੱਛਿਆ ਤਾਂ ਆਪ ਜੀ ਨੇ ਫ਼ਰਮਾਇਆ, 'ਕੇਵਲ ਭਰਮ ਦੀ ਕਾਈ ਮੇਟਣਾ ਹੀ ਉਸ ਨੂੰ ਪਾਉਣ ਦਾ ਰਾਹ ਹੈ।' ਬਿਬੇਕ ਦੁਆਰਾ ਉਸ ਨੂੰ ਇਹਨਾਂ ਤਿੰਨਾਂ ਅਵਸਥਾਵਾਂ ਤੋਂ ਉੱਚਾ ਹੋਣ ਦਾ ਵੀ ਵਲ ਦੱਸਿਆ।

ਸਮਾਣਾ, ਸ਼ਾਹਪੁਰ ਦੇ ਲਾਗਲੇ ਪਿੰਡਾਂ 'ਤੇ ਬਖ਼ਸ਼ਿਸ਼ਾਂ ਕਰਦੇ ਅਲੀ ਸ਼ੇਰ ਕਲਾਂ ਪੁੱਜੇ। ਅਲੀ ਸ਼ੇਰ ਪਿੰਡ ਧੀਆਂ ਦਾ ਵਪਾਰ ਕਰਕੇ ਬੜਾ ਬਦਨਾਮ ਸੀ। ਵਸਨੀਕ 'ਧੀਆਂ ਦੇ ਵਣਜਾਰੇ' ਕਰਕੇ ਜਾਣੇ ਜਾਂਦੇ ਸਨ। ਆਪ ਜੀ ਨੇ ਐਸਾ ਕਰਨ ਤੋਂ ਵਰਜਿਆ ਅਤੇ ਸਤਿਕਾਰ ਨਾਲ ਬੱਚਿਆਂ ਨੂੰ ਵਿਆਹੁਣ ਦਾ ਹੁਕਮ ਕੀਤਾ। ਉਥੋਂ **ਖਿਆਲਾ, ਖ਼ਾਨ ਪਿੰਡ** ਰਹਿ ਕੇ ਮੌੜ ਦੀ ਇਕ ਜੰਡ ਹੇਠਾਂ ਡੇਰਾ ਕੀਤਾ। ਲੋਕ ਭੱਜੇ ਆਏ ਕਿ ਜੰਡ ਹੇਠਾਂ ਭੂਤਾਂ ਦਾ ਵਾਸਾ ਹੈ। ਕਿਸੇ ਨੂੰ ਵਸਣ ਨਹੀਂ ਦਿੰਦੇ। ਕਈ ਪੁਰਸ਼ ਡੇਰਾ ਕਰਦੇ ਹੀ ਮਾਰੇ ਗਏ ਹਨ। ਮਹਾਰਾਜ ਨੇ ਮੁਸਕਰਾ ਕੇ ਕਿਹਾ, **"ਸ਼ਾਇਦ ਵਾਹਿਗੁਰੂ ਪ੍ਰੇਤਾਂ ਦੇ ਕਲਿਆਣ ਲਈ ਸੰਗਤ ਨੂੰ ਇਥੇ ਲਿਆਏ ਹਨ।"** ਕੀਰਤਨ ਕਰਦੇ ਸਾਰ, ਸਭ ਲੋਕਾਂ ਦਾ ਭਰਮ ਦੂਰ ਹੋਇਆ ਅਤੇ ਸਹਿਮ ਮੁੱਕਿਆ। ਉਥੇ ਹੀ ਹੁਣ ਗੁਰਦੁਆਰਾ **ਟਾਹਲਾ ਸਾਹਿਬ** ਹੈ। ਇਥੇ ਹੀ ਖ਼ਬਰ ਪੁੱਜੀ ਕਿ ਦੇਸੂ ਫਿਰ ਕਬਰ-ਪੂਜ ਹੋ ਗਿਆ ਹੈ। ਮਹਾਰਾਜ ਨੇ ਸੁਭਾਵਕ ਕਿਹਾ: "ਦਾਤ ਸੰਭਾਲੀ ਨਹੀਂ ਗਈ ਸੁ। ਦੁੱਖ ਪਾਏਗਾ, **ਮਾਨੀ ਮਿੱਤ ਨਹੀਂ, ਲਾਲਚੀ ਸਿੱਖ ਨਹੀਂ**। ਜੰਡ ਵਿਚ ਪਿੱਪਲ ਪੈਦਾ ਹੋ ਸਕਦਾ ਹੈ, ਪਰ ਜਦ ਹਿਰਦਾ ਹੀ ਵਿਗੜ ਜਾਏ ਕੁਝ ਪ੍ਰਾਪਤ ਨਹੀਂ ਹੁੰਦਾ।" ਸੱਚਮੁੱਚ ਅਜਿਹਾ ਹੀ ਹੋਇਆ। ਜੰਡ ਵਿਚੋਂ ਪਿੱਪਲ ਉੱਗਿਆ। ਦੇਸੂ ਗੁਜ਼ਰ ਗਿਆ। ਉਸ ਦਾ ਪੁੱਤਰ ਗੈਂਡਾ ਸਾਲਿਆਂ ਹੱਥੋਂ ਮਾਰਿਆ ਗਿਆ। ਗੈਂਡੇ ਦੇ ਪੁੱਤਰ ਨੂੰ ਸ਼ਰੀਕਾਂ ਮਾਰ ਦਿੱਤਾ। ਉਥੋਂ ਆਪ ਜੀ ਡਿਖ, ਸਾਬੋ ਕੀ ਤਲਵੰਡੀ, ਬਰ੍ਹਾ, ਬਛੋਆਨਾ ਅਤੇ ਪਤਨ ਪਾਰ ਕਰਕੇ ਧਮਤਾਨ ਪੁੱਜੇ।

### ਧਮਤਾਨ ਵਿਖੇ ਔਰੰਗਜ਼ੇਬ ਦਾ ਬੁਲਾਵਾ

ਮਾਲਵਾ ਵਿਚ ਵਿਚਰਦੇ ਗੁਰੂ ਜੀ ਨੂੰ ਤਕਰੀਬਨ ਡੇਢ ਮਹੀਨਾ ਹੋ ਗਿਆ ਸੀ। ਉਧਰ ਔਰੰਗਜ਼ੇਬ ਪਾਸ ਸਾਜ਼ਿਸ਼ੀ ਗੁਰੂ ਜੀ ਦੇ ਵਿਰੁੱਧ ਕੰਨ ਭਰੇ ਰਹੇ ਸਨ। ਇਹ ਖ਼ਬਰ ਪੁਜੀ ਕਿ 'ਅਬ ਰਾਮਰਾਇ ਹਕੂਮਤ ਕੇ ਜ਼ੋਰ ਸੇ ਗੁਰੂ ਬਣਨਾ ਚਾਹਤਾ ਹੈ।' (ਕਨ੍ਹਈਆ ਲਾਲ)। ਦੂਜੇ, ਇਹ ਵੀ ਹੋ ਸਕਦਾ ਹੈ ਕਿ ਕਾਜ਼ੀਆਂ ਅਤੇ ਬ੍ਰਾਹਮਣਾਂ ਨੇ ਇਸ ਇਲਾਕੇ ਵਿਚ ਪ੍ਰਚਾਰ ਹੋਣ ਦੀਆਂ ਸ਼ਿਕਾਇਤਾਂ ਕੀਤੀਆਂ ਤੇ ਔਰੰਗਜ਼ੇਬ ਨੇ ਬੁਲਾਉਣ ਲਈ ਕਿਹਾ ਹੋਵੇ। ਪਾਦਸ਼ਾਹ ਬਰੁੰਜੀ ਵਿਚ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ, ਜੋ ਗੁਰੂ ਨਾਨਕ ਦੇ ਧਰਮ ਦੇ ਸੰਤ ਹਨ, ਰਾਮ ਤੇ ਕ੍ਰਿਸ਼ਨ ਜਾਂ ਕਿਸੇ ਦੇਵੀ ਦੇਵਤੇ ਦਾ ਨਾਮ ਨਹੀਂ ਲੈਂਦੇ। ਮਹਿਮਾ ਪ੍ਰਕਾਸ਼ ਦਾ ਇਹ ਕਹਿਣਾ ਠੀਕ ਹੈ ਕਿ ਔਰੰਗਜ਼ੇਬ ਗੁਰੂ ਤੇਗ਼ ਬਹਾਦਰ ਜੀ ਦੀ ਹੋ ਰਹੀ ਮਹਿਮਾ ਤੋਂ ਚਿੜ੍ਹ ਰਿਹਾ ਸੀ ਅਤੇ ਇਹ ਅਖਵਾ ਭੇਜਿਆ ਕਿ ਤੁਸੀਂ ਪੀਰ ਅਖਵਾਂਦੇ ਹੋ ਤਾਂ ਆ ਕਰਾਮਾਤ ਦਿਖਾਵੋ।

"ਸੁਨ ਮਹਿਮਾ ਆਲਮਗੀਰ ਰਿਸਾਏ।
ਸ੍ਰੀ ਸਤਿਗੁਰ ਜੀ ਕਹ ਪਠਵਾਏ।
ਤੁਮ ਹਿੰਦ ਕੇ ਗੁਰੂ ਕਹਾਵੇ।
ਕਛ ਹਮਕੋ ਕਰਾਮਾਤ ਦਿਖਲਾਵੇ।"

*(ਸਾਖੀ ਨੌਵੇਂ ਮਹਲ ਕੀ)*

ਸੋ ਗ੍ਰਿਫ਼ਤਾਰੀ ਨਾਲੋਂ ਇਹ ਬੁਲਾਵਾ ਹੀ ਸਮਝਣਾ ਚਾਹੀਦਾ ਹੈ। ਵਹੀ ਜਾਧੋ ਬੰਸੀਆਂ ਦੇ ਖਾਤੇ ਦੇ ਸ਼ਬਦ ਭਾਵਪੂਰਤ ਹਨ, ਜਿੱਥੇ ਇਹ ਲਿਖਿਆ ਹੈ ਕਿ ਔਰੰਗਜ਼ੇਬ ਦੇ ਹੁਕਮ ਨਾਲ ਆਲਮਖ਼ਾਨ ਰੁਹੇਲਾ ਦਿੱਲੀ ਲੈਣ ਲਈ ਆਇਆ। ਪੂਰੇ ਸ਼ਬਦ ਹਨ :

"ਗੁਰੂ ਤੇਗ ਬਹਾਦਰ ਜੀ ਮਹਲ ਨਾਵੇਂ ਕੋ ਨਗਰ ਧਮਤਾਨ ਪਰਗਨਾ ਬਾਂਗਰ ਸੇ ਆਲਮ ਖ਼ਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿੱਲੀ ਕੋ ਲੈ ਕਰ ਆਇਆ।"

ਗੁਰੂ ਜੀ ਦੀਵਾਲੀ ਨੂੰ ਧਮਤਾਨ ਪੁੱਜੇ ਸਨ ਅਤੇ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਮਨਾਉਣ ਦੀਆਂ ਤਿਆਰੀਆਂ ਪਏ ਕਰਦੇ ਸਨ ਕਿ ਔਰੰਗਜ਼ੇਬ ਵਲੋਂ ਬੁਲਾਵਾ ਆਇਆ। ਵਹੀ ਵਿਚ ਤਾਰੀਖ਼ ਕੱਤਕ ਸੁਦੀ ਦੋ ੧੭੨੨ ਬਿਕ੍ਰਮੀ ਲਿਖੀ ਹੈ ਜੋ ਅੰਗਰੇਜ਼ੀ ਦੇ ਹਿਸਾਬ ਨਾਲ ਪਹਿਲੀ ਨਵੰਬਰ ੧੬੬੫ ਈ: ਬਣਦੀ ਹੈ।

ਆਪ ਜੀ ਦੇ ਨਾਲ ਹੀ ਉਸ ਸਮੇਂ ਦਿੱਲੀ ਵੱਲ ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ, ਭਾਈ ਗੁਪਾਲ ਦਾਸ ਜੀ ਪੁੱਤਰ ਛੋਟੇ ਮਲ, ਭਾਈ ਸੰਗਤੀਆਂ ਜੀ, ਭਾਈ ਜੇਠਾ ਜੀ, ਦਿਆਲ ਦਾਸ ਜੀ ਅਤੇ ਹੋਰ ਬਹੁਤ ਸੰਗਤ ਵੀ ਚੱਲ ਪਈ। ਇਥੋਂ ਵੀ ਇਹ ਪ੍ਰਤੀਤ ਹੁੰਦਾ ਹੈ ਕਿ ਗ੍ਰਿਫ਼ਤਾਰੀ ਨਾਲੋਂ ਇਹ ਗੱਲਬਾਤ ਦਾ ਹੀ ਸੱਦਾ ਸੀ।

**ਧਮਤਾਨ ਤੋਂ ਦਿੱਲੀ**

ਰਾਹ ਵਿਚ ਸੰਗਤਾਂ ਨੂੰ ਗੁਰੂ ਜੀ ਦਰਸ਼ਨ ਦੇਂਦੇ ਗਏ। ਧਮਤਾਨ ਤੋਂ **ਖਰਕ** ਤੇ ਉੱਥੋਂ **ਖਟਕੜ** ਪਿੰਡ ਵਿਚ ਪੁੱਜੇ। ਉਥੇ ਕੁਝ ਲੋਕਾਂ ਨੇ ਗੁਰੂ ਜੀ ਦੇ ਘੋੜੇ ਹਥਿਆਣੇ ਚਾਹੇ ਪਰ ਜਦ ਘੋੜਿਆਂ ਨੇੜੇ ਆਉਣ ਤਾਂ ਕੁਝ ਦਿਸੇ ਹੀ ਨਾਂਹ। ਸਭ ਧਾੜਵੀ ਚਰਨੀਂ ਆਇ ਲਗੇ ਅਤੇ ਮਹਾਰਾਜ ਨੇ ਤੀਰ ਚਲਾ ਕੇ ਰਹਿਮਤ ਕਰਦੇ ਕਿਹਾ ਕਿ ਜਿੱਥੋਂ ਤਕ ਇਹ ਤੀਰ ਗਿਆ ਹੈ, ਉਥੋਂ ਤੀਕ ਮਿੱਠਾ ਜਲ ਹੀ ਨਿਕਲੇਗਾ। ਉਥੋਂ **ਜੀਂਦ** ਤੇ ਫਿਰ ਟਕ ਪਿੰਡ, ਜੋ **ਬਹਰ ਜੱਖ** ਦੇ ਪਾਸ ਹੈ, ਗਏ। ਬਹਰ ਜੱਖ ਸਰਸੂਤੀ ਕਿਨਾਰੇ ਸੀ। ਕ੍ਰਿਸ਼ਨ ਜੀ ਨੇ ਕੁਰੂਕਸ਼ੇਤਰ ਦੀਆਂ ਚਾਰ ਨੁਕਰਾਂ ਤੇ ਚਾਰ ਜੱਖ ਖੜ੍ਹੇ ਕੀਤੇ ਸਨ ਕਿ ਜੰਗ ਤੋਂ ਨੱਸ ਕੋਈ ਨਾ ਜਾਏ। ਇਹ 'ਬਹਰ' ਉਨ੍ਹਾਂ ਵਿਚੋਂ ਇਕ ਸੀ। ਮਹੰਤ ਤਿਲੋਕ ਦਾਸ ਨੂੰ ਭਗਤੀ ਵਿਚ ਲਗਾਇਆ। ਭਾਈ ਮੱਲਾ ਜੀ, ਜੋ ਇਕ ਕਿਰਤੀ ਸਿੱਖ ਸੀ, ਦੇ ਘਰ ਚਰਨ ਪਾਏ ਅਤੇ ਉਸ ਦੇ ਸਾਰੇ ਪਰਿਵਾਰ ਨੇ ਸੇਵਾ ਕੀਤੀ।

**ਕੈਥਲ**

ਕੈਥਲ ਵਿਖੇ ਜਿਸ ਨਿੰਮ ਦੇ ਦਰੱਖ਼ਤ ਦੇ ਟਾਹਣ ਹੇਠਾਂ ਬੈਠੇ, ਉਸ ਟਾਹਣ ਦੇ ਪੱਤੇ ਮਿੱਠੇ ਹੋ ਗਏ। ਰਾਤ ਜਿਸ ਚੁਬਾਰੇ ਬਿਸਰਾਮ ਕੀਤਾ ਸੀ ਉਥੇ ਹੁਣ ਮੰਜੀ ਸਾਹਿਬ ਹੈ। ਉਹ ਘਰ ਇਕ ਤਰਖਾਣ ਸਿੱਖ ਦਾ ਸੀ। ਲੋਕਾਂ ਨੇ ਪੁੱਛਿਆ ਕਿ ਹਿੰਦੂਆਂ ਦੀਆਂ ਤਾਂ ਪੂਰਨਮਾਸ਼ੀਆਂ, ਮੱਸਿਆ ਤੇ ਹੋਰ ਪੁਰਬ ਹਨ, ਸਿੱਖਾਂ ਦਾ ਪੁਰਬ ਕਿਹੜਾ ਹੈ। ਮਹਾਰਾਜ

ਨੇ ਬਚਨ ਕੀਤਾ : "ਪ੍ਰਿਥਮੈ ਵੈਸਾਖੀ, ਦੂਜਾ ਦੀਵਾਲੀ। **ਪਰ ਜਿਸ ਦਿਨ ਸਾਧ ਸੰਗਤ ਕਾ ਜੋੜ ਮੇਲਾ ਹੋਵਹਿ, ਉਸ ਦਿਨ ਸਦੀਵੀ ਹੀ ਗੁਰਪੁਰਬ ਹੈ।** ਗੁਰੂ ਤੇ ਸੰਗਤ ਇਕ ਰੂਪ ਹੈ। ਓਤਿ ਪੋਤਿ ਕੁਛ ਭੇਦ ਨਹੀਂ।" ਉਥੋਂ ਪੇਹੋਵਾ ਪੁੱਜੇ। ਇੱਥੇ ਗੁਰੂ ਨਾਨਕ ਦੇਵ ਜੀ, ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਾਂਝੀ ਮੰਜੀ ਹੈ। ਗੁਰੂ ਅਮਰ ਦਾਸ ਜੀ ਤੇ ਗੁਰੂ ਹਰਿ ਰਾਇ ਜੀ ਨੇ ਚਰਨ ਪਾਏ ਸਨ।

ਬਾਰਨਾ ਵਿਚ ਪੁੱਜੇ ਤਾਂ ਪੁੱਛਿਆ ਕਿ ਕਿਸੇ ਸਿੱਖ ਦਾ ਘਰ ਹੈ ਤਾਂ ਦੱਸਿਆ ਕਿ ਇਕ 'ਰਾਹਕ' ਸਿੱਖ ਹੈ ਜੋ ਵਾਹੀ ਕਰਕੇ ਗੁਜ਼ਾਰਾ ਕਰਦਾ ਹੈ। ਆਪ ਜੀ ਉਸ ਦੇ ਘਰ ਹੀ ਟਿਕੇ ਅਤੇ ਉਸ 'ਤੇ ਰਹਿਮਤਾਂ ਕੀਤੀਆਂ। ਜਦ ਕਾਫ਼ੂ ਆਏ ਤਾਕਿ ਉਸ ਦੀ ਜ਼ਮੀਨ ਦਾ ਮਾਲੀਆ ਤੈਅ ਕੀਤਾ ਜਾ ਸਕੇ ਤਾਂ ਜੋ ਸਿੱਖ ਨੇ ਕਿਹਾ ਉਨ੍ਹਾਂ ਐਸਾ ਹੀ ਮੰਨ ਲਿਆ। ਗੁਰੂ ਜੀ ਨੇ ਬਖ਼ਸ਼ਿਸ਼ ਦੇ ਦਰ ਆ ਕੇ ਸੰਗਤਾਂ ਤੇ ਖ਼ਾਸ ਕਰ ਉਸ ਰਾਹਕ ਸਿੱਖ ਨੂੰ ਕਿਹਾ ਕਿ ਸਭ ਬਰਕਤਾਂ ਘਰ ਰਹਿਣਗੀਆਂ, ਜੇ ਤੰਮਾਕੂ ਨੂੰ ਹੱਥ ਨਹੀਂ ਲਗਾਉਗੇ। ਇਹ ਅਤਿ ਮਾੜਾ ਨਸ਼ਾ ਹੈ। ਜੇ ਇਸ ਦਾ ਸੇਵਨ ਕਰੋਗੇ, ਕੰਗਾਲੀ ਆ ਜਾਵੇਗੀ। ਜੋ ਕਮਾਵੋ, ਵੰਡ ਕੇ ਛਕੋ, ਦਾਤਾ ਤੋਟ ਨਹੀਂ ਆਉਣ ਦੇਵੇਗਾ।

**ਗੰਦਾ ਧੂਮ (ਤੰਮਾਕੂ) ਬੰਸ ਤੇ ਤਯਾਗਹੁ**

**ਗੰਦਾ ਧੂਮ ਬੰਸ ਤੇ ਤਿਆਗਹੁ।**
**ਅਤਿ ਗਿਲਾਨ ਇਸ ਤੇ ਧਰਿ ਭਾਗਹੁ।**
**ਸਿਖ ਸੰਤਨਿ ਸੇਵਾ ਮਹਿ ਲਾਗਹੁ।**
**ਅਚਹੁ ਵੰਡ ਕਰਿ ਕ੍ਰਿਤਿ ਅਨੁਰਾਗੋ।**

ਭਾਈ ਸੰਤੋਖ ਸਿੰਘ ਜੀ ਨੇ ਗਵਾਹੀ ਦਿੱਤੀ ਹੈ ਕਿ ਉਸ ਖ਼ਾਨਦਾਨ ਨੇ ਜਦ ਤੱਕ ਤੰਮਾਕੂ ਨਾ ਪੀਤਾ, ਬਰਕਤਾਂ ਘਰ ਰਹੀਆਂ ਅਤੇ ਜਦ ਹੁਕਮ ਵਿਸਾਰ ਤੰਮਾਕੂ ਸੇਵਨ ਸ਼ੁਰੂ ਕਰ ਦਿੱਤਾ, ਸਭ ਕੁਝ ਚਲਾ ਗਿਆ ਤੇ ਕੰਗਾਲ ਹੋ ਗਏ।

**ਜਬਿ ਲੌਇ ਗੰਦਾ ਧੂਮ ਨ ਪੀਯੋ।**
**ਤਬਿ ਲੌ ਘਰ ਮਹਿ ਸਭ ਕਿਛ ਥੀਯੋ।**
**ਜੋ ਅਬਿ ਅਹੇ, ਕਰਯੋ ਤਿਨ ਪਾਨ।**
**ਭਯੋ ਰੰਕ ਧਨ ਧਾਨ ਸੁ ਹਾਨਿ ॥ ੪੮॥**

*(ਰਾਸ ੧੧, ਅੰਸ ੪੯)*

ਉਥੇ ਹੀ ਗਉੜੀ ਰਾਗ ਵਿਚ ਸ਼ਬਦ :

**"ਸਾਧੋ ਗੋਬਿੰਦ ਕੇ ਗੁਨ ਗਾਵਉ॥**
**ਮਾਨਸ ਜਨਮੁ ਅਮੋਲਕ ਪਾਇਓ,**
**ਬਿਰਥਾ ਕਾਹਿ ਗਵਾਵਉ।" ॥੧॥ ਰਹਾਉ॥**

ਉਚਾਰਿਆ ਅਤੇ ਉੱਚੀ ਸੁਰ ਵਿਚ ਮਹਾਰਾਜ ਨੇ ਆਪੂੰ ਪੜ੍ਹਿਆ। ਇਕ ਮਾਈ ਦੀ ਸ਼ਰਧਾ ਪੂਰਤੀ ਕਰਦੇ ਹੋਏ ਉਸ ਦੇ ਘਰ ਜਾ ਕੇ ਉਚੇਚੇ ਤੌਰ 'ਤੇ ਤਿਆਰ ਕੀਤਾ ਚੋਲਾ ਪਹਿਨਿਆ।

ਉਥੋਂ ਆਪ ਜੀ ਥਨੇਸਰ ਸ਼ਹਿਰ ਦੇ ਉੱਤਰ ਵੱਲ ਸਰਸ੍ਵਤੀ ਕਿਨਾਰੇ ਜਾ ਉੱਤਰੇ।

**ਥਨੇਸਰ**

ਸੂਰਜ ਗ੍ਰਹਿਣ ਲੱਗਾ ਹੋਇਆ ਸੀ। ਆਪ ਜੀ ਨੇ ਲੰਗਰ ਲਗਾਈ ਰੱਖੇ, ਕੀਰਤਨ ਹੁੰਦੇ ਰਹੇ। ਜਦ ਕੁਝ ਪੰਡਿਤਾਂ ਨੇ ਇਸ਼ਨਾਨ ਕਰਨ ਲਈ ਕਿਹਾ ਤਾਂ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਵਾਲੀ ਹੀ ਗੱਲ ਦੁਹਰਾਈ :

**'ਸੂਚੇ ਏਹਿ ਨ ਆਖੀਅਹਿ ਬਹਿਨ ਜਿ ਪਿੰਡਾ ਧੋਇ।'**

ਗੁਰੂ ਨਾਨਕ ਜੀ ਦੇ ਫ਼ਰਮਾਨ 'ਅੰਤਰਗਤਿ ਤੀਰਥ ਮਲਿ ਨਾਉ', ਪੜ੍ਹ ਕੇ ਸੁਣਾਏ, ਅਤੇ ਕਿਹਾ :

**"ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ।**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ।"**

ਸਮਝਾਂਦੇ ਹੋਏ ਕਿਹਾ ਕਿ ਤੂੰਮੜੀ ਜ਼ਹਿਰੀਲੀ ਨੂੰ ਜੇ ਪਾਣੀ ਵਿਚ ਵਾਰ-ਵਾਰ ਧੋਤਾ ਜਾਏ ਤਾਂ ਕੀ ਉਸ ਦਾ ਜ਼ਹਿਰ ਮੁੱਕ ਜਾਏਗਾ ? ਚੋਰ ਚੋਰ ਹੀ ਹੈ ਭਾਵੇਂ ਉਹ ਕਈ ਵਾਰ ਨਹਾਏ :

**"ਬਾਹਰਿ ਧੋਤੀ ਤੂੰਮੜੀ ਅੰਦਰਿ ਵਿਸੁ ਨਿਕੋਰ।**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ।"**

ਉਪਦੇਸ਼ ਸਿੱਧੇ ਸੀਨੇ ਵਜਦੇ ਸਨ। ਸੂਰਜ ਪ੍ਰਕਾਸ਼ ਨੇ ਠੀਕ ਲਿਖਿਆ ਹੈ ਕਿ ਤੀਰਥਾਂ 'ਤੇ ਜਾਣਾ ਤਾਂ ਗੁਰੂ ਜੀ ਦਾ ਇਕ ਬਹਾਨਾ ਹੀ ਸੀ ਜਿਸ ਅਨੁਸਾਰ ਉਹ ਸਿੱਖਾਂ ਦਾ ਕਲਿਆਣ ਕਰਨਾ ਚਾਹੁੰਦੇ ਸਨ।

**'ਤੀਰਥ ਮਜਨ ਕੀਨ ਬਹਾਨਾ।**
**ਚਹੈਂ ਕਰਨ ਸਿਖਨ ਕਲਯਾਨਾ।'**

ਪੜਾਅ ਕੋਈ ਲੰਮੇਰਾ ਕਰਨ ਦਾ ਚਿੱਤ ਨਹੀਂ ਸੀ। ਸੰਗਤਾਂ ਨਾਲ ਬਹੁਤ ਸਨ।

**ਬਨੀ ਬਦਰਪੁਰ**

ਦੂਜੇ ਰੁਹੇਲਾ ਸਰਦਾਰ ਆਲਮ ਖ਼ਾਨ ਦਿੱਲੀ ਛੇਤੀ ਪੁੱਜਣ ਲਈ ਕਹਿ ਰਿਹਾ ਸੀ। ਉਥੋਂ ਆਪ ਜੀ ਕੁਰੂਕਸ਼ੇਤਰ ਤੋਂ ਮੁਨੀਆ ਪੁਰ (ਕੁਰੂਕਸ਼ੇਤਰ ਤੋਂ ੯ ਮੀਲ) ਤੇ ਡਿਓਢੀ ਸਾਹਿਬ ਹੁੰਦੇ ਬਨੀ-ਬਦਰਪੁਰ ਪੁੱਜੇ ਜੋ ਪਿਛੋਂ ਬਨੀ ਬਦਰਪੁਰ ਕਰਕੇ ਜਾਣਿਆ ਜਾਣ ਲੱਗਾ। ਉਥੋਂ ਦੇ ਇਕ ਗਾਹਕ ਨੇ ਜਲ ਪਾਣੀ ਦੀ ਥੁੜ੍ਹ ਦੀ ਤਕਲੀਫ਼ ਦੱਸੀ ਤਾਂ ਆਪ ਜੀ ਨੇ ਰੁਪਿਆਂ ਦਾ ਭਰਿਆ ਇਕ ਬਦਰ (ਥੈਲੀ) ਉਸ ਨੂੰ ਦਿੱਤਾ। ਉਸ ਨਾਲ ਉਸ ਖੂਹ ਲਵਾਏ ਤੇ ਲਹਿਰ-ਬਹਿਰ ਹੋਈ। ਪਿੰਡ ਦਾ ਨਾਂ ਹੀ ਬਨੀ ਬਦਰਪੁਰ ਪੈ ਗਿਆ।

ਬਨੀ ਬਦਰਪੁਰ ਤੋਂ ਗੁਰੂ ਜੀ ਕਰਨਾਲ, ਪਾਨੀਪਤ, ਸੋਨੀਪਤ ਹੁੰਦੇ ਦਿੱਲੀ ਦਾਖ਼ਲ ਹੋਏ।

**ਮੁਲਾਕਾਤ ਔਰੰਗਜ਼ੇਬ**

ਆਸਾਮ ਬੁਰਿੰਜੀ ਦੇ ਲਿਖੇ ਅਨੁਸਾਰ ਦਿੱਲੀ ਦਾਖ਼ਲ ਹੋਣ ਵੇਲੇ ਆਪ ਜੀ ਨਾਲ ੩੦ ਹਜ਼ਾਰ ਸਿੱਖ ਸੇਵਕ ਸਨ। ਸੋ ਗ੍ਰਿਫ਼ਤਾਰੀ ਵਾਲੀ ਗੱਲ ਨਾ ਜਚਦੀ ਹੈ ਅਤੇ ਨਾ ਠੀਕ ਹੈ। ਮਿਰਜ਼ਾ ਰਾਜਾ ਜੈ ਸਿੰਘ ਦਾ ਪੁੱਤਰ ਰਾਮ ਸਿੰਘ ਆਪ ਜੀ ਨੂੰ ਆਪਣੀ ਹਵੇਲੀ ਆਦਰ

ਨਾਲ ਲੈ ਗਿਆ। ਮਹਿਮਾ ਪ੍ਰਕਾਸ਼ ਅਨੁਸਾਰ ਔਰੰਗਜ਼ੇਬ ਦੇ ਦਰਬਾਰ ਵਿਚ ਹੀ ਸਵਾਲ-ਜਵਾਬ ਹੋਏ। ਆਪ ਜੀ ਲਈ ਚੰਦਨ ਦੀ ਚੌਕੀ ਵੱਖ ਉੱਚੀ ਆਦਰ ਲਈ ਰੱਖੀ ਗਈ। ਸੋਹਣ ਲਾਲ ਸੂਰੀ ਦਾ ਕਹਿਣਾ ਹੈ ਕਿ ਔਰੰਗਜ਼ੇਬ ਨੇ ਗੁਰੂ ਜੀ ਨੂੰ ਮੁਖ਼ਾਤਬ ਕਰਦੇ ਹੋਏ ਬੜੇ ਆਦਰ ਨਾਲ ਸ਼ਬਦ ਆਖੇ। ਔਰੰਗਜ਼ੇਬ ਨੇ ਕਿਹਾ :

ਅਲਾਹ ਦੇ ਫ਼ਕੀਰਾਂ ਦੇ ਸਰਬਰਾਹ, (ਸਰ ਆਮਦ ਫਕੀਰਾਨੇ ਅਲਾਹ)
ਰੱਬ ਦੇ ਵਲੀਆਂ ਦੇ ਸਿਰ ਤਾਜ, (ਜ਼ੁਬਦਾਇ ਔਲਿਆ ਖ਼ੁਦਾਈ)
ਰੱਬ ਦੇ ਢੂੰਡਾਊਆਂ ਦੇ ਆਗੂ, (ਪੇਸ਼ਵਾਇ ਹੱਕ ਸ਼ਨਾਸਾਂ)
ਅਲਾਹ ਨੂੰ ਜਾਣਨ ਵਾਲਿਆਂ ਦੇ ਮੁਖੀ,
(ਮੁਅਤਕਦਾਇ ਖ਼ੁਦਾਇ ਆਗਾਹਾਂ ਮੀ ਬਾਸ਼ਦ), ਤੁਸੀਂ ਆਏ ਮੇਹਰ ਹੋਈ।

ਔਰੰਗਜ਼ੇਬ ਦਾ ਇਕ ਹੀ ਕਹਿਣਾ ਸੀ ਕਰਾਮਾਤ ਦਿਖਲਾਵੋ। ਆਪ ਜੀ ਦਾ ਵੀ ਇਕੋ ਹੀ ਉੱਤਰ ਸੀ :

ਨ ਲਾਇਕ ਫਕਰ ਕੋ ਕਰਾਮਾਤ ਕਰਨਾ।
ਹੈ ਨਿਸ ਦਿਨ ਸਦਾ ਖ਼ੌਫ਼ ਮੌਲਾ ਕੇ ਰਹਨਾ।

ਕਰਾਮਾਤ ਦਿਖਾਉਣੀ ਰੱਬ ਦਾ ਸ਼ਰੀਕ ਬਣਨਾ ਹੈ ਅਤੇ ਐਸਾ ਖ਼ੁਦਾ ਨੂੰ ਨਹੀਂ ਭਾਂਦਾ।

"ਕਰੈ ਜੋ ਕਰਾਮਾਤ ਮੁਸ਼ਰਕ [1] ਕਹਾਵੈ।
ਜੋ ਮੁਸ਼ਰਕ ਕਇਆ ਲਾਸ਼ਰੀਕਹਿ ਨ ਭਾਵੈ।" ੨੨ ॥[2]

ਬੰਦੇ ਦਾ ਇਕ ਹੀ ਕਾਰਜ ਹੈ ਕਿ ਉਹ ਬੰਦਗੀ ਵਿਚ ਜੁੱਟਿਆ ਰਹੇ।[3] ਫਿਰ ਔਰੰਗਜ਼ੇਬ ਨੂੰ ਸੰਬੋਧਨ ਕਰ ਕੇ ਨੌਵੇਂ ਪਾਤਸ਼ਾਹ ਨੇ ਕਿਹਾ ਕਿ ਅਲਾਹ ਦੀ ਬਰਕਤ ਨਾਲ ਤੁਹਾਨੂੰ ਤਖ਼ਤ ਪ੍ਰਾਪਤ ਹੋਇਆ ਹੈ, ਸੋ ਇਹ ਹੀ ਧਰਮ ਬਣਦਾ ਹੈ ਕਿ ਸਭ ਨੂੰ ਇਕ ਹੀ ਅੱਖ ਨਾਲ ਦੇਖੋ।

"ਤੁਮ ਕੋ ਬਾਦਸ਼ਾਹੀ ਰੱਬ ਦੀਨੀ।
ਦੋਨੋ ਚਸ਼ਮ ਬਰਾਬਰ ਬੀਨੀ।"

ਰਾਜ ਨਿਆਂ, ਹਲੀਮੀ, ਮਿਹਰ ਤੇ ਬਿਬੇਕ ਨਾਲ ਕਰਨਾ ਚਾਹੀਦਾ ਹੈ। ਬਾਦਸ਼ਾਹ ਅਯਾਲੀ ਤੇ ਮਾਲੀ ਵਾਂਗੂੰ ਹੁੰਦਾ ਹੈ, ਪਰਜਾ ਬੱਕਰੀਆਂ ਤੇ ਬਾਗ਼ ਵਾਂਗੂੰ ਹੈ, ਇਨ੍ਹਾਂ ਦੀ ਜਿੰਨੀ ਪਾਲਣਾ ਕਰੀਏ ਓਨਾ ਵਧੇਰੇ ਲਾਭ ਹੁੰਦਾ ਹੈ। ਪਰਜਾ ਨੂੰ ਦੁੱਖ ਦੇਣ ਵਾਲੇ ਬਾਦਸ਼ਾਹ

---

1. ਸ਼ਰੀਕ। ਸੋਹਣ ਲਾਲ ਸੂਰੀ ਦੇ ਕਥਨ ਅਨੁਸਾਰ ਇਹ ਵੀ ਕਿਹਾ :
   ਕਰਾਮਾਤ ਸਰਾਸਰ ਆਤਮਿਕ ਮੌਤ ਤੇ ਕਹਿਰ ਹੈ,
   'ਕਰਾਮਾਤ ਸਰਾਸਰ ਕਹਰ ਵ ਮਾਤ ਅਸਤ। (ਪੰਨਾ ੪੯)
2. ਮਹਿਮਾ ਪ੍ਰਕਾਸ਼ ਸਾਖੀ ੫, ਮ: ੯।
3. ਸੋਹਨ ਲਾਲ ਸੂਰੀ ਦੇ ਲਿਖੇ ਅਨੁਸਾਰ ਇਹ ਵੀ ਫ਼ਰਮਾਇਆ ਕਿ ਰੱਬ ਦੇ ਪਿਆਰਿਆਂ ਨੂੰ ਸਿਰੜ ਤੇ ਸਾਹਸ, ਹਰ ਵੇਲੇ ਹਰ ਹਾਲਤ, ਆਪਣੀ ਸ਼ਖ਼ਸੀਅਤ ਦਾ ਅੰਗ ਤੇ ਪੱਕਾ ਸੁਭਾਅ ਬਣਾ ਲੈਣਾ ਚਾਹੀਦਾ ਹੈ।
   (ਇਸਤਕਲਾਲ ਵ ਹਿੰਮਤ ਰਾ ਹਰ ਵਕਤ ਵ ਹਰ ਹਾਲ ਖ਼ਾਸਾ ਲਾਜ਼ਮ ਵ ਸੇਵਾ ਕੁਇਮਾ ਖ਼ੁਦ ਤਸੱਵਰ ਮੀ ਸਾਜ਼ਿੰਦ ॥)
   (ਉਮਦਾਤ-ਉਲ-ਤਵਾਰੀਖ਼ ਦਫ਼ਤਰ ਅਵਲ, ਪੰਨਾ ੪੯)

ਦੀ ਬਾਦਸ਼ਾਹੀ ਸੰਝ ਦਾ ਸੂਰਜ ਤੇ ਸੁੱਖ ਦੇਣ ਵਾਲਿਆਂ ਦੀ ਬਾਦਸ਼ਾਹੀ ਸਵੇਰ ਦਾ ਸੂਰਜ ਸਮਝਿਆ ਜਾਂਦਾ ਹੈ। ਬਾਦਸ਼ਾਹ ਬ੍ਰਿਛ ਤੇ ਪਰਜਾ ਜੜ੍ਹਾਂ। ਜਿਹੜਾ ਬਾਦਸ਼ਾਹ ਪਰਜਾ ਨੂੰ ਤੜਫਾਉਂਦਾ ਹੈ, ਉਹ ਆਪਣਾ ਨਾਸ ਆਪ ਕਰ ਰਿਹਾ ਹੈ। ਰੱਬ ਨੂੰ ਜ਼ੋਰ, ਜ਼ੁਲਮ, ਜਬਰ ਚੰਗੇ ਨਹੀਂ ਲੱਗਦੇ :

**'ਜ਼ੁਲਮ ਜਲਾਮੀ ਰੱਬ ਨ ਭਾਵੈ।'**

ਫਿਰ ਜਦ ਔਰੰਗਜ਼ੇਬ ਨੇ ਗੁਰ-ਗੱਦੀ ਦੇ ਝਗੜੇ 'ਤੇ ਦਾਅਵੇ ਬਾਰੇ ਜ਼ਿਕਰ ਕੀਤਾ ਤਾਂ ਆਪ ਜੀ ਨੇ ਫ਼ਰਮਾਇਆ ਕਿ ਸਾਡਾ ਕਿਸੇ ਨਾਲ ਵੀ ਝਗੜਾ ਨਹੀਂ, ਕਿਸੇ ਨਾਲ ਵੰਡ ਵੰਡਾਰਾ ਵੀ ਨਹੀਂ :

**ਹਮ ਦਾਵਾ ਕਾਹੂ ਸੋ ਨਾਹੀ।**
**ਨਹੀਂ ਲੇਨ ਦੇਣ ਕਾਹੂ ਸੋ ਆਹੀ॥ ੨੯ ॥**

*(ਮਹਿਮਾ ਪ੍ਰਕਾਸ਼)*

ਇਹ ਸਭ ਸੁਣ ਦੇਖ ਔਰੰਗਜ਼ੇਬ ਨੂੰ ਵੀ ਕਹਿਣਾ ਪਿਆ ਕਿ ਗੁਰੂ ਤੇਗ਼ ਬਹਾਦਰ ਫ਼ਕੀਰ ਲੋਕ ਹਨ, ਅਲਾਹ ਦੀ ਰਜ਼ਾ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਕੇਵਲ ਇਕ ਹੀ ਸਹਾਰਾ ਮੌਲਾ ਦਾ ਹੈ :

**"ਰਹੇ ਰਜਾਇ ਮੈਂ ਅਲਹ ਫ਼ਕੀਰ।**
**ਸੋ ਮੌਲਾ ਕੇ ਹੈ ਜਗ ਪੀਰ"॥ ੨੭॥**

ਔਰੰਗਜ਼ੇਬ ਨੇ ਚੁੱਪ ਧਾਰ ਲਈ। ਭਾਵੇਂ ਇਹ ਕਪਟ ਭਰੀ ਚੁੱਪ ਸੀ, ਪਰ ਉਸ ਫਿਰ ਗੁਰੂ ਤੇਗ਼ ਬਹਾਦਰ ਜੀ ਸਬੰਧੀ ਕੋਈ ਗੱਲ ਨਹੀਂ ਗੌਲੀ। ਜਦ ਸ਼ਿਵਾ ਜੀ ਅਗਸਤ ੧੭, ੧੬੬੬ ਨੂੰ ਆਗਰੇ ਤੋਂ ਭੱਜ ਨਿਕਲੇ ਤਾਂ ਇੰਨਾ ਜ਼ਰੂਰ ਰਾਜਾ ਰਾਮ ਸਿੰਘ ਨੂੰ ਕਿਹਾ ਕਿ ਅੱਗੇ ਤੇਰੇ ਕਹਿਣ 'ਤੇ ਗੁਰੂ ਤੇਗ਼ ਬਹਾਦਰ ਨੂੰ ਜਾਣ ਦਿੱਤਾ, ਹੁਣ ਤੂੰ ਸ਼ਿਵਾ ਜੀ ਨੂੰ ਨਸਾ ਦਿੱਤਾ ਹੈ। ਪਰ ਬਾਦਸ਼ਾਹ ਬੁਰੰਜੀ ਵਾਲੇ ਦਾ ਕਹਿਣਾ ਤਾਂ ਬਿਲਕੁਲ ਹੀ ਨਿਰਮੂਲ ਹੈ ਕਿ ਗੁਰੂ ਜੀ ਕੈਦ ਤੋਂ ਨੱਸ ਭੱਜੇ। ਗੁਰੂ ਜੀ ਤਾਂ ਆਪਣੇ ਸਿੱਖ ਸੇਵਕਾਂ ਨਾਲ ਉਸੇ ਤਰ੍ਹਾਂ ਪੂਰਬ ਦਾ ਦੌਰਾ ਕਰ ਰਹੇ ਸਨ। ਉਨ੍ਹਾਂ ਦੇ ਲਿਖੇ ਹੁਕਮਨਾਮੇ ਅਤੇ ਰਾਹ ਵਿਚ ਸੰਗਤਾਂ ਦਾ ਉਤਸ਼ਾਹ ਤੇ ਸ਼ਰਧਾ ਇਸ ਗੱਲ ਦੀ ਗਵਾਹ ਹੈ ਕਿ ਇਹ 'ਕੈਦੋਂ ਨਿਕਲ ਨੱਸਣ' ਵਾਲੀ ਗੱਲ ਨਿਰਮੂਲ ਹੈ। ਫਿਰ ਜਦ ਗੁਹਾਟੀ ਮੁਗ਼ਲਾਂ ਹੱਥੋਂ ਨਿਕਲ ਗਿਆ ਤਾਂ ਔਰੰਗਜ਼ੇਬ ਨੇ ਰਾਜਾ ਰਾਮ ਸਿੰਘ ਨੂੰ ੨੭ ਦਸੰਬਰ, ੧੬੬੬ ਨੂੰ ਆਸਾਮ ਦੀ ਮੁਹਿੰਮ ਲਈ ਭੇਜਿਆ ਤਾਂ ਉਸ ਸਮੇਂ ਗੁਰੂ ਤੇਗ਼ ਬਹਾਦਰ ਜੀ ਢਾਕਾ ਸਨ ਤੇ ਉਨ੍ਹਾਂ ਦੇ ਹੀ ਉਪਰਾਲੇ ਨਾਲ ਦੋਹਾਂ ਲੜਦੀਆਂ ਧਿਰਾਂ ਦਾ ਸਮਝੌਤਾ ਆਸਾਮ ਵਿਖੇ ਹੋਇਆ ਸੀ।

**ਇਕ ਵਿਚਾਰ**

ਔਰੰਗਜ਼ੇਬ ਨਾਲ ਹੋਈ ਇਹ ਮੁਲਾਕਾਤ ੧੧ ਨਵੰਬਰ, ੧੬੬੫ ਦੀ ਹੈ। ਮੇਰਾ ਖ਼ਿਆਲ ਹੈ ਕਿ ਇਥੇ ਮੁਲਾਕਾਤ ਦੇ ਭੁਲੇਖੇ, ਦੂਜੀ ਮੁਲਾਕਾਤ ਸੂਰਜ ਪ੍ਰਕਾਸ਼ ਤੇ ਹੋਰਨਾਂ ਲਿਖ ਦਿੱਤੀ ਲੱਗਦੀ ਹੈ। ਇਕ ਤਾਂ ਮਹੀਨਾ ਉਹ ਹੀ ਹੈ ਅਤੇ ਦੂਜੇ ਤਾਰੀਖ਼ ਵੀ ਉਹੋ ਸ਼ਹਾਦਤ ਵਾਲੀ,

੧੧ ਨਵੰਬਰ ਸਿਰਫ਼ ਸਾਲ ਦਾ ਫ਼ਰਕ ਹੈ। ਇਸ ਮੁਲਾਕਾਤ ਦਾ ਵਰ੍ਹਾ ੧੬੬੫ ਹੈ ਅਤੇ ਦੂਜੀ ਕਥਿਤ ਮੁਲਾਕਾਤ ਦਾ ਸਾਲ ੧੬੭੫ ਹੈ।

ਅਸਲ ਗੱਲ ਇਹ ਹੈ ਕਿ ਸ਼ਹਾਦਤ ਵਾਲੇ ਦਿਨ ਔਰੰਗਜ਼ੇਬ ਪੰਜਾ ਸਾਹਿਬ ਸੀ ਅਤੇ ਮਾਅਸਰੇ ਆਲਮਗੀਰੀ ਨੇ ਜਲੂਸ ਆਲਮਗੀਰੀ ਦੇ ਅਠਾਰ੍ਹਵੇਂ ਸਾਲ ਭਾਵ ੧੬੭੫ ਦੀ ਉਸ ਤਾਰੀਖ਼ ਨੂੰ ਪੰਜਾ ਸਾਹਿਬ ਵਿਖੇ ਹੋਈਆਂ ਘਟਨਾਵਾਂ ਦਾ ਜ਼ਿਕਰ ਕੀਤਾ ਹੈ। ਜਿਵੇਂ ਪੰਜਾ ਸਾਹਿਬ ਵਿਖੇ ਇਕ ਬੁੱਢੀ ਮਾਈ ਦੀ ਵਾਰਤਾ ਲਿਖੀ ਹੈ, ਜੋ ਪੰਜਾ ਸਾਹਿਬ ਦੇ ਵੱਗਦੇ ਜਲ ਨਾਲ ਆਟੇ ਦੀ ਚੱਕੀ ਚਲਾ ਗੁਜ਼ਾਰਾ ਕਰਦੀ ਸੀ। ਸਰਕਾਰੀ ਅਹਿਲਕਾਰਾਂ ਨੇ ਜਲ ਦਾ ਵਹਾਅ ਬੰਦ ਕਰ ਦਿੱਤਾ ਅਤੇ ਉਹ ਵਿਚਾਰੀ ਭੁੱਖੀ ਮਰਨ ਲੱਗੀ। ਔਰੰਗਜ਼ੇਬ ਦੇ ਹੁਕਮ ਨਾਲ ਖ਼ਾਨ ਬਖ਼ਤਾਵਰ ਖ਼ਾਨ ਨੇ ਪਾਣੀ ਦਾ ਵਹਾ ਖੋਲ੍ਹਿਆ ਅਤੇ ਚੱਕੀ ਫਿਰ ਚੱਲਣ ਲੱਗ ਪਈ। ਹੁਕਮ ਕਿਤੋਂ ਵੀ ਦਿੱਤਾ ਜਾ ਸਕਦਾ ਹੈ ਅਤੇ ਸ਼ਹੀਦ ਕਰਨ ਦਾ ਸ਼ਾਹੀ ਹੁਕਮ ਹਸਨ ਅਬਦਾਲ ਤੋਂ ਹੀ ਭੇਜਿਆ ਸੀ।

ਇਥੋਂ ਇਹ ਵੀ ਠੀਕ ਰਹੇਗਾ ਕਿ ਉਹ ਇਕ ਸਵਾਲ, ਜੋ ਸੂਰਜ ਪ੍ਰਕਾਸ਼ ਦੇ ਲਿਖਾਰੀ ਦੇ ਕਹਿਣ ਅਨੁਸਾਰ ਮੁਲਾਕਾਤ ਵੇਲੇ ਮਹਾਰਾਜ ਨੇ ਕੀਤਾ, ਉਸ ਦਾ ਵਰਣਨ ਕਰ ਦਿੱਤਾ ਜਾਏ। ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਕਿ ਉਹ ਕਿਹੜਾ ਕੰਮ ਹੈ ਜੋ ਤੇਰੇ ਕੋਲੋਂ ਨਹੀਂ ਹੋਇਆ ਤੇ ਸਾਡੇ ਕੋਲੋਂ ਕਰਵਾਉਣਾ ਚਾਹੁੰਦਾ ਹੈਂ :

'ਕੌਨ ਕਾਜ ਹਮਾਰੇ ਬਸਿ ਜੋਵਾ।
ਜੋ ਤੁਮ ਤੇ ਨਹਿ ਪੂਰਨ ਹੋਵਾ।'

ਔਰੰਗਜ਼ੇਬ ਨੇ ਕਿਹਾ ਕਿ ਸ਼ਰਹ ਅਨੁਸਾਰ ਦੀਨ ਵਿਚ ਲਿਆਉਣਾ ਉਸ ਲਈ ਸਭ ਤੋਂ ਵੱਡਾ ਕੰਮ ਹੈ। ਜੋ ਮੰਨ ਜਾਂਦੇ ਹਨ ਉਨ੍ਹਾਂ ਨੂੰ ਮੈਂ ਭਰਾ ਸਮਾਨ ਸਮਝਦਾ ਹਾਂ ਤੇ ਜੋ ਅੜ ਜਾਂਦੇ ਹਨ, ਉਨ੍ਹਾਂ ਨੂੰ ਦੁੱਖ ਦੇਣ ਨੂੰ ਮੈਂ ਹਰਜ ਨਹੀਂ ਜਾਣਦਾ। ਇਹ ਸੁਣ ਮਹਾਰਾਜ ਨੇ ਫ਼ਰਮਾਇਆ ਸੀ, ਜੋ ਖ਼ੁਦਾ ਦੀ ਆਗਿਆ ਹੋਵੇਗੀ, ਉਹ ਹੀ ਹੋਵੇਗਾ। ਤੈਨੂੰ ਤੇ ਸਾਨੂੰ ਉਹ ਮੰਨਣ ਦੀ ਲੋੜ ਹੈ, ਜਿਸ ਖ਼ੁਦਾ ਦੇ ਬਰਾਬਰ ਹੋਰ ਸੰਸਾਰ ਵਿਚ ਕੋਈ ਨਹੀਂ। ਮਹਾਰਾਜ ਨੇ ਰਤਾ ਕੁ ਦਲੀਲ ਦੀ ਚੋਟ ਮਾਰਦੇ ਕਿਹਾ ਜੇ ਖ਼ੁਦਾ ਨੂੰ ਹਿੰਦੂ ਨਾ ਭਾਂਦੇ ਹੋਣ ਤਾਂ ਹਿੰਦੂ ਘਰ ਕੋਈ ਪੈਦਾ ਹੀ ਨਾ ਹੋਵੇ। ਇਹ ਸਾਰੀ ਸ੍ਰਿਸ਼ਟੀ ਖ਼ੁਦਾ ਦੀ ਹੈ ਅਤੇ ਇਸ ਵਿਚ ਆਪਣੇ ਆਪ ਨੂੰ ਜਾਣਨ ਦੀ ਲੋੜ ਹੈ। ਸਾਰਿਆਂ ਨੂੰ ਆਪਣਾ ਧਰਮ ਪਿਆਰਾ ਹੈ ਅਤੇ ਸੁੱਖ ਦੀ ਇੱਛਾ ਵਾਲੇ ਦੁਖੀ ਹੋ ਕੇ ਵੀ ਆਪਣਾ ਧਰਮ ਨਹੀਂ ਛੱਡਦੇ :

'ਆਪਨਿ ਧਰਮ ਸਭਨਿ ਕੋ ਪਯਾਰੋ।
ਸੁਖ ਕਾਂਖੀ ਨਹਿ ਤਜਹਿ ਦੁਖਾਰੋ।'

ਅਤੇ ਆਪਣੇ-ਆਪਣੇ ਧਰਮ ਨੂੰ ਰੱਖਣ ਵਾਲਾ ਉੱਚ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ :

'ਨਿਜ ਨਿਜ ਧਰਮ ਰਾਖਹਿ ਜੋਇ।
ਉਤਮ ਗਤਿ ਸੋ ਪ੍ਰਾਪਤ ਹੋਇ।'

ਖ਼ੁਸ਼ਵਕਤ ਰਾਇ ਨੇ ਤ੍ਵਾਰੀਖ਼-ਇ-ਸਿੱਖਾਂ ਵਿਚ ਲਿਖਿਆ ਹੈ ਕਿ ਔਰੰਗਜ਼ੇਬ ਦੀ ਇਕੋ ਮਨ ਭਾਵਨਾ ਸੀ ਕਿ ਹਿੰਦੂ ਧਰਮ ਦੇ ਸੋਮਿਆਂ ਨੂੰ ਮਿਟਾ ਕੇ ਕੇਵਲ ਮੁਸਲਮਾਨੀ ਧਰਮ ਨੂੰ ਚੱਲਦਾ ਰੱਖੇ। ਉਧਰ ਗੁਰੂ ਤੇਗ਼ ਬਹਾਦਰ ਜੀ ਦੇ ਇਹ ਬਚਨ ਹੋਏ ਕਿ ਅਸਾਂ ਤਾਂ ਹਿੰਦੂ ਮੁਸਲਮਾਨਾਂ ਤੋਂ ਬਿਨਾਂ ਇਕ ਤੀਜਾ ਧਰਮ ਵੀ ਪੈਦਾ ਕਰਨਾ ਹੈ।[1]

☆

1. ਮਰਾ ਸਵਾਹਿ ਅਜ਼ ਹਿੰਦੂ ਵ ਮੁਸਲਮਾਨ ਕਿ ਦੋ ਮਜ਼ਹਬ ਹਸਤੰਦ। ਮਿਲਤ ਸੋਇਮ ਪੈਦਾ ਕਰਦਨ ਅਸਤ।



# ਪੂਰਬ ਪਯਾਨਾ

ਭੱਟ ਵਹੀ ਜਾਧੋ ਬੰਸੀਆ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ੧੭ ਦਸੰਬਰ, ੧੬੬੫ ਈ: ਨੂੰ ਪੂਰਬ ਵੱਲ ਚੱਲ ਪਏ। ਇਸ ਹਿਸਾਬ ਨਾਲ ਦਿੱਲੀ ਵਿਚ ਗੁਰੂ ਜੀ ਤਕਰੀਬਨ ਇਕ ਮਹੀਨਾ ਤੇ ਛੇ ਕੁ ਦਿਨ ਹੀ ਰਹੇ। ਦਿੱਲੀ ਤੋਂ ਆਪ ਜੀ ਮੱਥਰਾ ਸ਼ਹਿਰ ਕੰਸ ਟਿੱਲੇ ਪਾਸ ਜਾ ਬਿਰਾਜੇ। ਉੱਥੇ ਮੰਜੀ ਸਾਹਿਬ ਬਣੀ ਹੋਈ ਹੈ। ਉਥੋਂ ਹੀ ਬਿੰਦ੍ਰਾਬਨ ਅਤੇ ਗੋਕਲ ਗਏ। ਜਮਨਾ ਪਾਰ ਬਿਸਾਂਤ ਘਾਟ ਵੀ ਆਪ ਜੀ ਨੇ ਚਰਨ ਪਾਏ। ਤਿੰਨ ਦਿਨ ਮੱਥਰਾ ਟਿਕੇ ਅਤੇ ਫਿਰ ਆਗਰੇ ਪੁੱਜੇ।

**ਮੱਥਰਾ, ਆਗਰਾ**

ਆਗਰਾ ਮਾਈ ਭਾਗੋ ਦੇ ਅਸਥਾਨ, ਜਿਸ ਨੂੰ ਹੁਣ ਮਾਈ ਥਾਨ, ਭਾਵ ਮਾਈ ਦਾ ਟਿਕਾਣਾ ਕਹਿੰਦੇ ਹਨ, ਪੁੱਜੇ। ਮਾਈ ਨੇ ਚਿਰਾਂ ਦੀ ਸਿੱਕ ਲਗਾਈ ਹੋਈ ਸੀ ਕਿ ਕਦ ਗੁਰੂ ਜੀ ਆਉਣ ਤੇ ਹੱਥੀਂ ਕੱਤਿਆ ਖੱਦਰ ਦਾ ਥਾਨ ਸਵੀਕਾਰ ਕਰਕੇ ਉਸ ਦੇ ਮਨ ਦੀਆਂ ਸੱਧਰਾਂ ਪੂਰੀਆਂ ਕਰਨ। ਬਿਰਧ ਹੋਣ ਦੇ ਬਾਵਜੂਦ ਉਸ ਨੇ ਹੱਥੀਂ ਸੇਵਾ ਕੀਤੀ ਅਤੇ ਸਦਕੇ ਹੁੰਦੀ ਰਹੀ। ਗੁਰੂ ਜੀ ਜਦ ਵੀ ਅੱਗੇ ਜਾਣ ਦਾ ਨਾਂ ਲੈਣ, ਉਹ ਚਰਨ ਪਕੜ ਲੈਂਦੀ। ਇਕ ਮਹੀਨਾ ਦੋ ਦਿਨ ਗੁਰੂ ਜੀ ਨੂੰ ਉਸ ਦੇ ਪਿਆਰ ਨੇ ਰੋਕੀ ਰੱਖਿਆ।

**ਗ੍ਰਹਿਸਤ ਦੀ ਮਹਿਮਾ**

ਆਗਰੇ ਹੀ ਇਕ ਸੱਜਣ ਨੇ ਆ ਕੇ ਗੁਰੂ ਜੀ ਨੂੰ ਕਿਹਾ ਕਿ ਉਹ ਸੰਨਿਆਸੀ ਹੋਣ ਲੱਗਾ ਹੈ। ਮਹਾਰਾਜ ਨੇ ਪੁੱਛਿਆ ਕਿ ਕੀ ਉਹ ਟੱਬਰ ਵਾਲਾ ਹੈ ਤਾਂ ਉਸ ਦੱਸਿਆ ਕਿ ਉਹ ਤਿੰਨ ਬੱਚਿਆਂ ਦਾ ਬਾਪ ਹੈ, ਪਤਨੀ ਵੀ ਹੈ। ਮਹਾਰਾਜ ਦਾ ਅਗਲਾ ਸਵਾਲ ਸੀ ਕਿ ਫਿਰ ਉਹ ਸੰਨਿਆਸ ਕਿਉਂ ਧਾਰਨ ਕਰਨਾ ਚਾਹੁੰਦਾ ਹੈ। ਉਸ ਕਿਹਾ, "ਗ੍ਰਹਿਸਤ ਦੇ ਬੰਧਨ ਬਹੁਤ ਹਨ। ਉਹ ਬੰਧਨ ਤੋੜ ਵਾਹਿਗੁਰੂ ਦਾ ਦੀਦਾਰ ਚਾਹੁੰਦਾ ਹੈ।" ਗੁਰੂ ਜੀ ਨੇ ਫ਼ਰਮਾਇਆ: "ਇਹ ਸੋਚ ਸ਼ੁੱਧ ਨਹੀਂ। ਵਾਹਿਗੁਰੂ ਨੇ ਜੋ ਤੈਨੂੰ ਜ਼ਿੰਮੇਂਵਾਰੀ ਸੌਂਪੀ ਹੈ, ਉਸ ਨੂੰ ਛੱਡ ਭੱਜਣਾ ਮਾਲਕ ਦੇ ਹੁਕਮ ਵਿਰੁੱਧ ਜਾਣਾ ਹੈ। **ਕਿਰਤ ਕਰਨੀ, ਘਰ ਗ੍ਰਹਿਸਤ ਚਲਾਏ ਰੱਖਣਾ, ਨਾਮ ਜੱਪਣਾ ਅਤੇ ਵੰਡ ਛੱਕਣਾ ਹੀ ਮਾਲਕ ਨੂੰ ਖ਼ੁਸ਼ ਕਰਨ ਦਾ ਰਾਹ ਹੈ।** ਜਦ ਤੂੰ ਆਪਣੀ ਜ਼ਾਤ ਦੇ ਸੁੱਖ ਲਈ ਘਰ ਤਜੇਂਗਾ ਤਾਂ ਮਾਲਕ ਖ਼ੁਸ਼ ਨਹੀਂ ਹੋਣ ਲੱਗਾ। ਸਿੱਖੀ ਦਾ ਮੂਲ ਸੇਵਾ ਹੈ ਅਤੇ ਟੱਬਰ ਨੂੰ ਪਾਲਣਾ ਵੀ ਸੇਵਾ ਦਾ ਹੀ ਇਕ ਰੂਪ ਹੈ।"

ਆਗਰਾ ਤੋਂ ਨਗਰਾਂ ਨੂੰ ਡਗਰਾਂ ਤੇ ਪਾਂਦੇ ਇਟਾਵੇ ਪੁੱਜੇ। ਆਪ ਜੀ ਨੇ ਟਿਕਾਣਾ ਜਮਨਾ ਕਿਨਾਰੇ ਹੀ ਰੱਖਿਆ, ਪਰ ਸੰਗਤਾਂ ਬੇਨਤੀ ਕਰ ਸ਼ਹਿਰ ਲੈ ਆਈਆਂ। ਹੁਣ ਦੋਵੇਂ ਥਾਵੇਂ ਗੁਰੂ-ਅਸਥਾਨ ਬਣੇ ਹੋਏ ਹਨ। ਇਟਾਵੇ ਤੋਂ ਕਾਨ੍ਹਪੁਰ ਗੰਗਾ ਕਿਨਾਰੇ ਪੁੱਜੇ। ਸ਼ਹਿਰ ਨੂੰ ਨਾਮ ਦਾਨ ਇਸ਼ਨਾਨ ਦ੍ਰਿੜ੍ਹ ਕਰਵਾਇਆ। ਜਿੱਥੇ ਹੁਣ ਗੁਰਦੁਆਰਾ ਨੌਵੀਂ ਪਾਤਸ਼ਾਹੀ ਬਣਿਆ ਹੋਇਆ ਹੈ, ਉਥੇ ਨੇੜੇ ਹੀ ਪਹਿਲਾਂ ਗੰਗਾ ਵਹਿੰਦੀ ਸੀ। ਸੰਗਤਾਂ ਨੇ ਬਹੁਤ ਹੀ ਆਦਰ ਦਿੱਤਾ। ਆਪ ਜੀ ਨੇ ਵੀ ਨਗਰ ਵਾਸੀਆਂ ਤੇ ਬਖ਼ਸ਼ਿਸ਼ਾਂ ਕੀਤੀਆਂ। ਇਥੋਂ ਹੀ ਆਪ ਜੀ **ਬਿਠੂਰ** ਗਏ ਜਾਪਦੇ ਹਨ, ਕਿਉਂਕਿ ਪੂਰਬ ਤੋਂ ਮੁੜਨ ਵੇਲੇ ਆਪ ਜੀ ਲਖਨਊ ਦੇ ਰਾਹ ਬਰੇਲੀ, ਹਰਦੁਆਰ ਹੁੰਦੇ ਹੋਏ ਹੀ ਪੰਜਾਬ ਪੁੱਜੇ ਸਨ।

**ਕਾਨ੍ਹਪੁਰ**

ਕਾਨ੍ਹਪੁਰ ਤੋਂ ਫ਼ਤਹਿਪੁਰ ਹੁੰਦੇ ਹੋਏ ਆਪ ਜੀ ਕੜਾ-ਮਾਣਕਪੁਰ ਆਏ। ਇਸ ਦਾ ਪਹਿਲਾ ਨਾਂ ਕਾਲੇਸ਼ਵਰ ਦਾ ਮੰਦਰ ਹੋਣ ਕਾਰਨ ਕਾਲਾ ਨਗਰ ਸੀ। ਉਥੇ ਇਕ ਜੋਗੀ ਮਲੂਕ ਦਾਸ ਨਾਂ ਦਾ ਰਹਿੰਦਾ ਸੀ। ਉਹ ਵੈਸ਼ਨੋ ਸੀ ਅਤੇ ਜੀਵਨ ਭਰਮ ਵਸ ਹੀ ਜ਼ਾਇਆ ਕਰ ਰਿਹਾ ਸੀ। ਸਾਰੇ ਦਰਸ਼ਨਾਂ ਨੂੰ ਆਏ ਪਰ ਉਹ ਨਾ ਆਇਆ ਤੇ ਸੇਵਕਾਂ ਨੂੰ ਇਹ ਕਹਿ ਦਿੱਤਾ:

**ਮਲੂਕ ਦਾਸ**

> 'ਹਮੇ ਬੈਸਨੋ ਬਿਵਹਾਰ।
> ਗੁਰ ਕਰੇ ਮਾਸ ਆਹਾਰ'॥ ੭ ॥[1]

ਪਰ ਜਦ ਉਹ ਠਾਕਰਾਂ ਨੂੰ ਭੋਗ ਲਗਾਉਣ ਲਈ ਵੈਸ਼ਨੋ ਭੋਜਨ ਲੈ ਗਿਆ ਤਾਂ ਹਰ ਚੀਜ਼ ਵਿਚੋਂ ਹੀ ਮਾਸ ਨਜ਼ਰੀਂ ਆਇਆ। ਮਹਿਮਾ ਪ੍ਰਕਾਸ਼ ਦੇ ਲਫ਼ਜ਼ਾਂ ਵਿਚ:

> ਦਾਲ ਮਾਹ ਮਾਸ ਤਿਨ ਦੇਖਾ।
> ਭਾਤ ਮਾਹ ਪੰਛੀ ਪਰ ਪੇਖਾ। ੧੩ ।

ਇਹ ਦੇਖ ਸੋਚਣ ਲੱਗਾ ਕਿ ਖਾਣ ਨਾ ਖਾਣ ਦਾ ਸੰਬੰਧ ਆਤਮਾ ਨਾਲ ਨਹੀਂ ਹੈ, ਇਹ ਵਾਧੂ ਭਰਮ ਭੁਲੇਖੇ ਹਨ।

> 'ਬਿਨ ਤਤ ਬਿਚਾਰ ਨਹੀਂ ਮਿਟੇ ਉਪਾਧਾ।'

ਗੁਰੂ ਜੀ ਨੇ ਆਪਣੀ ਦ੍ਰਿਸ਼ਟੀ ਕਰਕੇ ਉਸ ਦੀ ਸ਼ੰਕਾ ਨਵਿਰਤ ਕੀਤੀ। ਜਦ ਉਹ ਦਰਸ਼ਨਾਂ ਨੂੰ ਆਇਆ ਤਾਂ ਆਦਰ ਨਾਲ ਉਸ ਨੂੰ ਪਾਸ ਬੁਲਾਇਆ। ਉਸ ਚਰਨ ਪਕੜ ਇਹ ਦੋਹਾ ਪੜ੍ਹਿਆ:

> "ਮਲੂਕਾ ਪਾਪੀ ਪੇਟ ਕੋ ਭਗਤਿ ਨ ਜਾਨੀ ਤੋਹਿ।
> ਭਗਤੀ ਲਿਖੀ ਥੀ ਅਵਰ ਨੇ ਪ੍ਰਭ ਧੋਖੈ ਦਈ ਮੋਹਿ।

ਮਹਾਰਾਜ ਨੇ ਉਸੇ ਵਕਤ ਇਹ ਫ਼ਰਮਾਇਆ:

> ਸੁਨ ਮਲੂਕ ਹਰਿ ਕੇ ਭਗਤਿ, ਨਹਿ ਰਾਖਹੁ ਮਨ ਦ੍ਰੋਹਿ।
> ਭਗਤ ਲਿਖੀ ਥੀ ਅਵਰ ਕੋ ਕਰ ਕਿਰਪਾ ਦਈ ਤੋਹਿ।

---

1. ਮਹਿਮਾ ਪ੍ਰਕਾਸ਼, ਸਾਖੀ ੮, ਮਹਲਾ ੯

ਫਿਰ ਉਸ ਦੇ ਡੇਰੇ ਵੀ ਚਰਨ ਪਾਏ। ਉਸ ਨੇ ਜਦ ਸਦਾ ਦਰਸ਼ਨ ਬਣੇ ਰਹਿਣ ਦੀ ਬੇਨਤੀ ਕੀਤੀ ਤਾਂ ਆਪ ਜੀ ਨੇ ਗੁਰਬਾਨੀ ਦਾ ਗੁਟਕਾ ਦਿੱਤਾ ਅਤੇ ਫ਼ਰਮਾਇਆ, ਪਾਠ ਨਾਲ ਦੀਦਾਰ ਹੋਣਗੇ ਅਤੇ ਸਿਮਰਨ ਕਰਨ ਨਾਲ ਸ਼ਾਂਤੀ ਪ੍ਰਾਪਤ ਰਹੇਗੀ। ਮਲੂਕ ਦਾਸ ਇੰਨਾ ਪ੍ਰਭਾਵਤ ਹੋਇਆ ਕਿ ਜਦ ਉਸ ਦੇ ਸੇਵਕਾਂ ਨੇ ਪੁੱਛਿਆ ਕਿ ਗੁਰੂ ਜੀ ਪੂਰਬ ਵੱਲ ਕਿਉਂ ਜਾ ਰਹੇ ਹਨ ਤਾਂ ਉਸ ਬਹੁਤ ਸੋਹਣਾ ਉੱਤਰ ਦਿੱਤਾ ਕਿ ਮੇਰੇ ਵਰਗੇ ਅਟਕਿਆਂ ਨੂੰ ਟੋਰਨ ਲਈ ਅਤੇ ਜੁੜਿਆਂ ਦੀ ਤ੍ਰਿਪਤੀ ਕਰਨ ਲਈ।

ਆਪ ਜੀ ਨੇ ਆਪਣਾ ਟਿਕਾਣਾ ਅਹੀਆਪੁਰ ਮੁਹੱਲੇ ਵਿਚ ਕੀਤਾ, ਜਿੱਥੇ ਹੁਣ ਗੁਰਦੁਆਰਾ ਪੱਕੀ ਸੰਗਤ ਬਣਿਆ ਹੋਇਆ ਹੈ। ਪੰਦਰਾਂ ਦਿਨ ਪ੍ਰਯਾਗ ਨਿਵਾਸ ਕੀਤਾ। ਲੋਕਾਂ ਨੂੰ ਵਹਿਮਾਂ, ਰਸਮਾਂ, ਭਰਮਾਂ ਤੇ ਕੋਹਝੀਆਂ ਰੀਤਾਂ ਤੋਂ ਬਚਾਇਆ। ਸੰਗਤਾਂ ਨੂੰ ਰੋਜ਼ ਉਪਦੇਸ਼ ਦਿੰਦੇ ਕਿ ਸਭ ਤੋਂ ਸ੍ਰੇਸ਼ਟ ਤੀਰਥ ਸਾਧ ਸੰਗਤ ਹੈ। ਪ੍ਰਭੂ ਨੂੰ ਹਿਰਦੇ ਵਿਚ ਪ੍ਰਗਟ ਕਰਨਾ ਹੀ ਸਰਸਵਤੀ ਨੂੰ ਪ੍ਰਗਟ ਕਰਨਾ ਹੈ ਅਤੇ ਉਸ ਪ੍ਰਭੂ ਨਾਲ ਸਦਾ ਮਿਲਾਪ ਹੀ ਸੰਗਮ ਹੈ।




ਬਚਿੱਤ੍ਰ ਨਾਟਕ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਥੇ ਹੀ ਹੋਇਆ। ਭਾਵ ਆਉਣਾ ਉਥੇ ਪ੍ਰਯਾਗ ਹੋਇਆ ਤੇ ਜਨਮ ਪਟਨਾ ਸਾਹਿਬ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਾਦੀ ਹੋਇਆਂ ੨੧ ਸਾਲ ਹੋ ਗਏ ਸਨ। ਇਹ ਅਦੁੱਤੀ ਜੋੜਾ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਕਿਸੇ ਮਹਾਨ ਆਤਮਾ ਨੂੰ ਜਨਮ ਦੇਣ ਦੀ ਪ੍ਰਾਰਥਨਾ ਕਰ ਰਿਹਾ ਸੀ। ਬਚਿੱਤ੍ਰ ਨਾਟਕ ਦੇ ਸ਼ਬਦਾਂ ਵਿਚ, "ਮਾਤ ਪਿਤਾ ਨੇ ਨਿਰੰਤਰ ਵਾਹਿਗੁਰੂ ਜੀ ਨੂੰ ਯਾਦ ਕੀਤਾ। ਵਾਹਿਗੁਰੂ ਪ੍ਰਸੰਨ ਹੋਏ। ਉਧਰ ਵਾਹਿਗੁਰੂ ਨਾਲ ਜੁੜੇ ਮੈਨੂੰ ਹੁਕਮ ਹੋਇਆ ਕਿ ਸੰਸਾਰ ਵਿਚ ਜਨਮ ਲਵਾਂ ਅਤੇ ਮੇਰਾ ਪ੍ਰਕਾਸ਼ ਗੁਰੂ ਤੇਗ਼ ਬਹਾਦਰ ਜੀ ਦੇ ਘਰ ਤ੍ਰਿਬੈਣੀ ਦੇ ਅਸਥਾਨ 'ਤੇ ਹੋਇਆ।" ਬਚਿੱਤ੍ਰ ਨਾਟਕ ਦੇ ਸਹੀ ਸ਼ਬਦ ਹਨ:

**ਤਾਤ ਮਾਤ ਮੁਰ ਅਲਖ ਅਰਾਧਾ।**
**ਬਹੁ ਬਿਧਿ ਜੋਗ ਸਾਧਨਾ ਸਾਧਾ।**
**ਤਿਨ ਜੋ ਕਰੀ ਅਲਖ ਕੀ ਸੇਵਾ।**
**ਤਾਂ ਤੇ ਭਏ ਪ੍ਰਸੰਨ ਗੁਰ ਦੇਵਾ।**
**ਤਿਨ ਪ੍ਰਭ ਜਬ ਆਇਸ ਮੁਹਿ ਦੀਯਾ।**
**ਤਬ ਹਮਿ ਜਨਮ ਕਲੂ ਮਹਿ ਲੀਯਾ।**
**ਤਿਹੀ ਪ੍ਰਕਾਸ਼ ਹਮਾਰਾ ਭਯੋ।**
**ਪਟਨਾ ਸ਼ਹਰ ਵਿਖੇ ਭਵ ਲਯੋ।**

ਜਰਮਨੀ ਦੇ ਫ਼ਿਲਾਸਫ਼ਰ ਨਿਟਸ਼ੇ ਨੇ ਇਕ ਵਾਰ ਕਿਹਾ ਸੀ ਕਿ ਵਿਆਹ ਉਹ ਹੀ ਸਫ਼ਲ ਗਿਣਨਾ ਚਾਹੀਦਾ ਹੈ ਜਿਸ ਦੇ ਸੰਬੰਧਾਂ ਤੋਂ ਮਹਾਨ ਪੁਰਸ਼ (ਸੁਪਰਮੈਨ) ਪੈਦਾ ਹੋਵੇ। ਇਸ ਤਪੱਸਿਆ ਦੇ ਫਲਸਰੂਪ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਪੁਰਸ਼ ਦਾ ਪ੍ਰਕਾਸ਼ ਹੋਇਆ। ਗੁਰੂ ਤੇਗ਼ ਬਹਾਦਰ ਜੀ ਨਿਰਾਲੇ ਪੂਰਨੇ ਪਾ ਰਹੇ ਸਨ।

ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ ਕਿ ਮਾਤਾ ਨਾਨਕੀ ਜੀ ਨੇ ਉਥੇ ਕਿਹਾ:

"ਤੁਮਰੇ ਸੁਤ ਨਿਜ ਨੈਨਨ ਦੇਖੋ।
ਕਰ ਦਇਆ ਦੀਜੇ ਫਲ ਜਨਮ ਬਿਸੇਖੋ।"

ਤਾਕਿ ਗੁਰੂ ਹਰਿਗੋਬਿੰਦ ਜੀ ਦੇ ਕਹੇ ਹੋਏ ਵਾਕ ਪੂਰੇ ਹੋਣ ਕਿ,

"ਤੇਰਾ ਪੋਤਰਾ ਮਹਾਂਬਲੀ ਪ੍ਰਤਾਪੀ ਪੁਰਖ ਕੁਲ ਉਜਿਆਰੀ ਕਰਨ ਵਾਲਾ ਹੋਵੇਗਾ।"

**ਹਰਿ ਕੇ ਨਾਮ ਬਿਨਾ ਦੁਖੁ ਪਾਵੈ**—ਅਲਾਹਾਬਾਦ ਤੋਂ ਮਿਰਜ਼ਾਪੁਰ ਵੱਲ ਜਾਂਦੇ ਰਾਹ ਵਿਚ ਇਕ ਕੋਹੜੀ ਨੂੰ ਕੁਰਲਾਂਦੇ ਦੇਖ ਰੁਕ ਗਏ। ਉਸ ਦਾ ਦੁੱਖ ਦੂਰ ਕੀਤਾ ਅਤੇ ਆਪ ਜੀ ਨੇ ਜੁੜੀ ਸੰਗਤ ਨੂੰ ਫ਼ਰਮਾਇਆ ਕਿ ਇਹ ਕੋਹੜੀ ਹੀ ਨਹੀਂ, ਹਰ ਕੋਈ ਦੁਖੀ ਹੋਵੇਗਾ, ਜੋ ਨਾਮ ਤੋਂ ਇਲਾਵਾ ਕਿਸੇ ਹੋਰ ਵਿਚ ਚਿੱਤ ਲਗਾਏਗਾ। ਬਿਲਾਵਲੁ ਰਾਗ ਵਿਚ ਸ਼ਬਦ ਉਚਾਰਿਆ :

**ਹਰਿਕੇ ਨਾਮ ਬਿਨਾ ਦੁਖੁ ਪਾਵੈ।**
**ਭਗਤਿ ਬਿਨਾ ਸਹਸਾ ਨਹੀਂ ਚੂਕੇ,**
**ਗੁਰ ਇਹ ਭੇਦੁ ਬਤਾਵੈ ॥੧॥ਰਹਾਉ ॥॥**

ਮਿਰਜ਼ਾਪੁਰ ਉਸ ਅਸਥਾਨ 'ਤੇ ਡੇਰਾ ਕੀਤਾ ਜਿੱਥੇ ਹੁਣ ਗੁਰਦੁਆਰਾ '**ਗੁਰ ਕੀ ਸੰਗਤ**' ਹੈ। ਮਿਰਜ਼ਾਪੁਰ ਦੇ ਭਾਈ ਬਾਲ ਚੰਦ ਜੀ, ਭਾਈ ਹਰਿਕ੍ਰਿਸ਼ਨ, ਭਾਈ ਚਤਰ ਭੋਜ ਅਤੇ ਭਾਈ ਲਾਲੂ ਪ੍ਰਸਿੱਧ ਸਿੱਖ ਹੋਏ ਹਨ। ਇਹ ਚੰਗੇ ਵਪਾਰੀ ਸਨ ਤੇ ਨਾਲ ਸਿੱਖੀ ਪ੍ਰਚਾਰ ਵਿਚ ਜੁੱਟੇ ਰਹਿੰਦੇ ਸਨ। ਗੁਰੂ ਤੇਗ਼ ਬਹਾਦਰ ਜੀ ਦਾ ਹੁਕਮਨਾਮਾ ਮਿਰਜ਼ਾਪੁਰ ਦੀ ਸੰਗਤ ਦੇ ਨਾਂ ਲਿਖਣਾ ਦਰਸਾਉਂਦਾ ਹੈ ਕਿ ਗੁਰੂ ਜੀ ਇਨ੍ਹਾਂ ਤੇ ਕਿੰਨਾ ਮਾਣ ਕਰਦੇ ਸਨ। ਹੁਕਮਨਾਮੇ ਦੇ ਇਹ ਸ਼ਬਦ ਕਿ 'ਪਿਛੇ ਕਾਰ ਦੀਈ ਥੀ ਸੁ ਪਹੁੰਚੀ। ਅਬ ਕਾਰੋਬਾਰ ਕਰਿ ਕੇ ਸੰਗਤਿ ਭਾਈ ਦਿਆਲ ਦਾਸ ਭੇਜਣੀ, ਹਜ਼ੂਰ ਪਹੁੰਚੇਗੀ', ਪ੍ਰਗਟ ਪਿਆ ਕਰਦਾ ਹੈ ਕਿ ਸੰਗਤ ਵੀ ਕਿਵੇਂ ਗੁਰੂ ਜੀ ਤੋਂ ਸਦਕੇ ਜਾਂਦੀ ਸੀ।




ਬਨਾਰਸ ਪੁੱਜਦਿਆਂ ਗੁਰੂ ਜੀ ਨੇ ਬਾਹਰ ਬਾਗ਼ ਵਿਚ ਟਿਕਾਣਾ ਕੀਤਾ। ਉਹ ਹੀ ਅਸਥਾਨ ਹੁਣ ਗੁਰਦੁਆਰਾ '**ਗੁਰੂ ਕਾ ਬਾਗ਼**' ਅਖਵਾਂਦਾ ਹੈ। ਇਲਾਕੇ ਦੇ ਪ੍ਰਸਿੱਧ ਸਿੱਖ ਭਾਈ ਜਵੇਹਰੀ ਮਲ ਜੀ, ਭਾਈ ਰਾਮ ਰਾਇ, ਭਾਈ ਕ੍ਰਿਪਾਲ ਦਾਸ, ਭਾਈ ਸਿਭੂ, ਭਾਈ ਬਾਬੂ ਰਾਇ, ਸੇਠ ਦਲਪਤ ਅਤੇ ਭਾਈ ਭਿਖਾਰੀ ਦਾਸ ਬੇਨਤੀ ਕਰਕੇ ਰੇਸ਼ਮ ਦੇ ਕੱਟੜੇ ਲੈ ਗਏ, ਜੋ ਹੁਣ '**ਸ਼ਬਦ ਦਾ ਕੋਠਾ**' ਕਰਕੇ ਪ੍ਰਸਿੱਧ ਹੈ। ਬਨਾਰਸ ਨੂੰ ਗੁਰੂ ਨਾਨਕ ਜੀ ਦੀ ਵੀ ਚਰਨ ਛੂਹ ਪ੍ਰਾਪਤ ਸੀ। ਉਥੇ ਹੀ ਗੁਰੂ ਨਾਨਕ ਦੇਵ ਜੀ ਦੀ ਮਰਯਾਦਾ ਵੇਦ ਸ਼ਾਸਤਰਾਂ ਨਾਲ ਨਾ ਮਿਲਦੀ ਦੇਖ ਪੰਡਿਤਾਂ ਨੇ ਕਿਹਾ ਸੀ, 'ਵੇਦ ਅਵਰ ਬਾਤ ਕਹਤਾ ਹੈ, ਤੂੰ ਅਵਰ ਕਹਤਾ ਹੈ' ਤਾਂ ਮਹਾਰਾਜ ਨੇ ਫ਼ਰਮਾਇਆ ਸੀ ਕਿ 'ਵੇਦ ਤੋ ਵਾਪਾਰੀ ਹੈ।' ਗੁਰੂ ਹਰਿਗੋਬਿੰਦ ਜੀ ਨੇ ਪੂਰਬ ਦੀ ਸੰਗਤ ਨੂੰ ਇਕ ਹੁਕਮਨਾਮੇ ਵਿਚ ਗੁਰੂ ਦਾ ਖ਼ਾਲਸਾ ਕਰ ਕੇ ਲਿਖਿਆ ਸੀ, ਕਿਉਂਕਿ ਇਥੋਂ ਦੀ ਹੀ ਇਕ ਐਸੀ ਸੰਗਤ ਸੀ ਜੋ ਗੁਰੂ ਆਦਰਸ਼ਾਂ 'ਤੇ ਡਟੀ ਹੋਈ ਸੀ। ਮੰਦਰਾਂ, ਪੱਥਰਾਂ ਅਤੇ ਬੁੱਤਾਂ ਦੇ ਸ਼ਹਿਰ ਵਿਚ ਸੰਗਤ ਹੀ ਇਕ ਥਾਂ ਸੀ ਜਿੱਥੇ ਆਤਮਾ ਦੀ ਉਚਿਆਈ ਛੂਹਣ ਦੇ ਉਪਰਾਲੇ ਹੋ ਰਹੇ ਸਨ। ਜਿੱਥੇ ਨਿਰਾ ਗੀਤ, ਰਿਵਾਜ, ਰਸਮ 'ਤੇ ਹੀ ਜ਼ੋਰ ਸੀ, ਉੱਥੇ ਸ਼ਬਦ ਨਾਲ ਜੁੜਦੇ ਦੇਖ

ਗੁਰੂ ਤੇਗ਼ ਬਹਾਦਰ ਜੀ ਨੇ 'ਸਿੱਖੀ ਦਾ ਕੋਠਾ' ਕਰ ਕੇ ਮਾਣ ਬਖ਼ਸ਼ਿਆ। ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ:

**"ਹੋਇ ਪ੍ਰਸੰਨ ਸਤਿਗੁਰ ਕਹਿਓ,**
**ਯਹ ਕੋਠਾ ਸਿਖੀ ਕੋ ਆਹਿ।"**

ਭਾਈ ਜਵੇਹਰੀ ਮਲ ਜੀ ਇਲਾਕੇ ਵਿਚ ਜਾ ਕੇ ਅਤੇ ਬਨਾਰਸ ਨੂੰ ਕੇਂਦਰ ਬਣਾ ਸਿੱਖੀ ਦ੍ਰਿੜ ਕਰਾ ਰਹੇ ਸਨ। ਇਕ ਦਿਨ ਅੰਮ੍ਰਿਤ ਵੇਲੇ ਪਰਨਾ ਮੋਢੇ ਰੱਖ ਆਗਿਆ ਲੈ ਜਾਣ ਲੱਗੇ ਤਾਂ ਮਹਾਰਾਜ ਨੇ ਪੁੱਛਿਆ ਕਿ ਕਿਧਰ ਚਲੇ ਹੋ ਤਾਂ ਉਸ ਨੇ ਕਿਹਾ 'ਗੰਗਾ ਇਸ਼ਨਾਨ ਨੂੰ।' ਨੌਵੇਂ ਪਾਤਸ਼ਾਹ ਨੇ ਸੁਭਾਵਕ ਫ਼ਰਮਾਇਆ, **"ਸਿੱਖ ਗੰਗਾ ਕੋਲ ਨਹੀਂ ਜਾਂਦਾ, ਗੰਗਾ ਸਿੱਖ ਕੋਲ ਆਉਂਦੀ ਹੈ। ਗੰਗਾ ਤੇਰੇ ਵਿਚ ਹੈ।"** ਭਾਈ ਜੀ ਰੁਕ ਗਏ ਅਤੇ ਖੜੇ ਕਮਰੇ ਵਾਲੀ ਥਾਂ ਹੀ ਜਦ ਰਤਾ ਕੁ ਇੱਟ ਪੁੱਟੀ ਤਾਂ ਗੰਗਾ ਜਲ ਵਹਿ ਤੁਰਿਆ, ਜੋ ਹੁਣ ਤੱਕ ਵਹਿ ਰਿਹਾ ਹੈ। ਸਿੱਖਾਂ ਨੂੰ 'ਗੁਰ ਸਮਾਨ ਤੀਰਥ ਨਹੀਂ ਕੋਈ' ਦੀ ਅਮਲੀ ਵਿਆਖਿਆ ਕਰ ਦਿਖਲਾਈ।

**ਗੰਗਾ ਗੁਰੂ ਦੇ ਚਰਨਾਂ ਵਿਚ**

ਭਾਈ ਰਾਜਾ, ਭਾਈ ਮਨਸੂਦ, ਭਾਈ ਬਹਿਲ, ਭਾਈ ਹਰਬਖ਼ਸ਼ ਅਤੇ ਭਾਈ ਗੁਲਾਬ, ਗੁਰੂ ਜੀ ਦੇ ਕੀਰਤਨੀਏ, ਸੰਗਤਾਂ ਵਿਚ ਕੀਰਤਨ ਕਰਦੇ ਪਏ ਸਨ ਕਿ ਇਕ ਕੋਹੜੀ ਰਿੜ੍ਹਦਾ-ਰਿੜ੍ਹਦਾ ਸੰਗਤ ਵਿਚ ਆ ਗਿਆ ਤੇ ਗੁਰੂ ਜੀ ਨੂੰ ਮੱਥਾ ਟੇਕ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ, ਮੈਂ ਇਕ ਪੱਕੇ ਰੋਗ ਨਾਲ ਕੁਰਲਾ ਰਿਹਾ ਜੀਵ ਹਾਂ, ਜਿਸ ਦਾ ਕੋਈ ਟਿਕਾਣਾ ਨਹੀਂ ਹੈ। ਕਦੇ ਕਿਸੇ ਦਰੱਖ਼ਤ ਅਤੇ ਕਦੇ ਕਿਸੇ ਛੱਪਰ ਹੇਠਾਂ ਲੁਕ ਰਾਤ ਟਪਾਂਦਾ ਹਾਂ। ਨਾ ਟੁਰ ਸਕਦਾ ਹਾਂ ਅਤੇ ਨਾ ਹੀ ਖੜਾ ਹੋ ਸਕਦਾ ਹਾਂ। ਕੋਈ ਤਰਸ ਖਾ ਕੇ ਟੁੱਕ ਸੁੱਟ ਜਾਏ ਤਾਂ ਮੂੰਹ ਪਾ ਲੈਂਦਾ ਹਾਂ। ਗੁਰੂ ਪਾਤਸ਼ਾਹ ਰਹਿਮ ਕਰੋ।" ਉਸ ਦੀ ਦੀਨ ਦਸ਼ਾ ਦੇਖ ਮਹਾਰਾਜ ਜੀ ਰਹਿਮ ਦੇ ਘਰ ਆਏ ਅਤੇ ਕੀਰਤਨੀਆਂ ਨੂੰ ਆਪਣਾ ਉਚਾਰਿਆ ਮਾਰੂ ਰਾਗ ਦਾ ਸ਼ਬਦ:

**'ਹਰਿ ਕੋ ਨਾਮੁ ਸਦਾ ਸੁਖਦਾਈ ॥**
**ਜਾ ਕਉ ਸਿਮਰਿ ਅਜਾਮਲੁ ਉਧਰਿਓ**
**ਗਨਕਾ ਹੂ ਗਤਿ ਪਾਈ'॥੧॥ਰਹਾਉ॥**

ਗਾਉਣ ਦਾ ਹੁਕਮ ਦਿੱਤਾ। ਸ਼ਬਦ ਦੀ ਸਮਾਪਤੀ ਉਪਰੰਤ ਕੋਹੜੀ ਦਾ ਦਰਦ ਦੂਰ ਹੋ ਗਿਆ। ਗੁਰੂ ਜੀ ਨੇ ਸ਼ਬਦ ਦੀ ਹੀ ਵਿਆਖਿਆ ਕਰਦੇ ਫ਼ਰਮਾਇਆ: "ਭਲੇ ਲੋਕ, ਤੂੰ ਨਾਮ ਕਿਉਂ ਨਹੀਂ ਜਪਿਆ, ਜਿਸ ਨਾਲ ਸਭ ਧੋਖਾ ਉਤਰ ਜਾਂਦਾ ਹੈ। ਨਾਮ ਨੂੰ ਇਕ ਚਿੱਤ ਪੂਰੇ ਧਿਆਨ ਨਾਲ ਜਪਣ ਨਾਲ ਦੁੱਖ ਰੋਗ ਦਾ ਡੇਰਾ ਭੱਜ ਜਾਂਦਾ ਹੈ।" ਆਪ ਜੀ ਨੇ ਹੱਥੀਂ ਕੋਹੜੀ ਦਾ ਇਲਾਜ ਕੀਤਾ। ਉਸ ਨਾਮ ਜਪਣਾ ਆਰੰਭਿਆ ਤੇ ਨਰੋਆ ਹੋ ਗਿਆ। ਗੁਰੂ ਜੀ ਨੇ ਉਸ ਨੂੰ ਕੋਲੋਂ ਧਨ ਦੇ ਕੇ ਕਿਹਾ ਕਿ ਹੁਣ ਕਿਰਤ ਕਰੋ, ਕਿਉਂਕਿ ਜੀਵਨ ਕਿਸੇ 'ਤੇ ਬੋਝ ਪਾ ਕੇ ਨਹੀਂ ਗੁਜ਼ਾਰਨਾ ਚਾਹੀਦਾ।

ਬਨਾਰਸ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਆਉਣਾ ਸੁਣ ਪੰਡਿਤ, ਸੰਨਿਆਸੀ, ਬੈਰਾਗੀ, ਕਬੀਰ ਜੀ ਅਤੇ ਰਵਿਦਾਸ ਜੀ ਦੇ ਸੰਗਤੀ ਦਰਸ਼ਨਾਂ ਅਤੇ ਜੀਵਨ-ਰਾਹ ਸੁਖਾਲਾ

ਕਰਨ ਲਈ ਪੁੱਜਣ ਲੱਗੇ। ਗੁਰੂ ਜੀ ਦੀ ਗਿਆਨ, ਵੈਰਾਗ ਤੇ ਭਗਤੀ ਭਾਵ ਵਿਚ ਭਿੱਜੀ ਹੋਈ ਬਾਣੀ ਸੁਣ ਕੇ ਸਭ ਦੇ ਮਨ ਸੀਤਲ ਤੇ ਨਿਰਵਿਵਾਦ ਹੁੰਦੇ ਗਏ। ਦੂਰ ਨੇੜੇ ਤੋਂ ਵੀ ਸੰਗਤਾਂ ਦਰਸ਼ਨਾਂ ਨੂੰ ਆਉਂਦੀਆਂ ਰਹੀਆਂ।

ਇਕ ਦਿਨ ਇਕ ਪੰਡਿਤ ਨੇ ਪੁੱਛਿਆ, **"ਪਾਤਸ਼ਾਹ ! ਇਹ ਸਮਝਾਓ ਕਿ ਬੁੱਧੀ ਹੁੰਦਿਆਂ ਵੀ ਮਨੁੱਖ ਪੁੱਠੇ ਰਾਹ ਕਿਉਂ ਪੈ ਜਾਂਦਾ ਹੈ।"** ਮਹਾਰਾਜ ਨੇ ਫ਼ਰਮਾਇਆ :

"ਪੰਡਿਤ ਜੀ ! **ਬੁੱਧੀ ਨੂੰ ਤ੍ਰਿਸ਼ਨਾ ਘੇਰੀ ਬੈਠੀ ਹੈ। ਤ੍ਰਿਸ਼ਨਾ ਹਉਮੈ ਤੋਂ ਉਪਜਦੀ ਹੈ। ਤ੍ਰਿਸ਼ਨਾ ਹੀ ਫਿਰ ਮੋਹ ਜਾਲ ਫੈਲਾ ਦਿੰਦੀ ਹੈ ਅਤੇ ਪੰਜੇ ਚੋਰ ਜੋ ਅੰਦਰ ਬੈਠੇ ਹਨ ਨੱਚਣ ਲੱਗ ਪੈਂਦੇ ਹਨ।** ਗੁਰੂ ਅਮਰ ਦਾਸ ਜੀ ਦਾ ਫ਼ਰਮਾਨ ਹੈ :

**'ਇਹ ਦੇਹੀ ਅੰਦਰ ਪੰਜ ਚੋਰ ਵਸਹਿ**
**ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰਾ ॥**
**ਅੰਮ੍ਰਿਤ ਲੂਟਹਿ ਮਨਮੁਖ ਨਹੀਂ ਬੂਝੈ**
**ਕੋਈ ਨਾ ਸੁਣੇ ਪੁਕਾਰਾ ॥'**

ਫਿਰ ਇਹ ਬੁੱਧੀ ਦੀ ਆਵਾਜ਼ (ਪੁਕਾਰ) ਨਹੀਂ ਸੁਣੀ ਜਾਂਦੀ। ਇਸ ਤ੍ਰਿਸ਼ਨਾ ਦੀ ਅਗਨੀ ਨੂੰ ਬੁਝਾਉਣ ਨਾਲ ਸੁੱਖ ਪ੍ਰਾਪਤ ਹੋਵੇਗਾ। ਪੰਡਿਤ ਨੇ ਚਰਨ ਪਰਸੇ ਤੇ ਅਸ਼ੀਰਵਾਦ ਲੈ ਸਿੱਖ ਹੋਇਆ।

ਬਨਾਰਸ ਵਿਖੇ ਇਕ ਪੰਡਿਤਾਂ ਦੀ ਢਾਣੀ ਗੁਰੂ ਜੀ ਦਾ ਉੱਥੇ ਆਉਣਾ ਸੁਣ ਕੇ ਚਰਚਾ ਕਰਨ ਲਈ ਆਈ। ਮਹਾਰਾਜ ਨੇ ਸਭ ਨੂੰ ਸ਼ਾਂਤ ਕੀਤਾ ਅਤੇ ਫ਼ਰਮਾਇਆ, "ਪੰਡਿਤ ਲੋਕੋ ! **ਧਰਮ ਵਿਚ ਕਹਿਣੀ ਨਹੀਂ ਕਰਣੀ ਪ੍ਰਧਾਨ ਹੈ।** ਜੋ ਧਰਮ ਪੋਥੀਆਂ ਵਿਚ ਲਿਖਿਆ ਹੈ ਉਸ 'ਤੇ ਟੁਰਨਾ ਹੀ ਧਰਮ ਹੈ। ਇਹ ਵਾਦ-ਵਿਵਾਦ ਵੀ ਇਕ ਹੰਕਾਰ ਦੀ ਨਿਸ਼ਾਨੀ ਹੈ ਅਤੇ ਵਿਵਾਦ ਤੋਂ ਕਦੇ ਲਾਭ ਨਹੀਂ ਹੋਇਆ ਸਗੋਂ ਈਰਖਾ ਸਾੜਾ ਵਧਿਆ ਹੈ।" ਗੁਰੂ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੰਦੇ ਸ਼ਬਦ ਉਚਾਰਿਆ :

**ਸਾਧੋ ਮਨ ਕਾ ਮਾਨ ਤਿਆਗਉ ॥**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ**
**ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥**
**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ**
**ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ**
**ਤਿਨਿ ਜਗਿ ਤਤੁ ਪਛਾਨਾ ॥੧॥**

*(ਗਉੜੀ ਮਹਲਾ ੯)*

**ਮ੍ਰਿਦੰਗ ਵਾਲੀ ਸੰਗਤ**

ਦਰਸ਼ਨਾਂ ਨੂੰ ਆਉਣ ਵਾਲੀਆਂ ਸੰਗਤਾਂ ਤੇ ਮੁਖੀਆਂ ਵਿਚੋਂ ਜੌਨਪੁਰ ਦੀ ਸੰਗਤ ਤੇ ਮਸੰਦ ਭਾਈ ਗੁਰਬਖ਼ਸ਼ ਜੀ ਖ਼ਾਸ ਤੌਰ 'ਤੇ ਪ੍ਰਸਿੱਧ ਸਨ। ਸੰਗਤ ਹੱਥੀਂ ਸੇਵਾ ਕਰਦੀ ਅਤੇ ਭਾਈ ਗੁਰਬਖ਼ਸ਼ ਜੀ ਰੋਜ਼ ਸੰਗਤ ਵਿਚ ਆਪੂੰ ਕੀਰਤਨ ਕਰਦੇ। ਉਨ੍ਹਾਂ ਦਾ ਕੀਰਤਨ ਐਸਾ ਰਸ-ਭਿੰਨਾ ਤੇ ਸ਼ਰਧਾ-ਭਰਪੂਰ ਹੁੰਦਾ ਸੀ ਕਿ ਗੁਰੂ ਜੀ ਨੇ ਇਕ ਦਿਨ ਪ੍ਰਸੰਨ ਹੋ ਕੇ

ਉਨ੍ਹਾਂ ਨੂੰ ਮ੍ਰਿਦੰਗ ਬਖ਼ਸ਼ੀ। ਭਾਈ ਜੀ ਨੇ ਮ੍ਰਿਦੰਗ ਪਾ ਕੀਰਤਨ ਰਾਹੀਂ ਇੰਨਾ ਪ੍ਰਚਾਰ ਕੀਤਾ ਕਿ ਜੌਨਪੁਰ ਦੀ ਸੰਗਤ ਹੀ ਮ੍ਰਿਦੰਗ ਵਾਲੀ ਸੰਗਤ ਕਰ ਕੇ ਜਾਣੀ ਜਾਣ ਲੱਗੀ। ਗੁਰੂ ਤੇਗ਼ ਬਹਾਦਰ ਜੀ ਨੇ ਹੋਰ ਬਖ਼ਸ਼ਿਸ਼ ਕਰਦਿਆਂ ਬਾਦਾਮੀ ਰੰਗ ਦਾ ਆਪਣਾ ਕੀਮਤੀ ਚੋਲਾ ਅਤੇ ਪੋਥੀ ਵੀ ਭਾਈ ਗੁਰਬਖ਼ਸ਼ ਜੀ ਨੂੰ ਬਖ਼ਸ਼ੀ ਅਤੇ ਫ਼ਰਮਾਇਆ ਕਿ ਤੁਹਾਡੇ ਘਰ ਸਦਾ ਕੀਰਤਨ ਦੀ ਦਾਤ ਰਹੇਗੀ:

**"ਤੁਮਰੇ ਘਰ ਉਤਪਤ ਜੋ ਹੋਇ।**
**ਕੀਰਤਨ ਭਜਨ ਕਰੇ ਸਭ ਸੋਇ।"**

**ਸ੍ਰੀ ਧਰ ਕੀ ਸੇਵਾ ਕਰਨੀ**

ਬਨਾਰਸ ਵਿਖੇ ਹੀ ਗੁਰੂ ਜੀ ਦਾ ਘੋੜਾ ਸ੍ਰੀ ਧਰ, ਜਿਸ 'ਤੇ ਸਵਾਰ ਹੋ ਉਹ ਥਾਂ-ਥਾਂ ਪੁੱਜ ਰਹੇ ਸਨ, ਕੁਝ ਢਿੱਲਾ ਹੋ ਗਿਆ। ਆਪ ਜੀ ਦਾ ਅਗੇਰੇ ਜਾਣਾ ਜ਼ਰੂਰੀ ਸੀ। ਘੋੜੇ ਦਾ ਇਲਾਜ ਅਤੇ ਪੂਰਾ ਧਿਆਨ ਰੱਖਣ ਲਈ ਭਾਈ ਜਵੇਹਰੀ ਮੱਲ ਨੂੰ ਜ਼ਿੰਮੇਂਵਾਰੀ ਸੌਂਪੀ। ਭਾਵੇਂ ਆਪ ਜੀ ਜਾਣਦੇ ਸਨ ਕਿ ਸੰਗਤ ਪੂਰਾ-ਪੂਰਾ ਧਿਆਨ ਦੇ ਇਲਾਜ ਕਰੇਗੀ, ਪਰ ਦਰਦੀ ਗੁਰੂ ਜੀ ਨੇ ਰਸਤੇ ਵਿਚੋਂ ਹੀ ਇਹ ਹੁਕਮਨਾਮਾ ਭਾਈ ਜਵੇਹਰੀ ਮੱਲ ਤੇ ਸਰਬਤ ਸੰਗਤ ਬਨਾਰਸ ਯੋਗ ਲਿਖਿਆ ਕਿ ਉਚੇਚਾ ਧਿਆਨ ਦੇਣਾ। ਇਹ ਹੁਕਮਨਾਮਾ ਉਨ੍ਹਾਂ ਦਾ ਸੁਭਾਅ ਦਰਸਾਉਣ ਲਈ ਇਕ ਸੁੰਦਰ ਲਿਖਤ ਹੈ। ਜੋ ਗੁਰੂ ਘੋੜੇ ਨੂੰ ਬਿਮਾਰ ਢਿਲਾ ਦੇਖ ਫ਼ਿਕਰਮੰਦ ਹੋ ਜਾਂਦਾ ਹੈ, ਉਨ੍ਹਾਂ ਦਾ ਹਿੰਦੁਸਤਾਨ ਤੇ ਖ਼ਾਸ ਕਰ ਬ੍ਰਾਹਮਣਾਂ ਦੀ ਦੀਨ ਦਸ਼ਾ ਦੇਖ ਸ਼ਹਾਦਤ ਲਈ ਉੱਠ ਤੁਰਨਾ ਕੋਈ ਅਚੰਭੇ ਵਾਲੀ ਗੱਲ ਨਹੀਂ ਸੀ। ਹੁਕਮਨਾਮੇ ਦੇ ਸ਼ਬਦ ਹਨ:

**ਗੁਰਸਤਿ**

**ਭਾਈ ਜਵੇਹਰੀ ਸਰਬਤਿ ਸੰਗਤਿ ਗੁਰੂ ਰਖੇਗਾ**
**ਸ੍ਰੀ ਧਰ ਕੀ ਸੰਗਤਿ ਸੇਵਾ ਕਰਨੀ**
**ਅਲੂਫ਼ਾ ਸਿਰੀ ਧਰੀ ਨੋ ਦੇਣਾ**
**ਸਿਰੀ ਧਰ ਜਿਤ ਵੇਲਾ ਚੰਗਾ ਹੋਵੇਗਾ**
**ਤਾਂ ਪਟਣੇ ਪਹੁੰਚਾਇ ਦੇਣਾ**
**ਸੰਗਤ ਕਾ ਭਲਾ ਹੋਗਾ।** [1]

**ਛੋਟੇ ਦੁਆਰ ਅੰਤਰ ਕਿਮ ਵੜੇ**

ਕਾਸ਼ੀ, ਬਨਾਰਸ ਦੇ ਲਾਗੇ ਹੀ ਸ਼ਹਿਰ ਸਸਰਾਮ ਹੈ ਜਿੱਥੋਂ ਦਾ ਜੰਮਪਲ ਸ਼ੇਰ ਸ਼ਾਹ ਸੂਰੀ ਸੀ। ਉੱਥੇ ਇਕ ਸਿੱਖ ਫਗੂ ਨਾਂ ਦਾ ਰਹਿੰਦਾ ਸੀ ਜਿਸ ਨੂੰ ਪਿਆਰ ਸਤਿਕਾਰ ਨਾਲ ਸਭ ਚਾਚਾ ਕਹਿੰਦੇ ਸਨ। ਸਿੱਖ ਇਤਿਹਾਸ ਨੇ ਉਨ੍ਹਾਂ ਨੂੰ ਵੱਡਾ ਗੁਰਮੁਖ 'ਪ੍ਰੇਮ ਧਰਿ ਭਾਰੀ' ਅਤੇ ਸਤਿਗੁਰ ਦੇ ਪਿਆਰ ਵਿਚ ਸਦਾ ਖੀਵਾ ਕਰਕੇ ਲਿਖਿਆ ਹੈ। ਜਦ ਉਸ ਨੇ ਆਪਣਾ ਮਕਾਨ ਬਣਾਇਆ ਤਾਂ ਉਸ ਦਾ ਬਾਹਰਲਾ ਦਰਵਾਜ਼ਾ ਬਹੁਤ ਹੀ ਵੱਡਾ ਰਖਿਆ। ਜਦ ਲੋਕਾਂ ਪੁੱਛਿਆ ਕਿ ਤੂੰ ਦਰਵਾਜ਼ਾ ਇੰਨਾ ਵੱਡਾ, ਉੱਚਾ ਤੇ ਖੁਲ੍ਹਾ ਕਿਉਂ ਰਖਿਆ ਹੈ ਤਾਂ ਚਾਚਾ ਫੱਗੂ ਨੇ ਕਿਹਾ ਕਿ ਜਦ ਗੁਰੂ ਤੇਗ਼ ਬਹਾਦਰ ਜੀ ਆਉਣ ਤਾਂ ਉਨ੍ਹਾਂ ਨੂੰ

1. ਇਸ ਦਾ ਅਸਲ ਗੁਰਦੁਆਰਾ ਬੜੀ ਸੰਗਤਿ ਬਨਾਰਸ ਵਿਚ ਪਿਆ ਹੈ।

ਬਾਹਰ ਹੀ ਨਾ ਉਤਰਨਾ ਪਵੇ। ਸਿਧੇ ਚੜ੍ਹੇ ਤੁਰੰਗ ਘਰ ਆਉਣ। ਛੋਟੇ ਦੁਆਰ ਗੁਰੂ ਕਿਵੇਂ ਅੰਦਰ ਆ ਸਕਦਾ ਹੈ :

**ਛੋਟੇ ਦੁਆਰ ਅੰਤਰ ਕਿਮ ਵੜੇ।**
**ਇਸ ਬੜੇ ਦੁਆਰ ਆਵੇ ਪ੍ਰਭ ਚੜ੍ਹੇ ।। ੨੪ ।।**[1]

ਉਸਦਾ ਕਹਿਣਾ ਬਿਲਕੁਲ ਠੀਕ ਸੀ, ਗੁਰੂ **ਹਿਰਦੇ ਰੂਪੀ ਘਰ ਵਿਚ ਤਾਂ ਹੀ ਬੈਠ ਸਕਦੇ ਹਨ ਜੇ ਦਿਲ ਖੁਲ੍ਹਾ ਹੈ, ਖਿਮਾਂ ਪਾਸ ਹੈ ਅਤੇ ਵਿਸ਼ਾਲ ਸੋਚਣੀ ਹੈ।** ਨਿੱਕੀ-ਨਿੱਕੀ ਗੱਲੋਂ ਈਮਾਨ ਵੇਚਣ ਵਾਲਿਆਂ ਦੇ ਤੰਗ ਦਿਲਾਂ ਵਿਚ ਉਸ ਵੱਡੇ ਦਾ ਨਿਵਾਸ ਕਿਵੇਂ ਹੋ ਸਕਦਾ ਹੈ।

ਬਨਾਰਸ ਤੋਂ ਮਹਾਰਾਜ ਸੰਗਤਾਂ ਸਮੇਤ ਘੋੜੇ 'ਤੇ ਸਵਾਰ ਹੀ ਫਗੂ ਦੇ ਮਕਾਨ ਅੰਦਰ ਗਏ ਅਤੇ ਵਿਹੜੇ ਵਿਚ ਦੀਵਾਨ ਲਗਾਇਆ। ਸਿੱਖ ਖੀਵਾ ਹੋ ਗਿਆ।

**'ਚੜ੍ਹੇ ਤੁਰੰਗ ਗਏ ਅੰਤਹਪੁਰ ਠਾਢੇ ਅੰਙਣ ਅਸੁ ਅਸੀਨਾ।'**

ਫਗੂ ਦੀ ਲਗਨ ਤੇ ਸੇਵਾ ਦੇਖ ਮਹਾਰਾਜ ਨੇ 'ਤੂੰ ਗੁਰਮੁਖ ਮੇਰਾ ਸਿੱਖ ਹੈਂ' ਦੀ ਪਦਵੀ ਵੀ ਦਿੱਤੀ। ਫਿਰ ਭਰੀ ਹੋਈ ਸੰਗਤ ਵਿਚ ਫ਼ਰਮਾਇਆ : 'ਜੋ ਗੁਰੂ ਕੀ ਭੇਟ ਜੁੜੀ ਹੋਈ ਹੈ, ਉਹ ਭੇਟ ਕਰੋ।' ਫਗੂ ਜੀ ਐਸੇ ਕਿਰਤੀ ਸਿੱਖ ਸਨ ਜੋ ਅਤਿ ਈਮਾਨਦਾਰ, ਨਿਰਇੱਛਤ, ਖਿਮਾਸ਼ੀਲ ਤੇ ਪੂਰੀ ਕਾਰ ਭੇਟ ਗੁਰੂ ਦਰ ਪਹੁੰਚਾਂਦੇ ਰਹਿੰਦੇ ਸਨ। ਜੋ ਕਾਰ ਭੇਟ ਇਕੱਠੀ ਹੋਈ ਉਹ ਪਾਸ ਰਖਾ ਕੇ ਉਸ ਦੀ ਹੁੰਡੀ ਕਰਾ ਕੇ ਗੁਰੂ ਹਜ਼ੂਰ ਪਹੁੰਚਾ ਦੇਂਦੇ।[2]

ਜਦ ਮਹਾਰਾਜ ਨੇ ਜੁੜੀ ਕਾਰ ਭੇਟ ਕਰਨ ਲਈ ਕਿਹਾ ਤਾਂ ਆਪ ਜੀ ਨੇ ਪਿਛਲਾ ਪੂਰਾ ਹਿਸਾਬ ਤੇ ਹੋਈ ਇਕੱਠੀ ਭੇਟਾ ਚਰਨਾਂ 'ਤੇ ਰੱਖ ਦਿੱਤੀ। ਮਹਾਰਾਜ ਨੇ ਪੁੱਛਿਆ, "ਕੁਝ ਰਹਿ ਤਾਂ ਨਹੀਂ ਗਿਆ ? ਜਾਂ ਯਾਦ ਵਿਚੋਂ ਕੁਝ ਨਿਕਲ ਤਾਂ ਨਹੀਂ ਗਿਆ।" ਫਗੂ ਜੀ ਇਹ ਸੁਣ ਬਹੁਤ ਹੀ ਹੈਰਾਨ ਹੋਏ ਕਿ ਉਨ੍ਹਾਂ ਤਾਂ ਕਦੇ ਇਕ ਕੌਡੀ ਵੀ ਪਾਸ ਨਹੀਂ ਰੱਖੀ। ਸਿਰ ਝੁਕਾ ਬੈਠ ਗਿਆ। ਗੁਰੂ ਜੀ ਨੇ ਉਸੇ ਸਮੇਂ ਮੁਸਕਰਾ ਕੇ ਕਿਹਾ ਕਿ ਉਹ ਜੋ ਬੇਰੀ ਦਾ ਦਰੱਖ਼ਤ ਤੇਰੇ ਵਿਹੜੇ ਲੱਗਾ ਹੈ, ਉਸ ਦੇ ਬੇਰ ਤੂੰ ਕਾਰ ਭੇਟ ਵਿਚ ਸ਼ਾਮਲ ਨਹੀਂ ਕੀਤੇ। ਚਾਚਾ ਫਗੂ ਜੀ ਨੇ ਅੱਗੇ ਵੱਧ ਕੇ ਗੁਰੂ ਚਰਨ ਪਕੜ ਲਏ। ਮਹਾਰਾਜ ਨੇ ਫ਼ਰਮਾਇਆ : "ਸੰਗਤਾਂ ਨੂੰ ਸਾਰਾ ਬ੍ਰਿਤਾਂਤ ਸੁਣਾਓ ਤਾਂ ਕਿ ਇਨ੍ਹਾਂ ਦਾ ਸ਼ੰਕਾ ਮੁਕੇ।" ਚਾਚਾ ਜੀ ਨੇ ਦੱਸਿਆ ਕਿ ਕਾਰ ਭੇਟ ਇਕੱਠਿਆਂ ਕਰਨ ਲਈ ਜਦ ਉਹ ਇਕ ਦਿਨ ਕਿਸੇ ਦੇ ਘਰ ਗਿਆ ਤਾਂ ਉਸ ਦੀ ਘਰਵਾਲੀ ਨੇ ਕਿਹਾ ਕਿ ਸਿੱਖ ਘਰ ਨਹੀਂ ਹੈ ਅਤੇ ਦੇਣ ਲਈ ਵੀ ਕੁਝ ਨਹੀਂ। ਜਦ ਉਨ੍ਹਾਂ ਕਿਹਾ ਕਿ ਜੋ ਹੈ ਦਿਓ ਤਾਂ ਘਰਵਾਲੀ ਨੇ ਗੁੱਸੇ ਵਿਚ ਕਿਹਾ ਕਿ ਉਸ ਪਾਸ ਤਾਂ ਕੇਵਲ ਕੂੜਾ ਹੈ ਜੋ ਉਸ ਬਹੁਕਰ ਦੇ ਕੇ ਇਕੱਠਾ ਕੀਤਾ ਹੈ। ਉਨ੍ਹਾਂ ਉਹ ਹੀ ਉਠਾ ਲਿਆ। ਕੂੜੇ ਨੂੰ ਧੋਤਾ, ਛਾਨਿਆ, ਵਿਚੋਂ ਇਕ ਬੇਰ ਦੀ ਗਿਟਕ ਨਿਕਲੀ। ਗਿਟਕ ਵੇਹੜੇ ਵਿਚ ਦਬਾ ਦਿੱਤੀ। ਸਮਾਂ ਪਾ ਕੇ ਇਹ ਬੇਰੀ ਦਾ

---

1. ਮਹਿਮਾ ਪ੍ਰਕਾਸ਼।
2. ਜੋ ਕਾਰ ਗੁਰ ਕੀ ਜੁਰੇ ਫ਼ਗੂ ਗ੍ਰਿਹ ਰਖੇ ਬਨਾਏ।
ਹੰਡੀ ਕਰਾਇ ਹਜ਼ੂਰ ਮੋ ਦੇਤਾ ਸਦਾ ਪਠਾਇ ।੨। *(ਮਹਿਮਾ ਪ੍ਰਕਾਸ਼)*

ਦਰੱਖ਼ਤ ਬਣਿਆ, ਜਿਸ ਵੱਲ ਗੁਰੂ ਜੀ ਨੇ ਇਸ਼ਾਰਾ ਕੀਤਾ ਹੈ। ਇਹ ਕਾਰ ਭੇਟ ਉਸ ਸਿੱਖ ਦੀ ਹੈ। ਮਹਾਰਾਜ ਨੇ ਇਹ ਸੁਣ ਕੇ ਫ਼ਰਮਾਇਆ ਕਿ ਇਹ ਹੀ ਸਿੱਖੀ ਦਾ ਰੂਪ ਹੈ। ਕਿਸੇ ਦੇ ਔਗੁਣ ਨਹੀਂ ਚਿਤਾਰਨੇ, ਪਰ ਸੁਆਰਥ ਲਈ ਸਭ ਕੁਝ ਕੁਰਬਾਨ ਕਰ ਦੇਣਾ ਅਤੇ ਹੰਕਾਰ ਨੂੰ ਨੇੜੇ ਨਾ ਆਉਣ ਦੇਣਾ। ਫਗੂ ਵਰਗੇ ਸਿੱਖ ਹੀ ਪੰਥ ਦਾ ਥੰਮ੍ਹ ਹਨ। ਗੁਰਮੁਖ ਸਿੱਖ ਇਹ ਹੀ ਹੈ:

ਪਰ ਸੁਆਰਥੀ ਨਹੀਂ ਲੋਭ ਅਹੰਕਾਰ।
ਅਵਗੁਨ ਸੋ ਗੁਨ ਪ੍ਰਗਟਾਵਨਹਾਰ।
ਮਮ ਕਾਰਜ ਸਦ ਕਰੇ ਅਰੰਭ।
ਮੇਰੇ ਪੰਥ ਕੇ ਥੰਭਨ ਥੰਮ।
ਹੇ ਫਗੂ ਤੂੰ ਗੁਰਮੁਖ ਸਿੱਖ।

ਫਗੂ ਦੀ ਬਹਿਣੀ ਸਭ ਨੂੰ ਬੈਠਣਾ ਚਾਹੀਦਾ ਹੈ।

ਫਿਰ ਜੁੜੀਆਂ ਸੰਗਤਾਂ ਨੂੰ ਰਾਗ ਜੈਜਾਵੰਤੀ ਦਾ 'ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ' ਦਾ ਸ਼ਬਦ ਉਚਾਰ ਕੇ ਉਪਦੇਸ਼ ਦਿੱਤਾ ਕਿ ਮਾਇਆ ਦਾ ਸੰਗ ਤਿਆਗ ਕੇ ਪ੍ਰਭੂ ਦੀ ਸ਼ਰਨ ਗਿਆਂ ਹੀ ਸਭ ਸੁੱਖ ਮਿਲਦੇ ਹਨ।

'ਮਾਇਆ ਕੋ ਸੰਗੁ ਤਿਆਗਿ, ਪ੍ਰਭੁ ਜੂ ਕੀ ਸਰਨਿ ਲਾਗ।'

ਚਾਚਾ ਫਗੂ ਦੇ ਘਰ ਤੋਂ ਹੋ ਕੇ ਆਪ ਜੀ ਗੁਰੂ ਕੇ ਬਾਗ਼ ਆ ਕੇ ਟਿਕੇ ਅਤੇ ਮਾਤਾ ਨਾਨਕੀ ਅਤੇ ਮਹਲ ਗੁਜਰੀ ਜੀ ਘਰ ਹੀ ਟਿਕੇ ਰਹੇ।




ਸਸਰਾਮ ਤੋਂ ਗੁਰੂ ਤੇਗ਼ ਬਹਾਦਰ ਜੀ ਗਯਾ ਪੁੱਜੇ। ਉਥੇ ਫਲਗੂ ਨਦੀ ਕਿਨਾਰੇ ਬਾਹਮਣੀ ਘਾਟ 'ਤੇ, ਜਿੱਥੇ ਹੁਣ ਉਦਾਸੀਆਂ ਦਾ ਡੇਰਾ ਹੈ, ਆਪ ਜੀ ਨੇ ਟਿਕਾਣਾ ਕੀਤਾ। ਨੌਵੇਂ ਪਾਤਸ਼ਾਹ ਨੇ ਗੁਰੂ ਨਾਨਕ ਦੇਵ ਜੀ ਵਾਲਾ ਉਪਦੇਸ਼ ਦੁਹਰਾਇਆ ਕਿ ਝੂਠੇ ਸੂਤ ਜੰਞੂ ਛੱਡ ਕੇ ਸੱਚ ਨਾਮ ਹਿਰਦੇ ਧਾਰਨ ਕਰੋ। ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਸੀ ਕਿ ਨਾਮ ਹੀ ਇਕ ਐਸਾ ਦੀਵਾ ਹੈ ਜੋ ਰਾਹ ਰੌਸ਼ਨ ਕਰੇਗਾ। ਜ਼ਿੰਦਗੀ ਵਿਚ ਦੁੱਖ ਵਾਪਰਦੇ ਹੀ ਰਹਿਣੇ ਹਨ, ਪਰ ਪ੍ਰਭੂ ਨੂੰ ਜਾਣਨ ਨਾਲ ਦੁੱਖ ਮੁਕ ਜਾਂਦੇ ਹਨ ਅਤੇ ਜਨਮ ਮਰਨ ਦੇ ਡਰ ਖ਼ਤਮ ਹੋ ਜਾਂਦੇ ਹਨ।

"ਦੀਵਾ ਮੇਰਾ ਏਕੁ ਨਾਮ
ਦੁਖੁ ਵਿਚਿ ਪਾਇਆ ਤੇਲ।
ਉਨਿ ਚਾਨਣਿ ਉਨਿ ਸੋਖਿਆ
ਚੂਕਾ ਜਮ ਸਿਉ ਮੇਲੁ।"

ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ:

"ਤੁਸੀਂ ਉਸ ਥਾਂ ਰਹਿੰਦੇ ਹੋ ਜਿੱਥੇ ਹਰ ਵੇਲੇ ਮੌਤ ਦਾ ਜ਼ਿਕਰ ਹੁੰਦਾ ਰਹਿੰਦਾ ਹੈ। ਇਸ ਤੋਂ ਲਾਭ ਉਠਾਓ ਅਤੇ ਮੌਤ ਚੇਤੇ ਰੱਖੋ। ਮੌਤ ਚੇਤੇ ਰੱਖਿਆਂ ਕਦੀ ਅਸਲੀਅਤ ਤੋਂ ਨਹੀਂ ਭਜੋਗੇ ਅਤੇ ਜੀਵਨ ਨੂੰ ਵਿਗੜਨ ਨਹੀਂ ਦੇਵੋਗੇ।" ਫਿਰ ਸ਼ਬਦ ਉਚਾਰ ਕੇ ਸਮਝਾਇਆ ਕਿ ਜੇ ਰਤਾ ਕੁ ਵੀ ਸਮਝ ਹੈ ਤਾਂ ਉਸ ਨੂੰ ਦਿਨ ਰਾਤ ਯਾਦ ਵਿਚ ਰੱਖੋ।

ਹਰ ਪਲ ਉਮਰ ਵਿਹਾਝ ਰਹੀ ਹੈ। ਜਿਵੇਂ ਕਿਸੇ ਤਿੜਕੇ ਘੜੇ ਵਿਚ ਪਾਣੀ ਹੋਵੇ, ਅਵੱਸ਼ ਮੁੱਕਣਾ ਹੈ। ਝੂਠ ਲਾਲਚ ਪਿੱਛੇ ਲੱਗ ਕੇ ਮਰਨਾ ਹੀ ਭੁਲਾ ਦਿੱਤਾ ਹੈ, ਪਰ ਅਜੇ ਵੀ ਸਮਾਂ ਹੈ ਕਿ ਉਸ ਨੂੰ ਯਾਦ ਕਰ ਲਵੋ।"

**"ਚੇਤਨਾ ਹੈ ਤਉ ਚੇਤ ਲੈ,**
**ਨਿਸਿ ਦਿਨਿ ਮੈ ਪ੍ਰਾਨੀ ॥**
**ਛਿਨੁ ਛਿਨੁ ਅਉਧ ਬਿਹਾਤੁ ਹੈ,**
**ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥**
**ਹਰਿ ਗੁਨਿ ਕਾਹਿ ਨ ਗਾਵਹੀ, ਮੂਰਖ ਅਗਿਆਨਾ ॥**
**ਝੂਠੈ ਲਾਲਚਿ ਲਾਗਿ ਕੈ, ਨਹਿ ਮਰਨੁ ਪਛਾਨਾ ॥**
**ਅਜ ਹੂ ਕਛੁ ਬਿਗਰਿਓ ਨਹੀ, ਜੋ ਪ੍ਰਭ ਗੁਨ ਗਾਵੈ ॥**
**ਕਹੁ ਨਾਨਕ ਤਿਹ ਭਜਨ ਤੇ, ਨਿਰਭੈ ਪਦੁ ਪਾਵੈ" ॥੨॥੧॥**

*(ਤਿਲੰਗ ਮਹਲਾ ੯)*

ਜਦ ਪਾਂਡਿਆਂ ਗੁਰੂ ਜੀ ਨੂੰ ਵੀ ਪਿਤਰਾਂ ਪ੍ਰਤੀ ਕੁਝ ਦਾਨ ਦੇਣ ਲਈ ਕਿਹਾ ਤਾਂ ਆਪ ਜੀ ਨੇ ਫ਼ਰਮਾਇਆ ਕਿ ਜਦ ਸਾਡੇ ਪਿਤਰ ਪਹਿਲਾਂ ਹੀ ਸੱਚ ਖੰਡ ਬਿਰਾਜ ਰਹੇ ਹਨ ਤਾਂ ਹੁਣ ਉਨ੍ਹਾਂ ਨੂੰ ਪ੍ਰੇਤ ਪ੍ਰੇਤ ਕਰ ਪੁਕਾਰਨਾ ਕੀ ਠੀਕ ਰਹੇਗਾ ! ਫਿਰ ਉਕਤੀ ਨਾਲ ਸਮਝਾਂਦੇ ਫ਼ਰਮਾਇਆ ਕਿ ਤੁਹਾਡਾ ਮਤ ਹੈ ਕਿ ਫਲਗੂ ਨਦੀ ਵਿਚ ਜਿਸ ਪੈਰ ਧਰ ਦਿੱਤਾ ਉਸ ਦੇ ਪਿਤਰ ਤਰ ਗਏ, ਫਿਰ ਪਿੰਡ ਭਰਾਉਣ ਦੀ ਕੀ ਲੋੜ ਹੈ ? ਇਹ ਸੁਣ ਸਭ ਕਹਿਣ ਲੱਗੇ ਕਿ ਆਪ ਜੀ ਦਾ ਫ਼ਰਮਾਨ ਸੱਚ ਹੈ ਪਰ ਸਾਡਾ ਗੁਜ਼ਾਰਾ ਕਿਵੇਂ ਹੋਵੇ। ਮਹਾਰਾਜ ਨੇ ਦੇਖ ਲਿਆ ਅਤੇ ਦਰਸਾ ਦਿੱਤਾ ਕਿ ਉਨ੍ਹਾਂ ਦਾ ਨਿਰੋਲ ਮਾਇਆ ਨਾਲ ਹੀ ਪਿਆਰ ਹੈ। **'ਇਹ ਸਭ ਮਾਇਆ ਕੇ ਅਧਿਕਾਰੀ'**। ਆਪ ਜੀ ਨੇ ਮਾਇਆ ਦੇ ਕੇ ਉਨ੍ਹਾਂ ਦੀ ਭੁੱਖ ਦੂਰ ਕੀਤੀ। ਪੰਡਿਤਾਂ ਇਹ ਵਿਚਾਰਿਆ ਕਿ ਜੇ ਗੁਰੂ ਜੀ ਕੋਲੋਂ ਹੁਕਮਨਾਮਾ ਲਿਖਵਾ ਲਈਏ ਤਾਂ ਸਦੀਆਂ ਤੱਕ ਬੈਠ ਸਾਡੀ ਸੰਤਾਨ ਰੱਜ-ਰੱਜ ਖਾਏਗੀ। ਜਦ ਬਿਪ੍ਰ ਇਕੱਠੇ ਹੋ ਕੇ ਹੁਕਮਨਾਮੇ ਦੀ ਯਾਚਨਾ ਕਰਨ ਆਏ ਤਾਂ ਆਪ ਜੀ ਨੇ ਕਿਹਾ ਕਿ ਸਿੱਖਾਂ ਨੂੰ ਇਸ ਪਾਸੇ ਨਹੀਂ ਪਾਉਣਾ। ਜੋ ਤੁਸਾਂ ਮੰਗ ਕੀਤੀ ਉਹ ਦੇ ਦਿੱਤੀ, ਹੁਣ ਬਹੁਤਾ ਲੋਭ ਨਾ ਕਰੋ।

**"ਲੋਭ ਛੱਡ ਤਜਿ ਕਰਹ ਸੰਤੋਸ਼।**
**ਆਪਨ ਧਰਮ ਰਾਖਹੁ ਨਿਰਦੋਸ਼।"**

ਫਿਰ ਇਹ ਬਚਨ ਕੀਤੇ :

**ਹਮਰੇ ਵਰਤਨ ਯਹੀ ਸੁਭਾਉ।**
**ਸਹਜੇ ਆਵੇ ਸਹਜੇ ਜਾਉ।**
**ਕੁਛ ਕਾਹੂ ਬਾਤ ਗਿਲਾਨ ਮਤ ਕਰੋ।**
**ਹਰਿਕੀ ਭਗਤਿ ਰਿਦੇ ਸੰਚਰੋ ।੧੫।**

*(ਮਹਿਮਾ ਪ੍ਰਕਾਸ਼)*

ਇਥੇ ਇਹ ਗੱਲ ਸਪੱਸ਼ਟ ਕਰ ਦਿੱਤੀ ਕਿ ਪਹਿਲਾਂ ਵੀ ਜੋ ਮਾਇਆ ਬ੍ਰਾਹਮਣਾਂ ਨੂੰ ਦਿੱਤੀ ਉਨ੍ਹਾਂ ਦੀ ਦੀਨ ਦਸ਼ਾ ਦੇਖ ਕੇ ਹੀ ਦਿੱਤੀ, ਕਿਸੇ ਭਾਵਨਾ ਕਰਕੇ ਨਹੀਂ।

ਜੇ ਕਿਸੇ ਭਾਵਨਾ ਕਰਕੇ ਹੁੰਦਾ ਤਾਂ ਹੁਕਮਨਾਮਾ ਵੀ ਬਖ਼ਸ਼ ਦਿੰਦੇ, ਸਗੋਂ ਇਹ ਫ਼ਰਮਾਇਆ ਕਿ ਸਿੱਖਾਂ ਨੂੰ ਬ੍ਰਾਹਮਣਾਂ ਤੋਂ ਦੂਰ ਹੀ ਰੱਖਣਾ ਹੈ।

ਇਕ ਗੱਲ ਮਹਿਮਾ ਪ੍ਰਕਾਸ਼ ਨੇ ਉਥੇ ਲਿਖੀ ਹੈ ਜੋ ਠੀਕ ਨਹੀਂ ਲੱਗਦੀ। ਉਸ ਲਿਖਿਆ ਹੈ ਕਿ ਰਾਜਾ ਬਿਸ਼ਨ ਸਿੰਘ ਜੋਧ ਪੁਰੀਆ ਗਯਾ ਵਿਖੇ ਗੁਰੂ ਤੇਗ਼ ਬਹਾਦਰ ਜੀ ਨੂੰ ਮਿਲਿਆ। ਰਾਜਾ ਬਿਸ਼ਨ ਸਿੰਘ ਦਾ ਅਜੇ ਜਨਮ ਵੀ ਨਹੀਂ ਸੀ ਹੋਇਆ। ਇਹ ਕੋਈ ਹੋਰ ਰਾਜਾ ਹੈ। ਰਾਜਾ ਰਾਮ ਸਿੰਘ ਵੀ ਗੁਰੂ ਜੀ ਨੂੰ ਢਾਕਾ ਜੁਲਾਈ ੧੬੬੮ ਨੂੰ ਮਿਲਿਆ ਸੀ।

ਸਸਰਾਮ ਤੋਂ ਪਟਨਾ ਵੱਲ ਜਾਂਦੇ ਗੁਰੂ ਜੀ ਨੇ ਕਰਮਨਾਸ਼ ਨਦੀ ਨੂੰ ਪਾਰ ਕੀਤਾ।

**ਕਰਮਨਾਸ਼ ਤੋਂ ਕੁਕਰਮ ਨਾਸ਼**

ਕਰਮਨਾਸ਼ ਨਦੀ ਵਿਚ ਜਦ ਆਪ ਜੀ ਇਸ਼ਨਾਨ ਕਰਨ ਲੱਗੇ ਤਾਂ ਪੰਡਿਆਂ ਨੇ ਕਿਹਾ ਕਿ ਇਥੇ ਇਸ਼ਨਾਨ ਕਰਨ ਨਾਲ ਸਭ ਸ਼ੁਭ ਕਰਮ ਨਾਸ਼ ਹੋ ਜਾਂਦੇ ਹਨ। ਗੁਰੂ ਪਾਤਸ਼ਾਹ ਨੇ ਕਿਹਾ ਕਿ ਇਸ਼ਨਾਨ ਕਰਨ ਜਾਂ ਨਾ ਕਰਨ ਨਾਲ ਕਿਸੇ ਦੇ ਕਰਮਾਂ 'ਤੇ ਕੋਈ ਪ੍ਰਭਾਵ ਨਹੀਂ ਪੈਂਦਾ। ਜੇ ਤੁਸੀਂ ਇਸ ਨਦੀ ਨੂੰ ਕਰਮਨਾਸ਼ ਕਹਿੰਦੇ ਹੋ ਤਾਂ ਹੁਣ ਤੋਂ **'ਕੁਕਰਮ ਨਾਸ਼'** ਨਾਂ ਨਾਲ ਜਾਣੀ ਜਾਏਗੀ। ਜਿੱਥੇ ਸੰਗਤਾਂ ਦੇ ਚਰਨ ਪੈਣ, ਸ਼ਬਦ ਕੀਰਤਨ ਹੋਵੇ ਉਹ ਥਾਂ ਕਰਮਨਾਸ਼ ਨਹੀਂ, ਕੁਕਰਮ ਨਾਸ਼ ਹੋ ਗਈ। ਤਿੰਨੇ ਕਿਸਮ ਦੇ ਪਾਪ ਮੁੱਕ ਜਾਂਦੇ ਹਨ।

**"ਤ੍ਰਿਸ਼ੰਕ ਪਾਪ ਸਭ ਨਾਸ਼ ਕਰ ਅਕਰਮ ਨਾਸ ਭਇਆ ਨਾਮ।"**

ਗੁਰੂ ਤੇਗ਼ ਬਹਾਦਰ ਜੀ ਮਈ, ੧੬੬੬ ਨੂੰ ਪਟਨਾ ਸਾਹਿਬ ਪੁੱਜੇ। ਪਟਨਾ ਉਸ

**ਪਟਨਾ ਸਾਹਿਬ**

ਸਮੇਂ ਬੰਗਾਲ ਦੇ ਸੂਬੇ ਅਧੀਨ ਸੀ। ਪਟਨੇ ਦਾ ਹਾਕਮ ਸਿੱਖ ਇਤਿਹਾਸ ਦੇ ਕਥਨ ਅਨੁਸਾਰ ਨਵਾਬ ਰਹੀਮ ਬਖ਼ਸ਼ ਸੀ। ਪਟਨਾ ਅਸ਼ੋਕ ਦੇ ਸਮੇਂ ਤੋਂ ਪ੍ਰਸਿੱਧਤਾ ਖੱਟ ਚੁੱਕਾ ਸੀ ਅਤੇ ਨਾਲੰਦਾ ਦੇ ਨੇੜੇ ਹੋਣ ਕਾਰਨ ਵਿੱਦਿਆ ਸਾਹਿਤ ਦਾ ਕੇਂਦਰ ਵੀ ਸੀ। ਬੁੱਧ ਜੀ ਰਾਜਗ੍ਰਿਹ ਜਾਂਦੇ ਉਥੇ ਆਏ ਸਨ ਤੇ ਬਚਨ ਕੀਤਾ ਸੀ ਕਿ ਅੱਗ, ਪਾਣੀ ਅਤੇ ਆਪਸੀ ਫੁਟ ਕਰਕੇ ਪਟਨਾ ਕਈ ਵਾਰੀ ਡਿੱਗੇ ਅਤੇ ਉਸਰੇਗਾ। ਕਈ ਵਾਰੀ ਪਟਨਾ ਢਹਿ ਢੇਰੀ ਹੋਇਆ, ਪਰ ਫਿਰ ਉਠ ਖਲੋਤਾ। ਇਸ ਕਾਰਨ ਕਈ ਨਾਂ ਇਸਦੇ ਪਏ। ਤਕਰੀਬਨ ਬਾਈ ਨਾਵਾਂ ਨਾਲ ਪਟਨਾ ਯਾਦ ਕੀਤਾ ਜਾਂਦਾ ਹੈ। ਪੁਸ਼ਪਪੁਰ, ਕੁਸਮਪੁਰ, ਕੁਸ਼ਾਮਵਤੀ, ਮੌਰੀਯਾ ਨਗਰ, ਪਟਲਾ ਤੇ ਪਾਟਲੀ ਪੁੱਤਰ ਕਰਕੇ ਜਾਣਿਆ ਜਾਂਦਾ ਰਿਹਾ ਹੈ। ਜਦ ਗੁਰੂ ਤੇਗ਼ ਬਹਾਦਰ ਜੀ ਪੁੱਜੇ ਤਾਂ ਇਸ ਨੂੰ ਪਟਨਾ ਕਰਕੇ ਜਾਣਿਆ ਜਾਂਦਾ ਸੀ। 'ਪਟਨਾ ਸ਼ਹਿਰ ਵਿਖੇ ਭਵ ਲਯੋ' ਗੁਰੂ ਗੋਬਿੰਦ ਸਿੰਘ ਜੀ ਨੇ ਆਪੂੰ ਲਿਖਿਆ ਹੈ। ਸੋਲ੍ਹਵੀਂ ਸਦੀ ਦੇ ਅਖ਼ੀਰ (੧੫੮੬) ਵਿਚ ਇਕ ਯੂਰਪੀ ਸੈਲਾਨੀ ਰੌਲਫ਼ ਨੇ ਪਟਨਾ ਬਾਰੇ ਲਿਖਿਆ ਸੀ ਕਿ ਸ਼ਾਮ ਨੂੰ ਜਦ ਅਕਾਸ਼ ਵਿਚ ਤਾਰੇ ਚਮਕਦੇ ਹਨ ਅਤੇ ਪਾਟਲੀ ਪੁੱਤਰ ਨਿਵਾਸੀਆਂ ਦੇ ਛਜਿਆਂ 'ਤੇ ਲੱਗੇ ਪਾਟਿਲ ਦੇ ਸਫ਼ੈਦ ਫੁੱਲ ਖਿੜ ਉਠਦੇ ਹਨ ਅਤੇ ਇਥੋਂ ਦੇ ਬਾਜ਼ਾਰਾਂ ਵਿਚ ਸੋਨਾ-ਚਾਂਦੀ ਅਤੇ ਬਰਤਨਾਂ ਨਾਲ ਸਜੀਆਂ ਦੁਕਾਨਾਂ ਚਮਕਣ ਲੱਗਦੀਆਂ ਹਨ ਤਾਂ ਇਹ ਕਹਿਣਾ ਕਠਿਨ ਹੋ ਜਾਂਦਾ ਹੈ ਕਿ ਇਹ ਸੁੰਦਰ ਲੋਕ ਹੈ ਜਾਂ ਸੁਹਾਣਾ ਪ੍ਰਲੋਕ।

ਪੂਰੇ ਅੱਸੀ ਸਾਲ ਪਿਛੋਂ ਸੱਚਖੰਡ ਦਾ ਵਾਸੀ ਆਇਆ ਜਿਸ ਧਰਤੀ 'ਤੇ ਹੀ ਸਵਰਗ ਬਣਾਉਣ ਦਾ ਬਾਨ੍ਹਣੂ ਬੰਨ੍ਹਿਆ। ਭਾਈ ਗੁਰਦਾਸ ਜੀ ਨੇ ਇਸੇ ਲਈ ਲਿਖਿਆ :

**ਤਿਹ ਨਿਰਭਉ ਰਾਜ ਕਮਾਇਅਨੁ ਸਚ ਅਦਲ ਚਲਾਏ।**
**ਇਉਂ ਕਲਿਜੁਗ ਮੈਂ ਅਵਤਾਰ ਧਾਰਿ ਸਤਿਜੁਗ ਵਰਤਾਏ।**

**ਜਿਨ ਪਟ ਅੰਦਰ ਬਾਹਿਰ ਗੁਦੜ**

ਪਟਨਾ ਵਿਖੇ ਗੁਰੂ ਤੇਗ ਬਹਾਦਰ ਜੀ ਨੇ ਪਹਿਲਾਂ ਬਾਗ਼ ਵਿਖੇ ਇਮਲੀ ਦੇ ਦਰੱਖ਼ਤ ਹੇਠਾਂ ਹੀ ਟਿਕਾਣਾ ਕੀਤਾ ਸੀ, ਜਿਸ ਨੂੰ ਹੁਣ **ਗੁਰੂ ਕਾ ਬਾਗ਼** ਕਿਹਾ ਜਾਂਦਾ ਹੈ। ਆਪ ਜੀ ਦੇ ਚਰਣ ਪਾਉਣ ਨਾਲ ਸੁੱਕਾ ਬਾਗ਼ ਹਰਿਆ ਹੋ ਗਿਆ ਸੀ। ਜਦ ਰਹੀਮ ਬਖ਼ਸ਼ ਦਰਸ਼ਨਾਂ ਨੂੰ ਆਇਆ ਤਾਂ ਆਪ ਜੀ ਨੇ ਪੁੱਛਿਆ ਕਿ ਇਹ ਬਾਗ਼ ਕਿਸ ਦਾ ਹੈ ਤਾਂ ਉਸ ਕਿਹਾ : ਆਪ ਜੀ ਦਾ ਹੈ। ਤਿੰਨ ਵਾਰੀ ਪੁੱਛਣ 'ਤੇ ਵੀ ਨਵਾਬ ਨੇ ਇਹ ਹੀ ਕਿਹਾ ਕਿ ਆਪ ਜੀ ਦਾ ਹੈ। ਉਥੋਂ ਭਾਈ ਜਗਤਾ ਜੀ ਸੇਠ ਪਾਸ ਆਲਮਗੰਜ (ਬਿਸ਼ੰਭਰਪੁਰੀ), ਜਿਸ ਨੂੰ ਹੁਣ ਗਊਘਾਟ ਕਹਿੰਦੇ ਹਨ, ਗਏ ਸਨ। ਘੋੜਾ ਆਪ ਜੀ ਨੇ **'ਹਰ ਸ਼ੰਘਾਰ'** ਦਰੱਖ਼ਤ ਨਾਲ ਬੰਨ੍ਹਿਆ ਸੀ।[1] ਭਾਈ ਜਗਤਾ ਬਾਰੇ ਮਹਿਮਾ ਪ੍ਰਕਾਸ਼ ਦੇ ਲਿਖਾਰੀ ਨੇ ਲਿਖਿਆ ਹੈ ਕਿ ਉਹ ਬਗ਼ੈਰ ਦਿਖਾਵੇ ਹਰ ਸਿੱਖ ਦੀ ਸੇਵਾ ਕਰਦਾ ਸੀ। ਜੋ ਆਵੇ ਉਸ ਨੂੰ ਤਾਜ਼ੀਆਂ ਕਚੌਰੀਆਂ ਤਲ ਕੇ ਆਦਰ ਨਾਲ ਛਕਾਂਦਾ ਸੀ। ਹਰ ਵੇਲੇ ਸੇਵਾ ਕਿਰਤ ਵਿਚ ਲੱਗਾ ਦੇਖ ਲੋਕੀਂ ਹੈਰਾਨ ਹੁੰਦੇ ਕਿ ਉਸ ਨੇ ਕਦੇ ਇਸ਼ਨਾਨ ਵੀ ਕੀਤਾ ਹੈ ਜਾਂ ਨਹੀਂ :

**ਇਸ਼ਨਾਨ ਕਰਤ ਤਿਸ ਕਿਸੂ ਨ ਦੇਖਾ।**
**ਨਹੀਂ ਬਸਤਰ ਧੁਆਇ ਦਿਖਾਵੈ ਭੇਖਾ।**

ਪਰ ਉਹ ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰ, ਸਿਮਰਨ ਵਿਚ ਜੁੜ, ਕੀਰਤਨ ਕਰ, ਆਪਣੀ ਭੱਠੀ ਤਾਅ ਕੇ ਦੁਕਾਨ ਲਾਉਂਦਾ ਤੇ ਆਏ ਗਏ ਅਭਿਆਗਤ ਨੂੰ ਛਕਾ ਕੇ ਖ਼ੁਸ਼ੀ ਲੈਂਦਾ। ਜਦ ਗੁਰੂ ਜੀ ਉਸ ਦੇ ਘਰ ਟਿਕੇ ਤਾਂ ਕਈਆਂ ਨੇ ਆ ਕੇ ਕਿਹਾ ਕਿ 'ਨਾਮ ਦਾਨ ਇਸ਼ਨਾਨ ਬਚਨ ਗੁਰ ਆਹੇ,' ਪਰ ਇਹ ਤਿੰਨਾਂ ਦੇ ਨੇੜੇ ਨਹੀਂ ਗਿਆ, ਸੋ ਆਪ ਜੀ ਦਾ ਉਸ ਦੇ ਘਰ ਠਹਿਰਨਾ ਠੀਕ ਨਹੀਂ। ਮਹਾਰਾਜ ਨੇ ਕਿਹਾ, "ਤੁਸੀਂ ਨਹੀਂ ਜਾਣਦੇ, ਇਹ ਦਿਖਾਵਾ ਰਹਿਤ ਕੰਮ ਕਰਦਾ ਹੈ। ਨਿੱਤ ਨਾਮ ਵਿਚ ਜੁੜਦਾ, ਇਸ਼ਨਾਨ ਕਰਦਾ ਅਤੇ ਹਰ ਆਏ ਗਏ ਗ਼ਰੀਬ ਦੀ ਸੇਵਾ ਕਰਦਾ ਹੈ।" ਸੰਗਤਾਂ ਦੇ ਨਿੱਤ ਵਾਧੇ ਕਾਰਨ ਆਪ ਜੀ ਨੇ ਹਵੇਲੀ ਵੈਸਾਖੀ ਰਾਮ ਵਿਚ ਡੇਰਾ ਕਰ ਲਿਆ। **ਭਾਈ ਵੈਸਾਖੀ** ਨੇ ਬੜਾ ਹਿਤ ਕੀਤਾ ਸੀ।

ਸੰਗਤਾਂ ਨੇ ਇਕ ਦਿਨ ਕਿਹਾ ਕਿ ਆਪ ਜੀ ਦੇ ਦਰਸ਼ਨ ਨਾ ਹੋਣ ਨਾਲ ਤਰਸਦੇ ਰਹੀਦਾ ਹੈ, ਕੋਈ ਉਪਾਅ ਦੱਸ ਕੇ ਜਾਓ ਕਿ ਇਹ ਆਨੰਦ ਬਣਿਆ ਰਹੇ। ਗੁਰੂ ਜੀ ਨੇ ਫ਼ਰਮਾਇਆ : **ਜਿਥੇ ਸਤਿ ਸੰਗਤਿ ਹੋਵੇਗੀ, ਉਥੇ ਮੇਰਾ ਵਾਸਾ ਅਤੇ ਦਰਸ਼ਨ ਹੋਣਗੇ।**

---

1. ਉਥੇ ਹੁਣ ਮਰਦਾਨਾ ਜੀ ਦੀ ਰਬਾਬ ਤੇ ਮਾਤਾ ਗੁਜਰੀ ਜੀ ਦੀ ਨਿੱਕੀ ਚੱਕੀ ਪਈ ਹੈ ਜੋ ਦੱਸਦੀ ਪਈ ਹੈ ਕਿ ਮਾਤਾ ਜੀ ਸਫ਼ਰ ਵਿਚ ਵੀ ਹੱਥੀਂ ਸੇਵਾ ਕਰਦੇ ਰਹੇ।

ਪਟਨਾ ਸਾਹਿਬ ਹੀ ਜੋਗੀਆਂ ਦੀ ਇਕ ਢਾਣੀ ਆਪਣੇ ਆਗੂ ਮਹੰਤ ਨਾਲ ਚਰਚਾ ਨੂੰ ਆਈ। ਮਹੰਤ ਜੋਗੀ ਮਿਲਖਾਂ ਦਾ ਮਾਲਕ ਸੀ। ਤੇਰ-ਮੇਰ ਬਹੁਤ ਕਰਦਾ ਸੀ। ਜਦ ਆਉਂਦਿਆਂ ਉਸ ਯੋਗ ਬਾਰੇ ਪੁੱਛਿਆ ਤਾਂ ਮਹਾਰਾਜ ਨੇ ਫ਼ਰਮਾਇਆ ਕਿ ਉਹ ਯੋਗ ਬਾਰੇ ਕੁਝ ਕਹਿਣਾ ਨਹੀਂ ਚਾਹੁੰਦੇ, ਪਰ ਜੋ ਰਾਹ ਯੋਗ ਨੂੰ ਜਾਂਦਾ ਹੈ ਉਸ ਬਾਰੇ ਜ਼ਰੂਰ ਕੁਝ ਕਹਿਣਾ ਹੈ। ਮਨੁੱਖ ਵਿਚ ਪ੍ਰਭੂ ਤੇ ਪਸ਼ੂ ਦਾ ਅੰਸ਼ ਹੈ। ਸਭ ਤੋਂ ਪਹਿਲਾਂ ਪਸ਼ੂ-ਪੁਣੇ ਤੋਂ ਉੱਚੇ ਉਠਣਾ ਹੀ ਜੁਗਤੀ ਨੂੰ ਪਾਣਾ ਹੈ। ਜੋ ਤੇਰ ਮੇਰ, ਸਰੀਰ ਸਾਧਨਾ ਤੇ ਸਰੀਰ ਨੂੰ ਸੰਵਾਰਨ ਵਿਚ ਲੱਗਾ ਹੋਇਆ ਹੈ, ਉਹ ਪ੍ਰਭੂ ਦਾ ਦੀਦਾਰ (ਜੋਗ) ਕਿਵੇਂ ਕਰ ਸਕੇਗਾ? ਫਿਰ ਫ਼ਰਮਾਇਆ, ਉਸ ਨੂੰ ਯੋਗੀ ਨਹੀਂ ਸਮਝਣਾ ਚਾਹੀਦਾ, ਜੋ ਯੋਗ ਦਾ ਰਾਹ (ਜੁਗਤੀ) ਹੀ ਨਹੀਂ ਪਛਾਣਦਾ। ਜਿਸ ਅੰਦਰ ਮੋਹ, ਮਮਤਾ, ਮਾਇਆ, ਤੇਰ ਮੇਰ ਹੈ, ਉਹ ਯੋਗੀ ਕਿਵੇਂ ਹੋਇਆ? ਯੋਗੀ ਦੇ ਗੁਣ ਦੱਸਦੇ ਫ਼ਰਮਾਇਆ: "**ਯੋਗੀ ਉਸ ਨੂੰ ਜਾਣੋ ਜੋ ਨਿੰਦਾ ਸਹਾਰ ਸਕਦਾ ਹੈ, ਉਸਤਤਿ ਸੁਣ ਫੁਲਦਾ ਨਹੀਂ, ਕੰਚਨ-ਲੋਹਾ ਇਕੋ ਜਿਹਾ ਜਾਣਦਾ ਹੈ। ਦੁੱਖ-ਸੁੱਖ ਉਸ ਵਿਚ ਉਲਾਰ ਪੈਦਾ ਨਹੀਂ ਕਰਦਾ। ਜਿਸ ਦਾ ਮਨ ਟਿਕ ਗਿਆ, ਉਹ ਅਸਲ ਯੋਗੀ ਹੈ।**" ਇਸ ਪ੍ਰਥਾਇ ਰਾਗ ਧਨਾਸਰੀ ਵਿਚ ਸ਼ਬਦ ਉਚਾਰਿਆ:

**ਜੋਗੀ ਤਾਹਿ ਬਖਾਨੋ**

**ਤਿਹ ਜੋਗੀ ਕਉ ਜੁਗਤਿ ਨ ਜਾਨਉ॥**
**ਲੋਭ ਮੋਹ ਮਾਇਆ ਮਮਤਾ ਫੁਨਿ,**
**ਜਿਹ ਘਟਿ ਮਾਹਿ ਪਛਾਨਉ॥੧॥ ਰਹਾਉ॥**
**ਪਰ ਨਿੰਦਾ ਉਸਤਤਿ ਨਹ ਜਾ ਕੈ,**
**ਕੰਚਨ ਲੋਹ ਸਮਾਨੋ॥**
**ਹਰਖ ਸੋਗ ਤੇ ਰਹੈ ਅਤੀਤਾ,**
**ਜੋਗੀ ਤਾਹਿ ਬਖਾਨੋ॥੧॥**

ਬੰਗਾਲ ਦੀ ਸੰਗਤ ਦਰਸ਼ਨਾਂ ਨੂੰ ਪਟਨਾ ਸਾਹਿਬ ਹੀ ਆ ਗਈ ਅਤੇ ਉਸ ਇਲਾਕੇ ਵਿਚ ਚਰਨ ਪਾਉਣ ਦੀ ਬੇਨਤੀ ਕੀਤੀ। ਸੰਗਤ ਵਿਚੋਂ ਇਕ ਸਿੱਖ ਨੇ ਪੁੱਛਿਆ ਕਿ "ਦਰਸ਼ਨ ਕਰ ਨਿਹਾਲ ਹੋਏ ਹਾਂ, ਪਰ ਮਨ ਨਹੀਂ ਟਿਕਦਾ। ਤੁਸੀਂ ਫ਼ਰਮਾਂਦੇ ਹੋ ਕਿ ਮਨ ਟਿਕਾਣਾ ਹੀ ਉਸ ਦੇ ਦੀਦਾਰ ਦਾ ਰਾਹ ਹੈ, ਪਰ ਇਹ ਜਤਨ ਕਰਨ 'ਤੇ ਵੀ ਨਹੀਂ ਟਿਕਦਾ। ਇਹ ਪਵਨ ਵਾਂਗ ਹਿੱਲਦਾ ਹੀ ਰਹਿੰਦਾ ਹੈ।" ਗੁਰੂ ਤੇਗ ਬਹਾਦਰ ਜੀ ਨੇ ਫ਼ਰਮਾਇਆ: "ਤੁਸੀਂ ਇਕੋ ਵਾਰ ਛਾਲ ਮਾਰ ਕੇ ਛੱਤ 'ਤੇ ਨਹੀਂ ਚੜ੍ਹ ਸਕਦੇ। ਇਨ੍ਹਾਂ ਦਸ ਇੰਦਰੀਆਂ ਦੁਆਰਾ ਇਹ ਮਨ ਨੱਸਦਾ ਹੈ। ਪਹਿਲਾ ਕੰਮ ਹੈ ਇਨ੍ਹਾਂ ਨੂੰ ਕਾਰੇ ਲਾਉਣਾ। ਅਨੰਦ ਸਾਹਿਬ ਵਿਚ ਗੁਰੂ ਅਮਰਦਾਸ ਜੀ ਨੇ ਸਭ ਨੂੰ ਕਾਰੇ ਲਾਉਣ ਦਾ ਵਲ ਸਮਝਾ ਦਿੱਤਾ ਹੈ। ਰਸਨਾ ਨੂੰ ਅਨ-ਰਸਾਂ ਵਲੋਂ ਅਤੇ ਨੈਣਾਂ ਨੂੰ ਪਰ-ਰੂਪ ਵਲੋਂ ਹਟਾਉਣ ਨਾਲ ਇਹ ਆਪਣੇ-ਆਪਣੇ ਘਰ ਟਿਕ ਜਾਂਦੇ ਹਨ। ਤ੍ਰਿਸ਼ਨਾ ਤੋਂ ਹੀ ਭਾਵਨਾ ਵੱਧਦੀ ਹੈ ਅਤੇ ਫਿਰ ਬੁੱਧੀ ਵੀ ਠੀਕ ਕਾਰਜ ਨਹੀਂ ਕਰਦੀ। ਸਗੋਂ ਉਲਟ ਬੁੱਧੀ ਤ੍ਰਿਸ਼ਨਾ ਦੀ ਹੀ ਆਵਾਜ਼ ਸੁਣਨ ਲੱਗ ਪੈਂਦੀ ਹੈ, ਸੋ ਤ੍ਰਿਸ਼ਨਾ ਹੀ ਵੱਡਾ ਰੋਗ ਹੈ, ਇਸ ਨੂੰ ਹਟਾਇਆਂ ਮਨ ਸ਼ਾਂਤ ਹੋ ਜਾਏਗਾ।" ਗਉੜੀ ਰਾਗ ਵਿਚ ਸ਼ਬਦ ਉਚਾਰਦੇ ਫ਼ਰਮਾਇਆ ਕਿ ਭਲੇ

**ਚੰਚਲ ਤ੍ਰਿਸ਼ਨਾ ਸੰਗਿ ਬਸਤ ਹੈ**

ਲੋਕ, ਮਨ ਉਦੋਂ ਤਕ ਨਹੀਂ ਟਿਕ ਸਕਦਾ ਜਦ ਤਕ ਇਹ ਤ੍ਰਿਸ਼ਨਾ ਦਾ ਸੰਗ ਕਰਦਾ ਹੈ। ਇਸ ਨਾਲ ਕਰੋਧ ਰਲ ਕੇ ਤਾਂ ਮਤਿ ਹੀ ਮਾਰ ਦਿੰਦਾ ਹੈ ਅਤੇ ਗਿਆਨ ਰਹਿੰਦਾ ਹੀ ਨਹੀਂ। ਇਕ ਗੱਲ ਹੋਰ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਜਤਨਾਂ ਨਾਲ ਨਹੀਂ, ਮਿਹਰ ਸਦਕਾ ਮਨ ਟਿਕਦਾ ਹੈ।

"ਸਾਧੋ ਇਹੁ ਮਨੁ ਗਹਿਓ ਨ ਜਾਈ॥
ਚੰਚਲ ਤ੍ਰਿਸ਼ਨਾ ਸੰਗ ਬਸਤੁ ਹੈ,
ਯਾ ਤੇ ਥਿਰੁ ਨ ਰਹਾਈ॥੧॥ ਰਹਾਉ॥
ਕਠਨ ਕਰੋਧ ਘਟ ਹੀ ਕੇ ਭੀਤਰਿ,
ਜਿਹ ਸੁਧਿ ਸਭ ਬਿਸਰਾਈ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ,
ਤਾਂ ਸਿਉ ਕਛੁ ਨ ਬਸਾਈ॥੧॥
ਜੋਗੀ ਜਤਨ ਕਰਤ ਸਭ ਹਾਰੇ,
ਗੁਨੀ ਰਹੇ, ਗੁਨ ਗਾਏ॥
ਜਨ ਨਾਨਕ ਹਰਿ ਭਏ ਦਇਆਲਾ,
ਤਉ ਸਭਿ ਬਿਧਿ ਬਨਿਆਈ॥੨॥੪॥

(ਗਉੜੀ ਮ: ੯)

ਉਥੇ ਹੀ ਇਕ ਹੋਰ ਜਗਿਆਸੂ ਨੇ ਪੁੱਛਿਆ, "ਮਹਾਰਾਜ ! ਰੋਜ਼ ਸੁਣਦੇ ਹਾਂ ਪਰ ਭਾਵ ਅਰਥ ਪੱਲੇ ਨਹੀਂ ਪੈਂਦੇ। ਸੁਣਨ ਗਾਉਣ ਵਿਚ ਚਿੱਤ ਨਹੀਂ ਲੱਗਦਾ।" ਨੌਵੇਂ ਪਾਤਸ਼ਾਹ ਨੇ ਫ਼ਰਮਾਇਆ, ਸ਼ਬਦ ਸੁਣਦਿਆਂ ਆਪੇ ਵੱਲ ਧਿਆਨ ਨਹੀਂ ਰੱਖਣਾ ਚਾਹੀਦਾ। ਮਨੁੱਖ ਦੇ ਹਿਰਦੇ ਹਰੀ ਦਾ ਨਿਵਾਸ ਨਹੀਂ ਹੁੰਦਾ, ਕਿਉਂਕਿ ਉਥੇ ਤਾਂ ਕਿਸੇ ਦੁਨਿਆਵੀ ਖ਼ਾਹਸ਼ ਦਾ ਵਾਸਾ ਹੈ। ਚਿੱਤ ਮਾਇਆ, ਸੁਰਤ ਇਸਤਰੀ ਵਿਚ ਹੈ। ਭਾਵੇਂ ਇਹ ਸਭ ਛਲਾਵਾ ਹੈ, ਪਰ ਮਨੁੱਖ ਇਸ ਪਿੱਛੇ ਭੱਜਾ ਜਾਂਦਾ ਹੈ। ਕੋਈ ਵਿਰਲਾ ਇਹ ਜਾਣਦਾ ਹੈ ਕਿ ਛਲਾਵੇ ਪਿੱਛੇ ਭੱਜਿਆਂ ਮਾਯੂਸੀ ਤੋਂ ਸਿਵਾ ਹੱਥ ਕੁਝ ਨਹੀਂ ਆਉਣਾ।

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ॥
ਅਹਿਨਿਸਿ ਮਗਨੁ ਰਹੈ ਮਾਇਆ ਮੈ,
ਕਹੁ ਕੈਸੇ ਗੁਨ ਗਾਵੈ॥੧॥ ਰਹਾਉ॥

... ... ...

ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ,
ਦੇਖਿ ਤਾਸਿ ਉਠਿ ਧਾਵੈ॥੧॥

... ... ...

ਜਨ ਨਾਨਕ ਕੋਟਨ ਮੈ ਕੋਊ
ਭਜਨ ਰਾਮ ਕੋ ਪਾਵੈ॥੨॥੩॥

(ਗਉੜੀ ਮ: ੯)

ਚੁਮਾਸਾ ਗੁਰੂ ਜੀ ਨੇ ਪਟਨਾ ਸਾਹਿਬ ਹੀ ਕਟਿਆ। ਬਾਰਸ਼ ਥੰਮ੍ਹਣ ਉਪਰੰਤ ਆਪ ਜੀ ਨੇ ਆਸਾਮ ਵੱਲ ਜਾਣ ਦਾ ਇਰਾਦਾ ਦੱਸਿਆ। ਮਾਤਾ ਨਾਨਕੀ ਜੀ ਅਤੇ ਪਰਿਵਾਰ ਦੇ ਹੋਰਨਾਂ ਰਿਸ਼ਤੇਦਾਰਾਂ ਨੇ ਰੋਕਣਾ ਚਾਹਿਆ, ਪਰ ਆਪ ਜੀ ਨੇ ਇਹ ਹੀ ਕਿਹਾ ਕਿ "ਸਿੱਖ ਪਹਿਲਾਂ ਹਨ ਜੋ ਕਈ ਚਿਰਾਂ ਤੋਂ ਉਡੀਕ ਰਹੇ ਹਨ।"

**ਗ੍ਰਿਹਸਤੀ ਮਹਿ ਬਡਾ ਗ੍ਰਿਹਸਤੀ**

ਮਾਮਾ ਕ੍ਰਿਪਾਲ ਚੰਦ, ਭਾਈ ਸੰਗਤੀਆ ਅਤੇ ਭਾਈ ਦਿਆਲ ਦਾਸ ਜੀ ਨੂੰ ਅਤੇ ਪਟਨੇ ਦੇ ਹੋਰ ਪ੍ਰਸਿੱਧ ਸਿੱਖਾਂ ਭਾਈ ਰਾਮ ਰਾਇ, ਭਾਈ ਦਰਬਾਰੀ, ਭਾਈ ਮਿਹਰ ਚੰਦ, ਭਾਈ ਮੁਰਲੀ ਧਰ, ਭਾਈ ਸਿੰਘਾ, ਭਾਈ ਦਰੀਆ ਨੂੰ ਜ਼ਿੰਮੇਵਾਰੀ ਸੌਂਪੀ। ਜੋ ਹੁਕਮਨਾਮਾ ਆਪ ਜੀ ਨੇ ਰਾਹ ਵਿਚੋਂ ਪਟਨਾ ਸਾਹਿਬ ਦੀ ਸੰਗਤ ਦੇ ਨਾਂ ਲਿਖਿਆ ਉਸ ਵਿਚ ਜਿੱਥੇ ਇਹ ਤੇ ਹੋਰ ਨਾਂ ਹਨ ਉਥੇ ਖ਼ਾਸ ਕਰ **ਬੇਬੇ ਪੇੜ੍ਹੀ ਬਾਈ** ਦਾ ਵੀ ਜ਼ਿਕਰ ਗੁਰੂ ਜੀ ਨੇ ਕੀਤਾ ਹੈ। ਹੁਕਮਨਾਮਿਆਂ ਵਿਚ ਹੋਰ ਭਾਵੇਂ ਪਟਨਾ ਸਾਹਿਬ ਦੇ ਕਿਸੇ ਸਿੱਖ ਦਾ ਨਾਂ ਰਹਿ ਜਾਏ, ਪਰ ਬੇਬੇ ਪੇੜ੍ਹੀ ਬਾਈ ਦਾ ਉਚੇਚ ਕਰਕੇ ਲਿਖਿਆ ਹੈ। ਪੂਰਾ ਇੰਤਜ਼ਾਮ ਕਰਨ ਵਾਲੇ ਹੁਕਮਨਾਮੇ, ਵਧਾਈ ਮਿਲੀ ਵਾਲੇ ਅਤੇ ਫਿਰ ਪਟਨਾ ਸਾਹਿਬ ਦੀ ਸੰਗਤ ਸੇਵਾ ਗੋਬਿੰਦ ਦਾਸ ਦੀ ਕਰਦੀ ਹੈ ਤਿੰਨਾਂ ਵਿਚ ਪੇੜ੍ਹੀ ਬਾਈ ਦਾ ਨਾਂ ਹੈ। ਇਹ ਗੁਰੂ ਜੀ ਦੀ ਨਾ ਸਿਰਫ ਇਕ ਸ਼ਰਧਾਲੂ ਮਾਈ ਸੀ, ਸਗੋਂ ਪ੍ਰਸਿੱਧ ਦਾਈ ਵੀ ਸੀ। ਉਸ ਦਾ ਖ਼ਾਸ ਜ਼ਿਕਰ ਕਰਨਾ ਇਹ ਦਰਸਾਉਣ ਲਈ ਕਾਫ਼ੀ ਹੈ ਕਿ ਗੁਰੂ ਜੀ ਤਪੀਆਂ ਵਿਚ ਤਪੀ ਅਤੇ ਗ੍ਰਿਹਸਤੀ ਮਹਿ ਬਡੇ ਗ੍ਰਿਹਸਤੀ ਸਨ। ਪਿਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਹੁਕਮਨਾਮਾ ਹੀ ਉਸ ਦੀ ਲੜਕੀ ਦਾਈ ਲਾਡੋ ਅਤੇ ਭਾਈ ਰਾਮ ਰਾਇ ਦੇ ਨਾਂ ਪਟਨਾ ਸਾਹਿਬ ਲਿਖਿਆ ਜਿਸ ਵਿਚ ਜ਼ਿਕਰ ਹੈ ਕਿ ਦਾਈ ਲਾਡੋ ਅਤੇ ਭਾਈ ਰਾਮਰਾਇ ਜੀ ਦਾ ਭੇਜਿਆ ਦਰਬਾਰੀ ਸੋਭਾ ਚੰਦ ਅਨੰਦਪੁਰ ਪੁੱਜਾ।

ਇਸ ਹੁਕਮਨਾਮੇ ਦੇ ਸ਼ਬਦ ਜੋ ਰਾਹ ਮੁਕਾਮ ਤੋਂ ਆਪ ਜੀ ਨੇ ਪਟਨਾ ਸਾਹਿਬ ਦੇ ਪ੍ਰਸਿੱਧ ਸਿੱਖਾਂ ਦੇ ਨਾਂ ਲਿਖਿਆ, ਉਚੇਚੇ ਧਿਆਨ ਨਾਲ ਪੜ੍ਹਨ ਵਾਲੇ ਹਨ। ਮਹਾਰਾਜ ਨੇ ਆਪਣੀ ਹੱਥੀਂ ਲਿਖਿਆ :

**ਕੋਈ ਅਵਲ ਹਵੇਲੀ ਹੋਵੇ**  
**ਬਡੀ ਹੋਵੈ**  
**ਤਿਸ ਮੈ ਕਬੀਲੇ ਹਮਾਰੇ ਰਖਣੈ।**  
**ਸੰਗਤਿ ਕੇ ਗੁਰੂ ਰੁਜਗਾਰ ਮੋ ਬਰਕਤਿ ਕਰੈਗਾ**  
**ਸੇਵਾ ਕਾ ਵੇਲਾ ਹੈ।**

ਫਿਰ ਇਸੇ ਹੁਕਮਨਾਮੇ ਦੇ ਉੱਤੇ ਹੀ ਇਕ ਪਾਸੇ ਇਹ ਲਿਖਿਆ ਹੈ ਕਿ ਪਟਨਾ ਸਾਹਿਬ ਦੀ ਸੰਗਤਿ ਨੂੰ ਮੁੰਗੇਰ ਤੋਂ ਕੂਚ ਕਰਕੇ ਜਦ ਨੌਵੇਂ ਪਾਤਸ਼ਾਹ ਅੱਗੇ ਚਲੇ ਤਾਂ ਉਚੇਚਾ ਹੁਕਮ ਆਇਆ ਕਿ ਜਦ ਤੱਕ ਹਰਿਮੰਦਰ ਨਾ ਬਣੇ ਤਦ ਤੱਕ ਕਬੀਲੇ ਬਡੀ ਹਵੇਲੀ ਅੱਛੀ ਲੈ ਕੇ ਰੱਖਣਾ। ਯਾਦਾਸ਼ਤ ਵਜੋਂ ਇਹ ਜ਼ਬਾਨੀ ਆਇਆ ਹੁਕਮ ਸਾਂਭ ਰੱਖਿਆ ਤਾਂ ਕਿ ਪ੍ਰਗਟ ਰਹੇ ਕਿ ਗੁਰੂ ਜੀ ਗ੍ਰਿਹਸਤ ਦੀ ਜ਼ਿੰਮੇਵਾਰੀ ਵੀ ਕਿਸ ਸੁਚੱਜਤਾ ਨਾਲ ਨਿਭਾ ਰਹੇ ਸਨ।

ਫਿਰ ਜਦ ਢਾਕਾ ਵਿਖੇ ਸਾਹਿਬ ਗੁਰੂ ਗੋਬਿੰਦ (ਸਿੰਘ) ਜੀ ਦੇ ਜਨਮ ਦੀ ਖ਼ਬਰ ਪੁੱਜੀ ਤਾਂ ਫਿਰ ਆਪ ਜੀ ਨੇ ਹਰ ਉਘੇ ਸਿੱਖ ਦੇ ਨਾਂ ਹੁਕਮਨਾਮਾ ਲਿਖਿਆ ਕਿ ਜਿਵੇਂ ਪਟਨੇ ਦੀ ਸੰਗਤ ਨੇ ਗੋਬਿੰਦ ਦਾਸ ਦੇ ਪ੍ਰਕਾਸ਼ ਹੋਣ 'ਤੇ ਖ਼ੁਸ਼ੀ ਮਨਾਈ ਹੈ, ਬੇਅੰਤ ਖ਼ਰਚ ਕੀਤਾ ਹੈ, ਇਹ ਗੁਰੂ ਕੀ ਦਰਗਾਹ ਥਾਂਇ ਪਵੇਗਾ ਕਉਡੀ ਮੁਹਰ ਹੋਇ ਮਿਲੇਗੀ। ਪਟਨਾ ਸਾਹਿਬ ਜੀ ਨੂੰ ਆਪ ਜੀ ਨੇ ਗੁਰੂ ਕਾ ਘਰ ਕਿਹਾ। ਸਿਰੋਪਾ ਵੀ ਭੇਜਿਆ। ਇਹ ਸਭ ਦਰਸਾਉਂਦਾ ਹੈ ਕਿ ਗੁਰੂ-ਵਿਅਕਤੀਆਂ ਗ੍ਰਹਿਸਤ ਵਿਚ ਕਿਸ ਖ਼ੂਬੀ ਨਾਲ ਵਿਚਰ ਰਹੀਆਂ ਸਨ। ਗੁਰੂ ਤੇਗ਼ ਬਹਾਦਰ ਜੀ ਦੇ ਗ੍ਰਹਿਸਤੀ ਜੀਵਨ 'ਤੇ ਹੁਕਮਨਾਮਿਆਂ ਨੇ ਬਹੁਤ ਸੋਹਣੀ ਰੌਸ਼ਨੀ ਪਾਈ ਹੈ।

ਇਸ ਹੁਕਮਨਾਮੇ ਦੇ ਸ਼ਬਦ ਸਨ:

**ਸਰਬਤ ਸੰਗਤਿ ਪਟਨੇ ਕੀ ਜਿਨਿ ਸਿਖ ਵਾਹਿਗੁਰੂ ਕੀਆ ਹੈ**
**ਤਿਸ ਕੇ ਮਨੋਰਥ ਪੂਰੇ ਹੋਵਹਿਗੇ।**
**ਗੋਬਿੰਦ ਦਾਸ ਕੀ ਵਧਾਈ ਉਪਰਿ**
**ਸੰਗਤਿ ਖਰਚ ਕੀਆ**
**ਗੁਰੂ ਕੀ ਦਰਗਾਹ ਥਾਇ ਪਯਾ**
**ਰੁਪਏ ਕੀ ਮੋਹਰ ਥਾਇ ਪੜੀ**
**ਪੀਛੇ ਸੇਵਾ ਕੀਤੀ ਸੋ ਥਾਇ ਪਈ**
**ਆਗੈ ਜੋ ਸੇਵਾ ਕਰੈਗਾ ਤਿਸ ਕਾ ਭਲਾ ਹੋਗੁ**
**ਸੰਗਤਿ ਕੇ ਰੁਜਗਾਰ ਮੋ ਬਰਕਤ ਹੋਗੁ**
**ਭਾਈ ਜੀ ਸਰਪਾਉ ਭੇਜਿਆ ਹੈ**
**ਪਟਨਾ ਗੁਰੂ ਕਾ ਘਰ ਹੈ**
**ਸੰਗਤਿ ਕਾ ਭਲਾ ਹੋਗੁ।**

ਇਸੇ ਤਰ੍ਹਾਂ ਇਕ ਹੋਰ ਹੁਕਮਨਾਮੇ ਵਿਚ **'ਸੰਗਤਿ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ, ਸੇਵਾ ਸੰਗਤਿ ਕੀ ਗੁਰੂ ਕੀ ਦਰਗਾਹ ਥਾਂਇ ਪੜੇਗੀ'** ਲਿਖਿਆ। ਇਨ੍ਹਾਂ ਤੇ ਹੋਰ ਹੁਕਮਨਾਮਿਆਂ ਤੋਂ ਪ੍ਰਗਟ ਹੈ ਕਿ ਉਹ ਬਾਲਕ ਦੇ ਜਨਮ ਸੰਭਾਲ, ਰੱਖਿਆ ਵੱਲ ਕਿੰਨਾ ਧਿਆਨ ਦੇ ਰਹੇ ਸਨ। ਪਿਛੋਂ ਵਿੱਦਿਆ ਵੱਲ ਵੀ ਉਚੇਚਾ ਧਿਆਨ ਦਿੱਤਾ। ਇਸੇ ਲਈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਵਿਚ ਲਿਖਿਆ ਹੈ:

**'ਕੀਨੀ ਅਨਿਕ ਭਾਂਤ ਤਨ ਰਛਾ।**
**ਦੀਨੀ ਭਾਂਤ ਭਾਂਤ ਕੀ ਸਿਛਾ।'**

ਇਥੇ ਹੀ ਇਕ ਹੋਰ ਹੁਕਮਨਾਮੇ ਦਾ ਜ਼ਿਕਰ ਕਰ ਦੇਣਾ ਵੀ ਉਚਿਤ ਹੋਵੇਗਾ ਜਿਸ ਵਿਚ ਗੁਰੂ ਗੋਬਿੰਦ (ਸਿੰਘ) ਜੀ ਦੇ ਪਟਨਾ ਵਿਖੇ ਕੀਤੇ ਕੌਤਕਾਂ ਨੂੰ ਨਾ ਸਿਰਫ਼ ਭਲਾ ਕਿਹਾ, ਸ਼ਾਬਾਸ਼ ਦਿੱਤੀ, ਸਗੋਂ ਸਰਬੱਤ ਸੰਗਤ ਨੂੰ ਚੇਤਾਵਨੀ ਵੀ।

ਸਾਖੀ ਇਸ ਤਰ੍ਹਾਂ ਹੈ ਕਿ ਗੁਰੂ ਗੋਬਿੰਦ (ਸਿੰਘ) ਜੀ ਨਾਲ ਪਟਨਾ ਸਾਹਿਬ ਦੀ ਸੰਗਤ ਜਿਵੇਂ ਲਾਡ ਲਡਾ ਰਹੀ ਸੀ, ਸੰਭਾਲ ਕਰ ਰਹੀ ਸੀ, ਰੱਖਿਆ ਕਰ ਰਹੀ ਸੀ, ਉਸ ਤੋਂ ਉਨ੍ਹਾਂ ਦਾ ਜਿਥੇ ਪਿਆਰ ਤੇ ਸ਼ਰਧਾ ਪ੍ਰਗਟ ਹੁੰਦੀ ਹੈ, ਉਥੇ ਫ਼ਿਕਰ ਵੀ। ਗੁਰੂ ਗੋਬਿੰਦ (ਸਿੰਘ) ਜੀ ਜਦ ਰਤਾ ਕੁ ਵੱਡੇ ਹੋਏ ਤਾਂ ਸਾਥੀ ਹਾਣੀਆਂ ਦੀਆਂ ਢਾਣੀਆਂ

ਬਣਾ ਕੇ ਜੰਗੀ ਖੇਡਾਂ ਖੇਡਣ ਲੱਗ ਪਏ। ਆਪਣੇ ਹਾਣੀਆਂ ਵਿਚ ਆਤਮ ਗੌਰਵ ਭਰਨ ਲਈ ਉਹ ਰੋਜ਼ ਸ਼ਾਹਾਂ, ਨਵਾਬਾਂ, ਕਾਜ਼ੀਆਂ ਅਤੇ ਫ਼ੌਜਦਾਰਾਂ ਸਾਹਮਣੇ ਡੱਟ ਖਲੋਣ ਦਾ ਉਪਦੇਸ਼ ਦਿੰਦੇ। ਰਾਹ ਜਾਂਦੇ ਨਵਾਬ ਜਾਂ ਫ਼ੌਜਦਾਰ ਨੂੰ ਸਲਾਮ ਕਰਨ ਤੋਂ ਨਾ ਸਿਰਫ਼ ਹੋੜਦੇ, ਸਗੋਂ ਮੂੰਹ ਬਣਾਉਣ ਲਈ ਵੀ ਕਹਿੰਦੇ ਅਤੇ ਨਵਾਬ ਦੀ ਸਵਾਰੀ ਲੰਘਣ ਵੇਲੇ ਤਣ ਕੇ ਖਲੋਣ ਦਾ ਵੱਲ ਸਿਖਾਂਦੇ। ਪਟਨਾ ਸਾਹਿਬ ਦੀ ਸੰਗਤ ਕੁਝ ਫ਼ਿਕਰਮੰਦ ਹੋ ਗਈ ਕਿਉਂਕਿ ਐਸੀਆਂ ਖ਼ਬਰਾਂ ਆ ਚੁੱਕੀਆਂ ਸਨ ਕਿ ਬਾਦਸ਼ਾਹ ਔਰੰਗਜ਼ੇਬ ਨੇ 'ਰਾਜਾ ਚੋਰ' ਦੀ ਝੂਠੀ ਖੇਡ ਖੇਡਣ ਵਾਸਤੇ ਸੋਨੀਪਤ ਦੇ ਚਾਰ ਬੱਚਿਆਂ ਨੂੰ ਜਾਨੋਂ ਹੀ ਮਾਰ ਦਿੱਤਾ ਹੈ ਅਤੇ ਉਨ੍ਹਾਂ ਦੇ ਮਾਪਿਆਂ ਨੂੰ ਵੀ ਕਰੜੀਆਂ ਸਜ਼ਾਵਾਂ ਦਿੱਤੀਆਂ ਹਨ। ਇਹ ਘਟਨਾ ਮੁਆਸਰੇ ਆਲਮਗੀਰੀ ਦੇ ਲਿਖਣ ਅਨੁਸਾਰ ੧੬੬੨ ਈ: ਵਿਚ ਹੋਈ ਸੀ। ਸੋ ਪਟਨਾ ਸਾਹਿਬ ਦੀ ਸੰਗਤ ਦਾ ਚਿੰਤਾਤੁਰ ਹੋਣਾ ਕੁਦਰਤੀ ਸੀ ਕਿ ਕੋਈ ਬਾਲਕ-ਗੁਰੂ 'ਤੇ ਵੀ ਹੱਥ ਨਾ ਉਠਾ ਦੇਵੇ। ਸੋ ਸਿੱਖਾਂ ਗੁਰੂ ਤੇਗ਼ ਬਹਾਦੁਰ ਜੀ ਨੂੰ ਆਨੰਦਪੁਰ ਸਾਹਿਬ ਚਿੱਠੀ ਲਿਖੀ ਕਿ ਬਾਲਕ ਨੂੰ ਸਮਝਾਓ ਕਿ ਐਸੀਆਂ ਖੇਡਾਂ ਨਾ ਖੇਡੇ। ਧੰਨ ਗੁਰੂ ਤੇਗ਼ ਬਹਾਦੁਰ ਜੀ 'ਭੈ ਕਾਹੂ ਕਉ ਦੇਤਿ ਨਹਿ, ਨਹਿ ਭੈ ਮਾਨਤ ਆਨਿ' ਦਾ ਉਪਦੇਸ਼ ਦੇਣ ਵਾਲੇ ਨੌਵੇਂ ਪਾਤਸ਼ਾਹ ਨੇ ਜੋ ਹੁਕਮਨਾਮਾ ਪਟਨਾ ਸਾਹਿਬ ਦੀ ਸੰਗਤ ਦੇ ਨਾਂ ਲਿਖਿਆ, ਉਹ ਉਨ੍ਹਾਂ ਦੀ ਸ਼ਖ਼ਸੀਅਤ ਦੀ ਦ੍ਰਿੜ੍ਹਤਾ ਅਤੇ ਗੁਰੂ ਦਾ ਕਾਰਜ ਪ੍ਰਗਟਾਉਂਦਾ ਹੈ। ਗੁਰੂ ਜੀ ਨੇ ਲਿਖਿਆ :

**ਜੋ ਗੋਬਿੰਦ ਕੀਆ ਭਲਾ ਕੀਆ**
**ਅਵਲ ਤੋ ਸਰਕਾਰੀ ਅਹਿਲਕਾਰ ਕੋ**
**ਸਲਾਮ ਨਹੀਂ ਕਹਿਣਾ**
**ਗਰ ਆਏ ਹੀ ਬੈਠੇ ਤਾਂ ਪਵਾਂਦੀ ਦੇਣੀ**
**ਸਿਰ੍ਹਾਂਦੀ ਨਹੀਂ।**

**ਇਹ ਰਾਜਾ ਕੌਣ ਸੀ ?**—ਗੁਰੂ ਤੇਗ਼ ਬਹਾਦੁਰ ਜੀ ਨੇ ਢਾਕਾ ਵੱਲ ਜਾਂਦਿਆਂ ਰਾਹ-ਮੁਕਾਮ ਤੋਂ ਜੋ ਹੁਕਮਨਾਮੇ ਲਿਖੇ, ਉਨ੍ਹਾਂ ਵਿਚ ਇਕ ਰਾਜੇ ਦਾ ਜ਼ਿਕਰ ਕੀਤਾ ਹੈ। ਇਕ ਹੁਕਮਨਾਮੇ ਵਿਚ ਉਨ੍ਹਾਂ ਭਾਈ ਦਿਆਲ ਦਾਸ, ਭਾਈ ਰਾਮ ਰਾਇ, ਭਾਈ ਦਰਬਾਰੀ, ਭਾਈ ਡੇਡ ਮੱਲ ਦੇ ਨਾਂ ਲਿਖਿਆ :

**ਕੂਚ ਕੀਏ ਹਮ ਕੋ ਚਾਰ ਦਿਨ ਹੋਏ ਹਹਿ**
**ਰਾਜੇ ਜੀ ਕੇ ਕੂਚ ਕੀਏ ਸਾਤ ਰੋਜ਼ ਹੂਏ**
**ਤੇ ਤੁਮਾਰੇ ਵਾਸਤੇ ਹਮ ਨੇ ਮੁਕਾਮ ਕੀਏ ਹੈ**
**ਰਾਤ ਰਾਤ ਕਰਿਕੇ ਬਹੁਤ ਸਿਤਾਬੀ ਸਾਥ ਹਮਾਰੇ**
**ਪਾਸ ਆਇ ਪਹੁਚਣਾ**
**ਦਉੜਨ ਵਾਲਾ ਕੋਸਾ ਕਰਕੇ ਆਠ ਪਹਰ ਮੇ**
**ਆਇ ਪਹੁਚਣਾ**
**ਢੀਲ ਪਾਉ ਘੜੀ ਕੀ ਨਾਹੀ ਕਰਣੀ।**

ਦੂਜੇ ਵਿਚ ਲਿਖਦੇ ਹਨ, "**ਅਸੀਂ ਪਰੈ ਰਾਜੇ ਜੀ ਕੇ ਸਾਥ ਗਏ ਹਾਂ**" ਇਹ ਸਵਾਲ ਉਠਦਾ ਹੈ ਕਿ ਇਹ 'ਰਾਜਾ ਜੀ' ਕੌਣ ਸੀ, ਜਿਸ ਦਾ ਜ਼ਿਕਰ ਮਹਾਰਾਜ ਨੇ ਕਈ ਵਾਰੀ ਕੀਤਾ ਹੈ।

ਸਿੱਖ ਸਾਖੀਕਾਰ ਉਸ ਨੂੰ ਬਿਸ਼ਨ ਸਿੰਘ ਜੋਧਪੁਰੀਆ ਦੱਸਦੇ ਹਨ, ਜਿਸ ਦਾ ਗਯਾ ਵੀ ਮਿਲਣ ਦਾ ਜ਼ਿਕਰ ਆਇਆ ਸੀ। ਬਿਸ਼ਨ ਸਿੰਘ ਦਾ ਅਜੇ ਜਨਮ ਵੀ ਨਹੀਂ ਸੀ ਹੋਇਆ। ਕਈਆਂ ਮਾਨ ਸਿੰਘ ਜਾਂ ਮਾਨ ਸਿੰਘ ਦੀ ਸੰਤਾਨ ਕਰਕੇ ਲਿਖਿਆ ਹੈ। ਆਲਮਗੀਰ ਨਾਮਾ ਵਿਚ ਮਾਨ ਸਿੰਘ ਨਾਂ ਦਾ ਕੋਈ ਰਾਜਾ ਨਹੀਂ। ਦੱਖਣ ਵਿਚ ਉਸ ਦੀ ਰਿਆਸਤ ਕਹੀ ਜਾਂਦੀ ਸੀ, ਪਰ ਸਮਕਾਲੀ ਲਿਖਤਾਂ ਵਿਚ ਕੋਈ ਵਰਨਣ ਨਹੀਂ ਹੈ। *ਮੈਲਕਮ* ਤੇ *ਆਰਚਰ* ਨੇ 'ਜੈ ਸਿੰਘ' ਲਿਖਿਆ ਹੈ। ਇਹ ਵੀ ਠੀਕ ਨਹੀਂ ਲੱਗਦਾ। ਜੈ ਸਿੰਘ ਉਸ ਸਮੇਂ ਦੱਖਣ ਵਿਚ ਸੀ। ਦੱਖਣ ਤੋਂ ੨੩ ਮਾਰਚ, ੧੬੬੭ ਨੂੰ ਦਿੱਲੀ ਵੱਲ ਤੁਰਿਆ ਸੀ ਅਤੇ ਰਾਹ ਵਿਚ ਹੀ ਬੁਰਹਾਨਪੁਰ ਦੇ ਅਸਥਾਨ ੨੮ ਅਗਸਤ, ੧੬੬੭ ਉਸ ਦੀ ਮੌਤ ਹੋ ਗਈ ਸੀ। ਇਕ ਹੋਰ ਰਾਜਾ ਸਬਲ ਦਾ ਵੀ ਨਾਂ ਦਿੱਤਾ ਜਾਂਦਾ ਹੈ। ਉਹ ਸ਼ਾਇਸਤਾ ਖ਼ਾਨ ਦੇ ਪੁੱਤਰ ਉਮੈਦ ਖ਼ਾਨ ਨਾਲ ਦਸੰਬਰ ੨੪, ੧੬੬੫ ਨੂੰ ਚਿਟਾਗਾਂਗ ਦੀ ਮੁਹਿੰਮ 'ਤੇ ਚੜ੍ਹਿਆ ਸੀ, ਪਰ ਇਹ ਜੱਚਦਾ ਨਹੀਂ, ਕਿਉਂਕਿ ਗੁਰੂ ਜੀ ਦਸੰਬਰ ੧੬੬੫ ਨੂੰ ਅਜੇ ਦਿੱਲੀ ਤੋਂ ਟੁਰੇ ਹੀ ਸਨ।

ਮੈਕਾਲਿਫ ਦਾ ਖ਼ਿਆਲ ਹੈ ਕਿ ਇਹ ਰਾਜਾ ਰਾਮ ਸਿੰਘ 'ਅੰਬਰ' ਹੀ ਹੈ। ਇਹ ਹੀ ਠੀਕ ਲੱਗਦਾ ਹੈ। ਇਹ ਤਾਂ ਸਭ ਜਾਣਦੇ ਸਨ ਕਿ ਰਾਜਾ ਰਾਮ ਸਿੰਘ ਦੇ ਘਰ ਨਾਲ ਸਿੱਖ ਘਰ ਦੇ ਸੰਬੰਧ ਪਿਛਲੀ ਪੀੜ੍ਹੀ ਤੋਂ ਚਲੇ ਆ ਰਹੇ ਹਨ ਅਤੇ ਹਰ ਕੋਈ 'ਰਾਜਾ ਜੀ' ਤੋਂ ਸਮਝ ਜਾਏਗਾ ਕਿ ਉਹ ਰਾਜਾ ਰਾਮ ਸਿੰਘ ਹੈ। ਜੇ ਕੋਈ ਹੋਰ ਰਾਜਾ ਹੁੰਦਾ ਤਾਂ ਗੁਰੂ ਜੀ ਉਸ ਦਾ ਨਾਂ ਲਿਖ ਦਿੰਦੇ। ਦੂਜੀ ਗੱਲ ਰਾਜਾ ਰਾਮ ਸਿੰਘ ਨੂੰ ੨੭ ਦਸੰਬਰ, ੧੬੬੬ ਨੂੰ ਆਸਾਮ ਦੀ ਮੁਹਿੰਮ 'ਤੇ ਜਾਣ ਦਾ ਹੁਕਮ ਔਰੰਗਜ਼ੇਬ ਨੇ ਦਿੱਤਾ ਜੋ ਇਕ ਪ੍ਰਕਾਰ ਦੀ ਸਜ਼ਾ ਹੀ ਸੀ। ਉਸ ਵੇਲੇ ਗੁੱਸੇ ਵਿਚ ਔਰੰਗਜ਼ੇਬ ਨੇ ਇਹ ਵੀ ਕਿਹਾ ਕਿ ਅੱਗੇ ਤੂੰ ਗੁਰੂ ਤੇਗ਼ ਬਹਾਦਰ ਨੂੰ ਜਾਣ ਦਿੱਤਾ, ਹੁਣ ਸ਼ਿਵਾ ਜੀ ਨਸਾ ਦਿੱਤਾ। ਰਾਜਾ ਰਾਮ ਸਿੰਘ ਨੇ ਟੁਰਦੇ ਹੀ ਸੁਨੇਹਾ ਗੁਰੂ ਤੇਗ਼ ਬਹਾਦਰ ਜੀ ਨੂੰ ਭੇਜਿਆ ਕਿ ਇਸ ਮੁਹਿੰਮ ਵਿਚ ਸਹਾਇਤਾ ਕਰਨ। ਗੁਰੂ ਜੀ ਅਕਤੂਬਰ, ੧੬੬੬ ਨੂੰ ਪਟਨਾ ਸਾਹਿਬ ਤੋਂ **ਬਾਢ ਗਾਉਂ** ਤੇ **ਮੁੰਘੇਰ** ਵੱਲ ਚੱਲ ਪਏ ਸਨ ਅਤੇ ਰਾਜਾ ਰਾਮ ਸਿੰਘ ਦੀ ਮੁਲਾਕਾਤ ਰਾਹ ਵਿਚ ਹੋਈ ਹੋਵੇਗੀ। ਢਾਕਾ ਪੁੱਜਣ ਉਪਰੰਤ ੧੬੬੮ ਦੇ ਪਹਿਲੇ ਅੱਧ ਗੁਰੂ ਜੀ ਉਸ ਨਾਲ ਆਸਾਮ ਦੀ ਮੁਹਿੰਮ 'ਤੇ ਉਸ ਦੀ ਸਹਾਇਤਾ ਵਜੋਂ ਗਏ। ਸੋ ਇਹ ਰਾਜਾ ਰਾਮ ਸਿੰਘ ਹੀ ਸੀ।

**ਜਾਗੀਰ ਤੇ ਮਹਿਸੂਲ ਚੁੰਗੀ**

ਗੁਰੂ ਤੇਗ਼ ਬਹਾਦਰ ਜੀ ਦਾ ਪਟਨਾ ਸਾਹਿਬ ਟਿਕ ਕੇ ਪ੍ਰਚਾਰ ਕਰਨ ਦਾ ਪ੍ਰਭਾਵ ਜਿੱਥੇ ਸੰਗਤਾਂ 'ਤੇ ਪਿਆ, ਉਥੇ ਉਥੋਂ ਦੇ ਨਵਾਬ ਰਹੀਮ ਬਖ਼ਸ਼ ਅਤੇ ਇਰਦ-ਗਿਰਦ ਦੇ ਨਵਾਬਾਂ ਨੇ ਵੀ ਉਨ੍ਹਾਂ ਦੀ ਸ਼ਖ਼ਸੀਅਤ ਅੱਗੇ ਸਿਰ ਝੁਕਾਇਆ। ਸਸਰਾਮ ਦੇ ਨਵਾਬ ਨੇ ੫੨ ਵਿਘੇ ਖਾਮ ਜਰੀਬ ਦਾ ਪੱਟਾ ਗੁਰੂ ਜੀ ਦੇ ਨਾਂ ਕੀਤਾ ਤਾਂ ਕਿ ਜ਼ਮੀਨ ਦੀ ਆਮਦਨ ਨਾਲ ਸੰਗਤ ਤੇ ਧਰਮਸ਼ਾਲਾ ਦੀ ਦੇਖ ਭਾਲ ਹੁੰਦੀ ਰਹੇ। ਇਕ ਫ਼ਰਮਾਨ ਰਾਹੀਂ ਪਟਨਾ ਸਾਹਿਬ ਦੀ ਮਹਿਸੂਲ ਚੁੰਗੀ ਉਗਰਾਹੁਣ ਦੀ ਆਗਿਆ ਵੀ ਦਿੱਤੀ। ਦੋ ਦਮੜੀ ਗੱਡਾ ਜਿਸ 'ਤੇ ਅੰਨ, ਘੀ, ਮਸਾਲਾ ਲੱਦਿਆ ਹੋਵੇ ਤੇ ਇਕ ਦਮੜੀ ਜਿਸ 'ਤੇ ਹੋਰ ਮਾਲ ਕੱਪੜੇ ਆਦਿ ਹੋਣ। ਹੋਰ ਪਿੰਡ ਚੂਰੀਆਂ ਦਾ ਸਾਰਾ ਇਲਾਕਾ ਵੀ ਗੁਰੂ

ਤੇਗ਼ ਬਹਾਦਰ ਜੀ ਦੇ ਨਾਂ ਹੀ ਕਰ ਦਿੱਤਾ ਸੀ ਤਾਂ ਕਿ ਧਰਮਸ਼ਾਲਾ ਵਿਚ ਆਏ ਗਏ ਫ਼ਕੀਰ ਸਾਧੂ ਲਈ ਜੋ ਲੰਗਰ (ਰਾਜ ਭੋਗ) ਲੱਗਾ ਹੋਇਆ ਹੈ, ਸਦਾ ਚੱਲਦਾ ਰਹੇ ਅਤੇ ਹੋਰ ਸਾਮਾਨ ਦੀ ਥੁੜ੍ਹ ਨਾ ਆਏ ਅਤੇ ਖ਼ੈਰਾਤੀ ਕੰਮ ਹੁੰਦੇ ਰਹਿਣ। ਜਿਨ੍ਹਾਂ ਲੋਕਾਂ ਨੇ ਅਨਜਾਣਪੁਣੇ ਵਿਚ ਗੁਰੂ ਜੀ ਨੂੰ ਇਕ 'ਲੁਟੇਰਾ' ਲਿਖਿਆ, ਉਨ੍ਹਾਂ ਦੀਆਂ ਅੱਖਾਂ ਇਹ ਜਾਗੀਰ ਦਾ ਦਿੱਤਾ ਜਾਣਾ, ਮਹਿਸੂਲ ਚੁੰਗੀ ਉਗਰਾਹੁਣ ਦੀ ਖੁਲ੍ਹ ਤੇ ਪੂਰੇ ਪਿੰਡ ਦਾ ਹੀ ਨਾਂ ਲਗਾ ਦੇਣਾ, ਪੜ੍ਹ ਕੇ ਖੁੱਲ੍ਹ ਜਾਣੀਆਂ ਚਾਹੀਦੀਆਂ ਹਨ।

**ਪਟਨਾ ਸਾਹਿਬ ਤੋਂ ਢਾਕਾ**

ਅਕਤੂਬਰ, ੧੬੬੬ ਨੂੰ ਗੁਰੂ ਤੇਗ਼ ਬਹਾਦਰ ਜੀ ਢਾਕਾ ਵੱਲ ਚੱਲ ਪਏ। ਭਾਈ ਮਤੀ ਦਾਸ, ਭਾਈ ਸਤੀ ਦਾਸ, ਬਾਬਾ ਗੁਰਦਿੱਤਾ ਜੀ ਅਤੇ ਕੀਰਤਨੀਏ ਆਪ ਜੀ ਦੇ ਨਾਲ ਸਨ। ਚਾਰ ਕੋਹ 'ਤੇ ਪਹਿਲਾ ਟਿਕਾਣਾ ਕੀਤਾ। ਅਗਲੇ ਦਿਨ ਫਤੂਆ ਠਹਿਰਦੇ ਹੋਏ ਬਢਗਾਂਵ ਪੁੱਜੇ। ਇਹ ਵੀ ਗੰਗਾ ਕਿਨਾਰੇ ਵਸਿਆ ਨਗਰ ਹੈ। ਗੁਰਦੁਆਰਾ ਛੋਟੀ ਸੰਗਤ ਤੇ ਬੜੀ ਸੰਗਤ ਹੈ। ਉਥੇ ਇਕ ਪੁਰਾਤਨ ਜਨਮ ਸਾਖੀ ਵੀ ਪਈ ਹੈ ਜਿਸ 'ਤੇ ਲਿਖਿਆ ਹੈ ਕਿ ਪੈੜੇ ਮੋਖੇ ਨੇ ਦੋ ਮਹੀਨੇ ਸਤਾਰਾਂ ਦਿਨ ਲਗਾ ਕੇ ਲਿਖੀ। ਉਥੇ ਸੰਗਤਾਂ ਦਰਸ਼ਨਾਂ ਲਈ ਪੁੱਜੀਆਂ। ਉਥੋਂ ਮੁੰਘੇਰ ਸ਼ਹਿਰ ਜੋ ਗੰਗਾ ਕਿਨਾਰੇ ਹੈ, ਆ ਟਿਕੇ। ਪਰਿਵਾਰ ਦਾ ਪੂਰਾ ਧਿਆਨ ਰੱਖਣ ਦਾ ਹੁਕਮਨਾਮਾ ਇਥੋਂ ਲਿਖਿਆ। ਸੰਗਤਾਂ ਨੂੰ ਪਿੱਛੇ ਭਾਈ ਦਿਆਲ ਦਾਸ ਜੀ ਦੀ ਅਗਵਾਈ ਹੇਠਾਂ ਤੁਰਨ ਦਾ ਹੁਕਮ ਵੀ ਨਾਲ-ਨਾਲ ਭੇਜ ਰਹੇ ਸਨ। ਬਹੁਤ ਵਾਰੀ ਕੇਵਲ ਭਾਈ ਦਿਆਲ ਦਾਸ ਜੀ ਨੂੰ ਭਾਈ ਕਰ ਕੇ ਵੀ ਲਿਖਿਆ ਹੈ। ਹਰ ਨਾਂ ਨਾਲ ਗੁਰੂ ਜੀ ਭਾਈ ਲਿਖਦੇ ਸਨ। ਜਿੱਥੇ ਆਪ ਜੀ ਨੇ ਟਿਕਾਣਾ ਕੀਤਾ ਉਹ ਹੁਣ **'ਪਿਪਲ ਪਾਤੀ ਪਕੀ ਸੰਗਤ ਮੁੰਘੇਰ'**[1] ਕਰਕੇ ਜਾਣੀ ਜਾਂਦੀ ਹੈ। ਬਾਵਾ ਪ੍ਰਦੇਸੀ ਰਾਮ ਨੇ ਸਿੱਖੀ ਧਾਰੀ, ਕਈ ਬ੍ਰਾਹਮਣ ਸਿੱਖੀ ਦਾਇਰੇ ਵਿਚ ਆਏ।

ਉਥੋਂ ਸਾਹਿਬ ਗੰਜ, ਭਾਗਲਪੁਰ ਹੁੰਦੇ ਰਾਜ ਮਹੱਲ ਬਾਹਰੋਂ ਹੀ ਦੀਵਾਨ ਲਗਾ ਕੇ ਚਲੇ ਗਏ। ਕਾਰਨ ਇਹ ਸੀ ਕਿ ਗੁਰੂ ਜੀ ਨੂੰ ਇਹ ਪਤਾ ਲੱਗਾ ਕਿ ਉਨ੍ਹਾਂ ਦੀ ਆਓ-ਭਗਤ ਲਈ ਮਾਇਆ ਇਕੱਠੀ ਕੀਤੀ ਜਾ ਰਹੀ ਹੈ। ਗੁਰੂ ਜੀ ਅਜਿਹਾ ਚੰਗਾ ਨਹੀਂ ਸਮਝਦੇ ਸਨ। ਉਹ ਤਾਂ ਸਿੱਖਾਂ ਦੀ ਸ਼ਰਧਾ ਪੂਰਨ ਆ ਰਹੇ ਸਨ ਨਾ ਕਿ ਪੂਜਾ ਇਕੱਠੀ ਕਰਨ। ਰਾਜ ਮਹੱਲ ਦੀ ਸੰਗਤ ਨੇ ਬਹੁਤ ਅਫ਼ਸੋਸ ਕੀਤਾ ਅਤੇ ਬਾਹਰ ਹੀ ਦਰਸ਼ਨਾਂ ਨੂੰ ਆਏ। ਨਗਰ ਵਿਚ ਗੁਰੂ ਜੀ ਨਾ ਗਏ :

**'ਨਹੀ ਗੁਰ ਨਗਰ ਗਏ ਗੁਰ ਅੰਤਰਜਾਮੀ।**
**ਤਹਾਂ ਪੂਜਾ ਇਕਤ੍ਰ ਕਰਨ ਸਿਖ ਲਾਗੇ।**
**ਨਹੀ ਪਹੁਚੇ ਤੁਰਤ ਮਾਇਆ ਰਸ ਪਾਗੇ।**
**ਤਿਨ ਕੋ ਤਜ ਪ੍ਰਭ ਆਗੇ ਗਏ।'**

ਉਥੋਂ ਮਹਿਲ ਗਾਉਂ, ਕੁੰਤਲ ਨਗਰ, ਮਾਲਦਾ ਪੁੱਜੇ। ਮਾਲਦਾ ਹੀਰਿਆਂ ਦੇ ਵਪਾਰ

1. ਗੰਗਾ ਕਿਨਾਰੇ 'ਜੁਗੇ ਸਰ' ਨਾਂ ਦਾ ਗੁਰਦੁਆਰਾ ਹੈ ਜਿਸ ਨੂੰ 'ਬੜੀ ਸੰਗਤ ਚੌਕੀ ਸਾਹਿਬ' ਕਹਿੰਦੇ ਹਨ। ਇਸ ਪੱਥਰ ਦੀ ਚੌਕੀ (ਸਿਲਾ) 'ਤੇ ਬੈਠ ਹੀ ਇਸ਼ਨਾਨ ਕੀਤਾ ਸੀ। ਦਰਭੰਗਾ ਦੇ ਰਾਜੇ ਨੇ ਇਸ ਗੁਰਦੁਆਰੇ ਦੇ ਨਾਂ 15 ਹਜ਼ਾਰ ਬਿਘੇ ਜ਼ਮੀਨ ਲਵਾਈ ਸੀ।

ਦੀ ਮੰਡੀ ਸੀ ਅਤੇ ਸੂਫ਼ੀਆਂ ਦਾ ਕੇਂਦਰ। ਸਿੱਖ ਵਪਾਰੀਆਂ ਨੇ ਹੀਰੇ ਤੇ ਜਵਾਹਰਾਤ ਗੁਰੂ ਚਰਨਾਂ ਵਿਚ ਭੇਟ ਕੀਤੇ। ਉਥੋਂ ਨਲਹਟੀ ਤੇ ਫਿਰ ਮਕਸੂਦਪੁਰਾ, ਜਿਸ ਨੂੰ ਹੁਣ ਮੁਰਸ਼ਦਾਬਾਦ ਕਹਿੰਦੇ ਹਨ, ਗੁਰੂ ਜੀ ਨੇ ਪੜਾਅ ਕੀਤਾ। ਰੇਸ਼ਮ ਬੁਣੇ ਸਿੱਖਾਂ ਦੇ ਮੁਹੱਲੇ ਟਿਕੇ। ਕਿਰਤੀ ਸਿੱਖਾਂ ਨੇ ਸ਼ਰਧਾ ਦੇ ਪੂਰਨੇ ਪਾਏ। ਸਭ ਇਲਾਕਾ ਦਰਸ਼ਨਾਂ ਨੂੰ ਆਇਆ। ਪੰਜ ਦਿਨ ਗੁਰੂ ਜੀ ਉਥੇ ਟਿਕੇ। ਗੁਰੂ ਜੀ ਨਾਲ ਸੰਗਤਾਂ ਦੀ ਗਿਣਤੀ ਵੱਧ ਰਹੀ ਸੀ, ਪਰ ਸਿੱਖਾਂ ਰਲ ਕੇ ਬਹੁਤ ਸੇਵਾ ਕੀਤੀ।

ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ ਕਿ ਜਦ ਗੁਰੂ ਜੀ ਮਾਲਦਾ ਪੁੱਜੇ ਤਾਂ ਇਹ ਦੇਖ ਹੈਰਾਨ ਹੋਏ ਕਿ ਅਜੇ ਵੀ ਲੋਕ ਕਬਰ ਪੂਜਦੇ ਹਨ। ਪੰਡੂਏ ਗਾਵ ਕਿਸੇ ਮਖਦੂਮ ਦੀ ਕਬਰ ਦੀ ਪੂਜਾ ਹੁੰਦੀ ਸੀ ਤੇ ਪਿੱਛੇ ਲੱਗ ਕਈ ਸਿੱਖ ਵੀ ਮੇਲੇ 'ਤੇ ਜਾਂਦੇ ਸਨ। ਆਪ ਜੀ ਨੇ ਵਰਜਿਆ ਅਤੇ ਕਬਰ ਦੀ ਮੰਨਤ ਆਦਿ ਨੂੰ ਸਿੱਖੀ ਦੇ ਵਿਰੁੱਧ ਕਿਹਾ। ਉਥੇ ਇਕ ਹਲਵਾਈ ਸਿੱਖ ਨੇ ਸਾਰੀ ਸੰਗਤ ਦੀ ਸੇਵਾ ਕੀਤੀ।

ਢਾਕਾ—ਮਾਲਦਾ ਤੋਂ ਢਾਕਾ ਦਾ ਪੈਂਡਾ ਜੋ ੨੫੦ ਕੁ ਮੀਲ ਦਾ ਸੀ, ਕੁਝ ਦਿਨਾਂ ਵਿਚ ਤੈਅ ਕਰ ੧੬੬੭ ਈ: ਦੀ ਮਾਰਚ ਨੂੰ ਢਾਕਾ ਪੁੱਜੇ। ਰਾਹ ਵਿਚ ਗੁਪਾਲਪੁਰ, ਪਬਨਾ, ਗੋਡਾਗਰੀ ਅਤੇ ਹੋਰ ਥਾਵਾਂ 'ਤੇ ਸੰਗਤਾਂ ਨੂੰ ਨਿਹਾਲ ਕਰਦੇ ਗਏ।

ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਵੇਲੇ ਢਾਕਾ ਵਿਖੇ ਸੰਗਤ ਕਾਇਮ ਕਰ ਦਿੱਤੀ ਸੀ। ਉਥੇ ਹੀ ਨੂਰਨਿੱਸਾ ਨੂੰ ਜੀਅ ਦਾਨ ਦਿੱਤਾ ਸੀ। ਜਿੱਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ ਉਹ ਧੰਨ ਮੰਡੀ ਰੇਅਰ ਬਾਜ਼ਾਰ ਵਿਚ ਹੈ। ਉਥੇ ਹੀ ਗੁਰਦੁਆਰਾ ਹੈ, ਜਿਸ ਨੂੰ ਹੁਣ ਨਵੇਂ ਸਿਰਿਓਂ ਉਸਾਰਿਆ ਜਾ ਰਿਹਾ ਹੈ। ਗੁਰੂ ਅਮਰਦਾਸ ਜੀ ਨੇ ਜਦ ੨੨ ਪ੍ਰਚਾਰ ਮੰਜੀਆਂ ਕਾਇਮ ਕੀਤੀਆਂ ਸਨ ਤਾਂ ਇਥੇ ਵੀ ਇਕ ਮੰਜੀ ਕਾਇਮ ਕੀਤੀ ਸੀ। ਗੁਰੂ ਹਰਿਗੋਬਿੰਦ ਜੀ ਵੇਲੇ ਭਾਈ ਅਲਮਸਤ ਜਹਾਂਗੀਰਾਬਾਦ[1] ਆਏ ਸਨ ਅਤੇ ਪ੍ਰਚਾਰ ਕੇਂਦਰ ਬਣਾ ਕੇ ਭਾਈ ਨੱਥਾ ਜੀ ਨੂੰ ਪ੍ਰਚਾਰ ਦਾ ਕਾਰਜ ਸੌਂਪ ਗਏ ਸਨ। ਹੁਣ ਗੁਰੂ ਤੇਗ਼ ਬਹਾਦਰ ਜੀ ਵੇਲੇ ਭਾਈ ਨੱਥਾ ਜੀ ਖੜਕੇ ਦੜਕੇ ਨਾਲ ਪ੍ਰਚਾਰ ਕਰ ਰਹੇ ਸਨ। ਭਾਈ ਬੁਲਾਕੀ ਦਾਸ ਅਤੇ ਉਨ੍ਹਾਂ ਦੀ ਮਾਂ ਨਿੱਤ ਸੰਗਤ ਵਿਚ ਗੁਰੂ ਜੱਸ ਗਾ, ਗੁਰੂ ਚਰਨਾਂ ਨਾਲ ਸੰਗਤਾਂ ਨੂੰ ਜੋੜੀ ਰੱਖਦੇ ਸਨ। ਗੁਰੂ ਖ਼ਜ਼ਾਨੇ ਲਈ ਭੇਟਾ ਭੇਜ ਅਤੇ ਭਿਜਵਾ ਕੇ ਖ਼ੁਸ਼ੀਆਂ ਲੈਂਦੇ ਸਨ। ਜਦ ਪਟਨਾ ਸਾਹਿਬ ਤੋਂ ਗੁਰੂ ਗੋਬਿੰਦ (ਸਿੰਘ) ਜੀ ਨੇ ਪੰਜਾਬ ਜਾਣਾ ਸੀ ਤਾਂ ਸੋਨੇ ਦੀ ਪਾਲਕੀ ਢਾਕਾ ਦੀ ਸੰਗਤ ਨੇ ਹੀ ਭੇਜੀ ਸੀ। ਫਿਰ ਜਦ ਅਨੰਦਪੁਰ ਜੰਗਾਂ ਸ਼ੁਰੂ ਹੋ ਗਈਆਂ ਤਾਂ ਇਹ ਢਾਕਾ ਸੀ, ਜੋ ਜੰਗੀ ਹਾਥੀ ਅਤੇ ਹੋਰ ਜੰਗੀ ਸਾਮਾਨ ਭੇਜਦਾ ਰਿਹਾ। ਗੁਰੂ ਤੇਗ਼ ਬਹਾਦਰ ਜੀ ਦੇ ਢਾਕਾ ਦੀ ਸੰਗਤ ਨੂੰ ਲਿਖੇ ਹੁਕਮਨਾਮਿਆਂ ਵਿਚ ਭਾਈ ਭਾਗ ਮਲ, ਭਾਈ ਛਬੀਲ ਦਾਸ, ਸਾਧੜੀ ਮੱਲ ਦਾ ਵੀ ਜ਼ਿਕਰ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਈ ਹੁਕਮਨਾਮੇ ਇਥੋਂ ਦੀ ਸੰਗਤ ਦੇ ਨਾਮ ਲਿਖੇ।

ਸੰਗਤ ਗੁਰੂ ਦਰਸ਼ਨਾਂ ਦੀ ਉਡੀਕ ਵਿਚ ਰੋਜ਼ ਹੀ ਗੁਰੂ ਜੀ ਦਾ ਪੁੱਜਣਾ ਸੁਣਦੀ ਰਹਿੰਦੀ ਸੀ। ਮੇਵੜੇ ਉਨ੍ਹਾਂ ਦੇ ਪੁੱਜਣ ਦੀ ਸਰੋਤ ਦਿੰਦੇ ਰਹਿੰਦੇ ਸਨ।

---

1. ਢਾਕਾ ਨੂੰ ਉਸ ਸਮੇਂ ਜਹਾਂਗੀਰਾਬਾਦ ਹੀ ਕਿਹਾ ਜਾਂਦਾ ਸੀ।

ਇਮ ਕੇਤਕ ਦਿਨ ਮਹਿ ਗੁਸਾਈ।
ਢਾਕੇ ਪਹੁਚੇ ਦਲ ਸਮੁਦਾਈ।
ਢਾਕੇ ਨਗਰ ਮਝਾਰ ਮਸੰਦਾ।
ਬਸਹਿ ਬੁਲਾਕੀ ਦਾਸ ਬਿਲੰਦਾ।

ਭਾਈ ਬੁਲਾਕੀ ਦਾਸ ਨੇ ਟਿਕਾਣਾ ਸੰਗਤ ਟੋਲਾ ਵਿਚ ਕਰਵਾਇਆ।

ਭਾਈ ਨੱਥਾ ਜੀ ਬਾਰੇ ਇਹ ਪ੍ਰਸਿੱਧ ਸੀ ਕਿ ਉਹ ਕੁਝ ਖਰ੍ਹਵਾ ਬੋਲਦੇ ਅਤੇ ਪ੍ਰਚਾਰ ਨਿਝੱਕ ਹੋ ਕੇ ਕਰਦੇ ਸਨ। ਗੱਲ ਅਸਲ ਵਿਚ ਇਹ ਸੀ ਕਿ ਉਹ ਜੇ ਰਤਾ ਵੀ ਕੋਈ ਮਨਮਤ, ਕੁਰੀਤੀ ਜਾਂ ਅਜਿਹਾ ਕਰਮ ਦੇਖਦੇ, ਜੋ ਗੁਰੂ ਦਰ ਤੋਂ ਸੰਗਤਾਂ ਨੂੰ ਦੂਰ ਲੈ ਜਾਂਦਾ ਹੈ ਤਾਂ ਬਹੁਤ ਗੁਸੇ ਹੁੰਦੇ। ਗਾਲ੍ਹਾਂ ਤਕ ਕੱਢਣ ਲੱਗ ਪੈਂਦੇ। ਜਦ ਗੁਰੂ ਜੀ ਢਾਕਾ ਪੁੱਜੇ ਤਾਂ ਕੁਝ ਲੋਕਾਂ ਨੇ ਉਨ੍ਹਾਂ ਦੇ ਇਸ ਕੌੜੇ ਸੁਭਾਅ ਦੀ ਸ਼ਿਕਾਇਤ ਕੀਤੀ। ਮਹਾਰਾਜ ਜੀ ਨੇ ਸੰਗਤ ਨੂੰ ਸਮਝਾਇਆ ਕਿ ਭਾਈ ਨੱਥਾ ਜੀ ਦਾ ਹਿਰਦਾ ਸ਼ੀਸ਼ੇ ਵਾਂਗ ਸਾਫ਼ ਹੈ। ਉਸ ਦੀਆਂ ਬਾਹਰਲੀਆਂ ਗਾਲ੍ਹਾਂ ਵੀ ਸੁਧਾਰਨ ਹਿੱਤ ਹੀ ਹਨ, ਪਰ ਫਿਰ ਵੀ ਸੰਗਤ ਦੀ ਤਸੱਲੀ ਕਰਾਉਣ ਲਈ ਉਨ੍ਹਾਂ ਭਾਈ ਨੱਥਾ ਜੀ ਕੋਲੋਂ ਪੁੱਛਿਆ ਕਿ ਉਹ ਪ੍ਰਚਾਰ ਕਰਦੇ-ਕਰਦੇ ਗਾਲ੍ਹੀਆਂ ਕਿਉਂ ਕੱਢਣ ਲੱਗ ਪੈਂਦੇ ਹਨ ? ਬਣੇ ਸੁਭਾਅ ਅਨੁਸਾਰ ਗੁਰੂ ਜੀ ਸਾਹਮਣੇ ਹੀ ਵੱਡੀ ਸਾਰੀ ਗਾਲ੍ਹ ਕੱਢ ਕੇ ਉਹ ਕਹਿਣ ਲੱਗੇ, 'ਕੌਣ ਹੈ, ਇਹ ਕਹਿੰਦਾ!' 'ਵੱਡੀ ਸਾਰੀ ਗਾਲ੍ਹ' ਸੁਣ ਮਹਾਰਾਜ ਜੀ ਬਹੁਤ ਹੱਸੇ। ਸੰਗਤਾਂ ਨੂੰ ਦੱਸਿਆ, ਨੱਥਾ ਜੀ ਨਾਮ ਰੱਤੇ ਹਨ। ਜੇ ਇਹ ਗਾਲ੍ਹ ਵੀ ਕੱਢਣ ਤਾਂ ਦਇਆ ਹੀ ਸਮਝੋ। ਹਿਰਦਾ ਸ਼ੁੱਧ ਹੈ, ਵੈਰ ਨਹੀਂ। ਇਹ ਛੱਲ ਰਹਿਤ, ਸਿੱਧਾ ਫ਼ਕੀਰ ਹੈ।

ਮਹਿਮਾ ਪ੍ਰਕਾਸ਼ ਦੇ ਸ਼ਬਦਾਂ ਵਿਚ:

"ਬਹੁ ਹੱਸੇ ਦਿਆਲ ਸਿਖਨ ਸਮਝਾਇਆ।
ਨਥੇ ਕੀ ਗਾਲ੍ਹ ਜਾਨੋ ਤੁਮ ਦਾਇਆ।
ਇਹ ਹਿਰਦੇ ਸੁੱਧ ਬੈਰ ਨਹੀਂ ਜਾਨੇ।
ਮੇਰਾ ਬਚਨ ਸਤ ਕਰ ਮਾਨੇ ॥੧੨॥
ਇਹ ਸੂਧਾ ਫ਼ਕੀਰ ਸੂਧੀ ਕਹੇ ਬਾਤ।
ਇਹ ਅੰਗੀ ਸੂਧੇ ਮਾਰਗ ਜਾਤ।"

*(ਸਾਖੀ ੧੫)*

ਮਸੰਦ ਬੁਲਾਕੀ ਦਾਸ ਪ੍ਰਚਾਰ ਕਰਕੇ ਸਿੱਖੀ ਦ੍ਰਿੜ੍ਹਾ ਰਿਹਾ ਸੀ। ਉਸ ਦੀ ਮਾਂ, ਜੋ

**ਗੁਰੂ ਜੀ ਨੇ ਆਪਣੀ ਤਸਵੀਰ ਆਪ ਬਣਾਈ**

ਸ਼ਰਧਾ ਦੀ ਹੀ ਮੂਰਤ ਸੀ, ਉਡੀਕ ਵਿਚ ਹੀ ਬੈਠੀ ਸੀ ਕਿ ਕਦ ਗੁਰੂ ਤੇਗ ਬਹਾਦਰ ਜੀ ਆਵਣ ਅਤੇ ਜੋ ਸਿੰਘਾਸਨ ਉਨ੍ਹਾਂ ਬਣਾ ਵਿਛਾਇਆ ਹੋਇਆ ਹੈ ਉਸ 'ਤੇ ਚਰਨ ਰੱਖ ਚਿਰਾਂ ਦੀ ਆਸ ਪੂਰੀ ਕਰਨ। ਮਾਤਾ ਜੀ ਨੇ ਹੱਥੀਂ ਸੂਤ ਕੱਤ ਕੇ ਮਹੀਨ ਬਸਤਰ ਬਣਾਏ ਸਨ ਕਿ ਗੁਰੂ ਜੀ ਨੂੰ ਸਾਹਮਣੇ ਪਹਿਨਾ ਖ਼ੁਸ਼ੀਆਂ ਲਵੇਗੀ। ਗੁਰੂ ਜੀ ਨੇ ਉਨ੍ਹਾਂ ਦੀ ਸ਼ਰਧਾ ਪੂਰੀ ਕੀਤੀ। ਸਿੰਘਾਸਨ 'ਤੇ ਬੈਠੇ, ਬਸਤਰ ਪਹਿਨੇ। ਮਹਾਰਾਜ ਨੇ ਇਹ ਵੀ ਕਿਹਾ ਕਿ ਤੁਹਾਡੇ ਖਿੱਚੇ ਹੋਏ ਹੀ ਇਧਰ ਆਏ ਹਾਂ। ਤੇਰੇ ਪ੍ਰੇਮ

ਤੇ ਨੇਮ ਦੀ ਸੋਅ ਸੁਣਦੇ ਰਹੇ ਹਾਂ। ਮਾਤਾ ਜੀ ਨੇ ਬੇਨਤੀ ਕੀਤੀ ਕਿ ਇਕ ਹੀ ਇੱਛਾ ਹੈ ਕਿ ਸਦਾ ਦਰਸ਼ਨ ਹੁੰਦੇ ਰਹਿਣ। ਮਹਾਰਾਜ ਨੇ ਕਿਹਾ ਐਸਾ ਹੀ ਹੋਵੇਗਾ। ਫਿਰ ਕਿਹਾ ਮੁਕਤੀ ਦਾ ਰਾਹ ਅੰਦਰ ਹੀ ਹੈ, ਬਾਹਰ ਨਹੀਂ, ਮਨ ਹੀ ਭਟਕਦਾ ਹੈ। ਰੋਜ਼ ਮਨ ਨੂੰ ਸਮਝਾਈਦਾ ਹੈ, ਪਰ ਫਿਰ ਵੀ ਇਹ ਨੱਸ-ਨੱਸ ਜਾਂਦਾ ਹੈ। ਦੁਨੀਆਂ ਤੋਂ ਉੱਚਾ ਹੋਣਾ ਹੀ ਉਸ ਨੂੰ ਪਾਉਣਾ ਹੈ। ਗਉੜੀ ਰਾਗ ਵਿਚ ਸ਼ਬਦ ਉਚਾਰਦੇ ਫ਼ਰਮਾਇਆ:

"ਕੋਊ ਮਾਈ ਭੂਲਿਓ ਮਨੁ ਸਮਝਾਵੈ ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ
ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥
ਦੁਰਲਭ ਦੇਹ ਪਾਇ ਮਾਨਸ ਕੀ,
ਬਿਰਥਾ ਜਨਮ ਸਿਰਾਵੈ।
... ... ...
ਨਾਨਕ ਮੁਕਤਿ ਤਾਹਿ ਤੁਮ ਮਾਨਹੁ
ਜਿਹ ਘਟਿ ਰਾਮੁ ਸਮਾਵੈ" ॥੨॥੬॥

ਪਰ ਮਾਤਾ ਜੀ ਨੇ ਇਹ ਵੀ ਇੱਛਾ ਪ੍ਰਗਟ ਕੀਤੀ ਕਿ ਉਨ੍ਹਾਂ ਦੀ ਤਸਵੀਰ ਕਲਾਕਾਰਾਂ ਕੋਲੋਂ ਬਣਵਾ ਕੇ ਕੋਲ ਰੱਖਣੀ ਹੈ। ਗੁਰੂ ਜੀ ਨੇ ਬਹੁਤੇਰਾ ਕਿਹਾ ਕਿ ਤਸਵੀਰ ਸ਼ਬਦ ਦਾ ਬਦਲ ਨਹੀਂ ਹੈ, ਪਰ ਉਹ ਇਹ ਹੀ ਕਹੀ ਜਾਏ:

"ਦਰਸ਼ਨ ਜਬ ਦੇਖਾ ਚਹੇ,
ਮੂਰਤ ਦੇਖੋਂ ਜਾਇ।"

ਮਹਾਰਾਜ ਨੇ ਸ਼ਰਧਾ ਵਿਚ ਭਿੱਜੀ ਮਾਈ ਨੂੰ ਆਗਿਆ ਦੇ ਦਿੱਤੀ ਕਿ ਉਹ ਤਸਵੀਰ ਬਣਵਾ ਲਏ। ਬੁਲਾਕੀ ਦਾਸ ਜੀ ਦਾ ਬਹੁਤ ਰਸੂਖ ਸੀ ਅਤੇ ਗੁਰੂ ਜੀ ਦਾ ਆਉਣਾ ਸੁਣ ਨਵਾਬ ਸ਼ਾਇਸਤਾ ਖ਼ਾਨ ਵੀ ਦਰਸ਼ਨ ਕਰ ਚੁੱਕਾ ਸੀ। ਸ਼ਾਇਸਤਾ ਖ਼ਾਨ ਨੇ ਆਪ ਵੱਡਾ ਸਿਆਣਾ ਪ੍ਰਸਿੱਧ ਕਲਾਕਾਰ ਭੇਜਿਆ ਕਿ ਮਹਾਰਾਜ ਦੀ ਮੂਰਤ ਉਤਾਰ ਲਵੇ। ਕਲਾਕਾਰ ਆਇਆ। ਉਸ ਤਸਵੀਰ ਬਣਾਉਣੀ ਅਰੰਭੀ। ਉਸ ਨੇ ਬਾਕੀ ਸਭ ਅੰਗ ਚਰਨ, ਜੁੱਸਾ, ਬਾਹਾਂ, ਹਸਤ ਕਮਲ, ਬਸਤਰ ਤਾਂ ਬਣਾ ਲਏ ਪਰ ਜਦ ਚਿਹਰੇ ਵੱਲ ਦੇਖੇ ਤਾਂ ਕਲਮ ਨਾ ਉੱਠੇ। ਜਲਾਲ ਦੀ ਤਾਬ ਨਾ ਲਿਆ ਸਕੇ। ਉਸ ਬੜੇ ਜਤਨ ਕੀਤੇ ਪਰ ਕਲਮ ਹੱਥੋਂ ਡਿੱਗ-ਡਿੱਗ ਜਾਏ। ਕਈ ਦਿਨ ਜਦ ਇਸ ਤਰ੍ਹਾਂ ਹੀ ਹੁੰਦਾ ਰਿਹਾ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਉਸ ਦੇ ਹੱਥੋਂ ਕਲਮ (ਬੁਰਸ਼) ਲੈ ਲਈ ਅਤੇ ਆਪਣਾ ਚਿਹਰਾ ਆਪ ਬਣਾ ਦਿੱਤਾ। ਸ਼ਾਇਦ ਕਿਸੇ ਪੈਗੰਬਰ ਦੀ ਇਹ ਪਹਿਲੀ ਸੈੱਲਫ਼ ਪੋਰਟਰੇਟ ਹੈ। ਫਿਰ ਉਹ ਤਸਵੀਰ ਗੁਰੂ ਜੀ ਨੇ ਮਾਈ ਨੂੰ ਦੇ ਦਿੱਤੀ। ਮਹਿਮਾ ਪ੍ਰਕਾਸ਼ ਦੇ ਪੂਰਨ ਸ਼ਬਦ ਇਹ ਹਨ:

"ਬੜਾ ਲਿਖਾਰੀ ਲਿਆਈ ਮਾਈ।
ਸਤਿਗੁਰ ਹਜ਼ੂਰ ਤਸਵੀਰ ਲਿਖਾਈ।
ਸਗਲ ਅੰਗ ਬਸਤ੍ਰ ਸੁਭ ਲਿਖਾ।
ਮੁਖ ਕਮਲ ਪ੍ਰਭਾ ਨਹੀਂ ਲਿਖ ਸਕਾ।[1]

1. ਮਹਾਰਾਜ ਦੇ ਜਲਾਲ ਭਰੇ ਚਿਹਰੇ ਵੱਲ ਉਹ ਦੇਖ ਹੀ ਨਾ ਸਕਿਆ।

ਦੇਖ ਦਿਆਲ ਕਲਮ ਹਥ ਲੀਨਾ।
ਨਿਜ ਹਾਥ ਸੁਧਾਰ ਸੰਪੂਰਨ ਕੀਨਾ।
ਤਬ ਮਾਈ ਕੋ ਮੂਰਤ ਪ੍ਰਭ ਦੀਨਾ। ੧੨ ।

ਇਸ ਤਸਵੀਰ ਦੀ ਹੋਰ ਕਰਾਮਾਤ ਇਹ ਹੈ ਕਿ ਜਿੱਥੇ (ਭਾਵ ਚਿਹਰੇ) 'ਤੇ ਮਹਾਰਾਜ ਦੇ ਬੁਰਸ਼ਾਂ ਦੀ ਛੂਹ ਲੱਗੀ ਹੈ, ਉਹ ਤਾਂ ਉਸ ਤਰ੍ਹਾਂ ਹੁਣ ਵੀ ਚਮਕ ਰਹੀ ਹੈ ਪਰ ਬਾਕੀ ਸਭ ਬਸਤਰ ਤੇ ਜੁੱਸਾ ਸਮੇਂ ਦੇ ਗੇੜ ਵਿਚ ਫਿੱਕਾ ਤੇ ਮਿਟ ਵੀ ਗਿਆ ਹੈ।[1]

**ਹਰਿ ਬਿਨੁ ਤੇਰੋ ਕੋ ਨਾ ਸਹਾਈ**

ਢਾਕਾ ਵਿਖੇ ਹੀ ਇਕ ਧਨਾਢ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਭੇਟਾ ਰੱਖ ਜਦ ਸਿਰ ਝੁਕਾਇਆ ਤਾਂ ਗੁਰੂ ਜੀ ਨੇ ਕਿਹਾ: "ਤੈਨੂੰ ਕੀ ਚਿੰਤਾ ਖਾਈ ਜਾ ਰਹੀ ਹੈ।" ਉਸ ਕਿਹਾ: "ਮਹਾਰਾਜ ! ਸਭ ਕੁਝ ਕੋਲ ਹੈ, ਪਰ ਇਹ ਚਿੰਤਾ ਪਿੱਛਾ ਨਹੀਂ ਛੱਡਦੀ ਕਿ ਜੇ ਇਹ ਧਨ ਨਾ ਰਿਹਾ ਤਾਂ ਫਿਰ ਕੀ ਕਰਾਂਗਾ। ਹੇ ਗੁਰੂ ਪਾਤਸ਼ਾਹ ! ਦਾਤ ਬਖ਼ਸ਼ੋ ਕਿ ਸਦਾ ਪ੍ਰਸੰਨ ਰਹਾਂ।" ਨੌਵੇਂ ਪਾਤਸ਼ਾਹ ਨੇ ਫ਼ਰਮਾਇਆ:

**ਤੂੰ ਸੁੱਖ ਲੋਚਦਾ ਹੈਂ ਪਰ ਗ਼ਲਤੀ ਨਾਲ ਸੁੱਖਾਂ ਦੀ ਖਾਨ ਨੂੰ ਦੁਨੀਆਂ ਦੇ ਪਦਾਰਥ ਮਿੱਥ ਲਏ ਹਨ।** ਹਰ ਵਕਤ ਭੈ ਬਣਿਆ ਰਹਿੰਦਾ ਹੈ ਕਿ ਇਹ ਪਦਾਰਥ ਰਹਿਣੇ ਨਹੀਂ। ਸੋ ਇਹ ਚਿੰਤਾ ਦਾ ਘਰ ਪਦਾਰਥ ਨਹੀਂ, ਭੈ ਹੈ, ਭੈ ਵੀ ਨਿਰਮੂਲ। ਜੋ ਪਦਾਰਥ ਤੇਰੇ ਚਾਕਰ ਹੋਣੇ ਚਾਹੀਦੇ ਹਨ, ਉਨ੍ਹਾਂ ਦਾ ਤੂੰ ਚਾਕਰ ਹੋ ਰਿਹਾ ਹੈਂ, ਸੋ ਤੂੰ ਉਨ੍ਹਾਂ ਦਾ ਮਾਲਕ ਬਣ। ਇਹ ਸਭ ਨਾਸ਼ਵੰਤ ਹਨ ਤੇ ਨਾਸ਼ਵੰਤ ਵਸਤੂ ਵੀ ਕਦੇ ਕੋਈ ਸਦੀਵੀ ਸੁੱਖ ਦੇ ਸਕਦੀ ਹੈ ? ਜਿਸ ਨਾਲ ਨਹੀਂ ਨਿੱਭਣਾ ਉਸ ਨਾਲ ਚਿੱਤ ਨਹੀਂ ਲਗਾਉਣਾ ਚਾਹੀਦਾ। ਇਹ ਪਦਾਰਥ ਸੁਪਨੇ ਨਿਆਈਂ ਹਨ ਅਤੇ ਸੁਪਨੇ ਸੇਤੀ ਚਿੱਤ ਮੂਰਖ ਹੀ ਲਗਾਂਦਾ ਹੈ। ਸਾਰੰਗ ਰਾਗ ਦੇ ਸ਼ਬਦ ਵਿਚ ਇਹ ਬਚਨ ਕੀਤੇ:

ਹਰਿ ਬਿਨੁ ਤੇਰੋ ਕੋ ਨਾ ਸਹਾਈ ॥
ਕਾ ਕੀ ਮਾਤ ਪਿਤਾ ਸੁਤ ਬਨਿਤਾ
ਕੋ ਕਾਹੂ ਕੋ ਭਾਈ ॥੧॥ ਰਹਾਉ ॥
ਧਨ ਧਰਨੀ ਅਰੁ ਸੰਪਤਿ ਸਗਰੀ
ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ
ਕਹਾ ਤਾਹਿ ਲਪਟਾਈ ॥੧॥
ਦੀਨ ਦਇਆਲ ਸਦਾ ਦੁਖ ਭੰਜਨ
ਤਾ ਸਿਉ ਰੁਚਿ ਨ ਬਢਾਈ ॥
ਨਾਨਕੁ ਕਹਤੁ ਜਗਤੁ ਸਭ ਮਿਥਿਆ
ਜਿਉ ਸੁਪਨਾ ਰੈਨਾਈ ॥੨॥੧॥

*(ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੧)*

1. ਇਹ ਤਸਵੀਰ ਹੁਣ ਕਲਕੱਤਾ ਦੇ ਵਿਕਟੋਰੀਆ ਅਜਾਇਬ-ਘਰ ਵਿਚ ਸੁਰੱਖਿਅਤ ਪਈ ਹੈ।

ਗੁਰੂ ਜੀ ਦਾ ਉਥੇ ਹੋਣਾ ਸੁਣ ਕੇ ਇਰਦ-ਗਿਰਦ ਦੀਆਂ ਸੰਗਤਾਂ ਨੇ ਵਹੀਰਾਂ ਹੀ ਪਾ ਦਿੱਤੀਆਂ। ਸੰਗਤਾਂ ਦਾ ਪ੍ਰੇਮ, ਸੇਵਾ, ਸ਼ਰਧਾ ਅਤੇ ਸਿੱਖੀ ਪਿਆਰ ਦੇਖ ਕੇ ਮਹਾਰਾਜ ਦੇ ਮੁੱਖ ਤੋਂ ਸੁਭਾਵਕ ਹੀ ਬਚਨ ਨਿਕਲਿਆ : **'ਮਮ ਸਿੱਖੀ ਕਾ ਕੋਠਾ ਢਾਕਾ'** ਜਿਸ ਦੇ ਪ੍ਰੇਮ ਵੱਸ ਬਸ ਮੈਂ ਖਿੱਚਿਆ ਆਇਆ ਅਤੇ ਹੁਣ ਟਿਕ ਰਿਹਾ ਹਾਂ। ਇਥੇ ਆਪ ਜੀ ਇਕ ਸਾਲ ਦੇ ਕਰੀਬ ਟਿਕੇ। ਉਥੇ ਹੀ 'ਸੰਗਤ ਟੋਲਾ' ਨਾਂ ਦਾ ਗੁਰਦੁਆਰਾ ਉਸਾਰਿਆ ਗਿਆ। ਨਵਾਬ ਸ਼ਾਇਸਤਾ ਖ਼ਾਨ ਨੇ ਜਾਗੀਰ ਵੀ ਗੁਰਦੁਆਰੇ ਦੇ ਨਾਂ ਲਗਾਈ।

**ਮਮ ਸਿੱਖੀ ਕਾ ਕੋਠਾ ਢਾਕਾ**

ਗੁਰੂ ਤੇਗ਼ ਬਹਾਦਰ ਜੀ ਢਾਕਾ ਵਿਖੇ ਹੀ ਬਿਸਰਾਮ ਕਰ ਰਹੇ ਸਨ ਕਿ ਉਨ੍ਹਾਂ ਪਾਸ ਭਾਈ ਮੇਹਰ ਚੰਦ ਅਤੇ ਭਾਈ ਕਲਯਾਨ ਚੰਦ ਜੀ ਖ਼ਬਰ ਲੈ ਕੇ ਪੁੱਜੇ ਕਿ ਪੋਹ ਸੁਦੀ ਸਪਤਮੀ ੧੭੨੩ ਬਿਕ੍ਰਮੀ (ਦਸੰਬਰ ੨੨, ੧੬੬੬ ਈ:) ਨੂੰ ਉਨ੍ਹਾਂ ਦੇ ਗ੍ਰਿਹਿ ਵਿਖੇ ਬਾਲਕ (ਗੁਰੂ) ਦਾ ਜਨਮ ਹੋਇਆ ਹੈ। ਖ਼ਬਰ ਪੁੱਜਦੇ ਸਾਰ ਆਪ ਜੀ ਨੇ ਬਾਲਕ ਦਾ ਨਾਂ ਗੋਬਿੰਦ ਦਾਸ ਰੱਖਿਆ ਅਤੇ ਫ਼ਰਮਾਇਆ ਕਿ ਦੁਸ਼ਟ ਦਮਨ ਗੁਰੂ ਦੇਸ਼ ਦਾ ਸੰਕਟ ਹਰੇਗਾ। ਪਟਨਾ ਦੀ ਸੰਗਤ ਨੂੰ ਹੁਕਮਨਾਮੇ ਭੇਜੇ ਅਤੇ ਆਪ ਗੁਰੂ ਜੀ ਖ਼ੁਸ਼ੀਆਂ ਵਿਚ ਸ਼ਾਮਲ ਹੋਏ। ਦੂਜੇ ਹੁਕਮਨਾਮੇ ਵਿਚ ਲਿਖਿਆ ਸੀ ਕਿ ਗੋਬਿੰਦ ਦਾਸ ਕੀ ਸੰਗਤ ਸੇਵਾ ਕਰਤੀ ਹੈ। ਇਸ ਲਿਖੇ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਗੁਰੂ ਜੀ ਦਾ ਸਮਾਂ ਉਧਰ ਹੋਰ ਲੱਗਣ ਦੀ ਸੰਭਾਵਨਾ ਸੀ।

**ਗੋਬਿੰਦ ਦਾਸ ਕੀ ਵਧਾਈ ਪੁੱਜੀ**

ਗੁਰੂ ਜੀ ਅਜੇ ਢਾਕਾ ਹੀ ਸਨ ਕਿ ਰਾਜਾ ਰਾਮ ਸਿੰਘ ਜੀ ਆਸਾਮ ਦੀ ਮੁਹਿਮ ਲਈ ਪੁੱਜ ਗਿਆ। ਮੀਰ ਜੁਬਲਾ, ਅਹੋਮੀਆਂ ਨਾਲ ਲੜਦੇ-ਲੜਦੇ ਮਾਰਿਆ ਗਿਆ ਸੀ ਅਤੇ ਹੁਣ ਕੋਈ ਵੀ ਉਧਰ ਮੂੰਹ ਕਰਨ ਨੂੰ ਤਿਆਰ ਨਹੀਂ ਸੀ। ਇਕ ਤਾਂ ਆਸਾਮ ਜਾਦੂਗਰਾਂ ਦਾ ਦੇਸ਼ ਕਰਕੇ ਪ੍ਰਸਿੱਧ ਸੀ ਅਤੇ ਦੂਜੇ ਅਹੋਮੀ ਜਾਨ ਤੋੜ ਲੜਦੇ ਸਨ। ਜਾਦੂਗਰੀ ਦਾ ਪ੍ਰਭਾਵ ਤਾਂ ਇੰਨਾ ਸੀ ਕਿ ਖ਼ੁਦ ਔਰੰਗਜ਼ੇਬ ਹੈਰਾਨ ਹੋਇਆ ਸੀ। ਮੁਆਸਰੇ ਆਲਮਗੀਰੀ ਦੇ ਜਲੂਸ ਗਿਆਰ੍ਹਵੇਂ (੧੬੬੮ ਈ:) ਵਿਚ ਲਿਖਿਆ ਹੈ ਕਿ ਬੰਗਾਲ ਵਿਚ ਇਕ ਕਿਸਮ ਦਾ ਗ਼ੁਬਾਰ ਬੁਲੰਦ ਹੋਇਆ ਅਤੇ ਉਸ ਪਿਛੋਂ ਇਕ ਖ਼ੌਫ਼ਨਾਕ ਸ਼ਕਲ, ਉੱਚੇ ਕੱਦ ਵਾਲੀ ਪ੍ਰਗਟ ਹੋਈ ਅਤੇ ਕੁਝ ਪਲਾਂ ਬਾਅਦ ਗ਼ਾਇਬ ਹੋ ਗਈ। ਇਸ ਦਾ ਅਸਰ ਇਹ ਹੋਇਆ ਕਿ ਇਸ ਥਾਂ ਤੋਂ ਅੱਧੇ ਕੋਹ ਤਕ ਸਭ ਪਸ਼ੂ ਅਤੇ ਮਨੁੱਖ ਜਾਂ ਮੁਰਦਾ ਪਾਏ ਗਏ ਜਾਂ ਜ਼ਖ਼ਮੀ। ਇਸੇ ਤਰ੍ਹਾਂ ਇਹ ਲਿਖਿਆ ਹੈ ਕਿ ਔਰੰਗਜ਼ੇਬ ਸਾਹਮਣੇ ਇਕ ਬਕਸਾ ਪੇਸ਼ ਕੀਤਾ ਗਿਆ ਜਿਸ ਦੇ ਇਕ ਪਾਸੇ ਹਾਥੀ ਤੇ ਹੋਰ ਤਾਕਤ ਵੀ ਖਿੱਚਣ ਵਾਲੀ ਲਾਈ ਗਈ, ਪਰ ਉਹ ਬਕਸਾ ਹਿਲਾ ਨਾ ਸਕੇ, ਪਰ ਦੂਜੇ ਪਾਸੇ ਇਕ ਬੱਕਰੀ ਹੀ ਹਾਥੀ ਸਮੇਤ ਬਕਸੇ ਨੂੰ ਖਿੱਚ ਕੇ ਲੈ ਗਈ। ਇਸੇ ਤਰ੍ਹਾਂ ਇਕ ਸ਼ੀਸ਼ੇ ਦੇ ਸਾਹਮਣੇ ਇਕ ਤਰਬੂਜ਼ ਰੱਖਿਆ ਗਿਆ। ਉਹ ਸ਼ੀਸ਼ੇ ਸਾਹਮਣੇ ਆਉਂਦਿਆਂ ਹੀ ਸੁੱਕ ਗਿਆ ਤੇ ਫਿਰ ਸ਼ੀਸ਼ੇ ਨੂੰ ਜਦ ਉਲਟਾ ਕੇ ਰੱਖਿਆ ਗਿਆ ਤਾਂ ਸੁੱਕੀ ਚੀਜ਼ ਹਰੀ ਹੋ

**ਰਾਜਾ ਰਾਮ ਸਿੰਘ ਦਾ ਆਉਣਾ**

ਗਈ। ਸੋ ਸਭ ਡਰੇ ਹੋਏ ਸਨ। ਔਰੰਗਜ਼ੇਬ ਪਾਸ ਬੰਗਲਾ ਦੇ ਵਾਕਯਾ ਨਵੀਸਾਂ ਨੇ ਇਤਲਾਹ ਭੇਜੀ ਸੀ ਕਿ ਅਹੋਮੀ ਫਿਰ ਸਿਰ ਉਠਾ ਚੁੱਕੇ ਹਨ। ਸੋ ਗੋਹਾਟੀ ਵੱਲ ਉਹ ਵਧੇ। ਫ਼ਿਰੋਜ਼ ਖ਼ਾਨ ਨੇ ਇਨ੍ਹਾਂ ਦਾ ਟਾਕਰਾ ਕਰਨਾ ਚਾਹਿਆ, ਪਰ ਉਹ ਮਾਰਿਆ ਗਿਆ ਅਤੇ ਗੋਹਾਟੀ 'ਤੇ ਅਹੋਮੀਆਂ ਦਾ ਕਬਜ਼ਾ ਹੋ ਗਿਆ। ਔਰੰਗਜ਼ੇਬ ਨੇ ਜਦ ਇਹ ਖ਼ਬਰ ਸੁਣੀ ਤਾਂ ਉਸ ਸੋਚਿਆ ਕਿ ਕਿਸ ਨੂੰ ਉਸ ਪਾਸੇ ਭੇਜਿਆ ਜਾਏ। ਰਾਜਾ ਰਾਮ ਸਿੰਘ ਨੂੰ ਇਸ ਮੁਹਿੰਮ ਲਈ ਚੁਣਿਆ ਗਿਆ। ਉਸ ਨੂੰ ਘੋੜਾ, ਖ਼ਿੱਲਤ, ਸਾਜ਼ੇ ਤਲਾਈ ਜਮਧਰ ਦੇ ਕੇ ਤੇ ਨਾਲ ਹੀ ਨਸਰਤ ਖ਼ਾਨ, ਕਬੀਰ ਸਿੰਘ ਭਰਤੀਆਂ, ਰਘੂਨਾਥ ਸਿੰਘ, ਬੀਰਮ ਦੇਉ ਸਸੋਦੀਆ ਤੇ ਹੋਰ ਸਰਦਾਰ ਭੇਜੇ। ਰਾਮ ਸਿੰਘ ਨੇ ਰਾਜਪੂਤਾਂ, ਭੀਲਾਂ ਅਤੇ ਉਨ੍ਹਾਂ ਦਾ ਆਗੂ ਰਸ਼ੀਦ ਖ਼ਾਨ ਵੀ ਨਾਲ ਲਿਆ। ਔਰੰਗਜ਼ੇਬ ਨੂੰ ਰਾਮ ਸਿੰਘ 'ਤੇ ਬਹੁਤਾ ਇਤਬਾਰ ਨਹੀਂ ਸੀ, ਇਸ ਲਈ ਉਸ ਨੇ ਆਪਣੇ ਦੋ ਖ਼ਾਸ ਦੀਵਾਨ ਮਿਰਜ਼ਾ ਸੱਯਦ ਸਫ਼, ਪਰਗਨਾ ਦਾ ਦੀਵਾਨ ਅਤੇ ਮੀਰ ਬੇਗ ਹਾਜੀ ਲਸ਼ਕਰ ਦੇ ਦੀਵਾਨ ਨੂੰ ਨਾਲ ਭੇਜਿਆ। ਹੋਰ ਇਹਤਿਆਤ ਲਈ ਬਹਿਲੋਲ ਖ਼ਾਨ ਅਤੇ ਸੁਲਤਾਨ ਅਲੀ ਨੂੰ ਨਾਲ ਜਾਣ ਲਈ ਕਿਹਾ। ਮੀਰ ਰਾਜ਼ਾਰ ਬੇਗ ਹਾਜੀ ਨੂੰ ਵਾਕਯਾ ਨਵੀਸ ਥਾਪਿਆ ਤੇ ਕਿਹਾ, "ਰਾਮ ਸਿੰਘ ਇਤਬਾਰੀ ਨਹੀਂ ਹੈ। ਉਹ ਅਹੋਮੀਆਂ ਦੇ ਆਗੂ ਨਾਲ ਹੀ ਮਿਲ ਸਕਦਾ ਹੈ। ਪੂਰੀ ਖ਼ਬਰ ਰੋਜ਼ ਦੀ ਰੋਜ਼ ਭੇਜਦੇ ਰਹਿਣਾ।" ਇਥੋਂ ਹੀ ਪਤਾ ਲੱਗਦਾ ਹੈ ਕਿ ਔਰੰਗਜ਼ੇਬ ਦੋਹਰੀ ਖੇਡ, ਖੇਡ ਰਿਹਾ ਸੀ ਅਤੇ ਰਾਜਾ ਰਾਮ ਸਿੰਘ ਨੂੰ ਆਸਾਮ ਦੀ ਮੁਹਿੰਮ 'ਤੇ ਭੇਜਣ ਦੇ ਦੋ ਕਾਰਨ ਸਨ: ਇਕ ਰਾਮ ਸਿੰਘ ਨੂੰ ਸਜ਼ਾ ਦੇਣੀ ਸੀ ਕਿ ਉਸ ਦੀ ਹਿਰਾਸਤ ਵਿਚੋਂ ਸ਼ਿਵਾ ਜੀ ਕਿਉਂ ਨੱਸ ਭੱਜਿਆ ਹੈ ਅਤੇ ਦੂਜੇ ਜੇ ਉਹ ਜਿੱਤ ਗਿਆ ਤਾਂ ਵੱਡੀ ਬਲਾ ਅਹੋਮੀ ਗਲੋਂ ਲੱਥੇ ਸਮਝੋ। ਸੋ ਇੰਞ ਪ੍ਰਤੀਤ ਹੁੰਦਾ ਹੈ ਕਿ ਮੁਹਿੰਮ 'ਤੇ ਚੜ੍ਹਨ ਵੇਲੇ ਹੀ ਰਾਜਾ ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਢਾਕਾ ਵਿਖੇ ਬੇਨਤੀ ਕਰ ਭੇਜੀ ਸੀ ਕਿ ਉਹ ਮੁਹਿੰਮ ਦੇ ਨਾਲ ਚਲਣ ਤਾਕਿ ਕੋਈ ਜਾਦੂ, ਸਿਹਰੀ ਤੇ ਟੂਣੇ ਦਾ ਅਸਰ ਨਾ ਹੋਵੇ। ਉਂਞ ਉਹ ਆਪਣੇ ਨਾਲ ਪੰਜ ਪੀਰ ਸ਼ਾਹ ਅਕਬਰ, ਸ਼ਾਹ ਬਾਗ਼ ਮਾਰ, ਸ਼ਾਹ ਸਰਨ, ਸ਼ਾਹ ਸਾਫ਼ੀ ਅਤੇ ਸ਼ਾਹ ਕਮਾਲ ਵੀ ਲੈ ਗਿਆ ਸੀ। ਸ਼ਾਇਸਤਾ ਖ਼ਾਨ ਨੇ ਰਾਜਾ ਰਾਮ ਸਿੰਘ ਦਾ ਢਾਕਾ ਵਿਖੇ ਖ਼ੂਬ ਸਵਾਗਤ ਕੀਤਾ। ਹਾਥੀ, ਘੋੜੇ ਉਸ ਨੇ ਰਾਜਾ ਰਾਮ ਸਿੰਘ ਨੂੰ ਤੁਹਫ਼ੇ ਵਜੋਂ ਦਿੱਤੇ। ਕੇਵਲ ਇਕ ਖੰਜਰ ਹੀ ਪੰਝੀ ਹਜ਼ਾਰ ਰੁਪਏ ਦਾ ਸੀ ਜੋ ਭੇਟ ਕੀਤਾ ਅਤੇ ਰਾਜਾ ਰਾਮ ਸਿੰਘ ਨੇ ਵੀ 'ਚਾਚਾ' ਆਖ ਕੇ ਉਸ ਦੇ ਪੈਰੀਂ ਹੱਥ ਲਗਾਇਆ। ਸ਼ਾਇਸਤਾ ਖ਼ਾਨ ਨੇ ਪੂਰੀ ਮੱਦਦ ਕਰਨ ਦਾ ਯਕੀਨ ਦਿਵਾਇਆ ਅਤੇ ਕੁਝ ਜ਼ਰੂਰੀ ਹਦਾਇਤਾਂ ਵੀ ਦਿੱਤੀਆਂ ਸਨ, ਜਿਵੇਂ ਸਿਵਾਇ ਬ੍ਰਹਮਪੁੱਤਰ ਜਾਂ ਲਾਹੁਤ ਦਰਿਆ ਦੇ ਕਿਸੇ ਹੋਰ ਥਾਂ ਤੋਂ ਪਾਣੀ ਨਾ ਪੀਣ। ਔਰਤਾਂ ਤੋਂ ਬੱਚ ਕੇ ਰਹਿਣ।

ਇਹ ਵੀ ਲਿਖਿਆ ਮਿਲਦਾ ਹੈ ਕਿ ਰਾਜਾ ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਬੇਨਤੀ ਕੀਤੀ ਸੀ ਕਿ ਔਰੰਗਜ਼ੇਬ ਨੇ ਦੋ-ਧਾਰੀ ਤਲਵਾਰ ਵਰਤੀ ਹੈ। ਜੇ ਉਹ ਜਿੱਤ ਗਿਆ ਤਾਂ ਸਾਰਾ ਕਾਮ ਰੂਪ ਮਿਲ ਜਾਏਗਾ ਤੇ ਜੇ ਉਹ ਮਾਰਿਆ ਗਿਆ ਤਾਂ ਸਾਰਾ ਰਾਜਪੂਤਾਨਾ ਹੱਥ ਆ ਜਾਏਗਾ। ਰਾਮ ਸਿੰਘ ਨੂੰ ਡਰ ਇਹ ਸੀ ਕਿ ਜਿੱਥੇ ਮੀਰ ਜੁਮਲਾ ਵਰਗਾ ਜਰਨੈਲ ਕਾਮਯਾਬ ਨਹੀਂ ਹੋਇਆ, ਉਥੇ ਉਹ ਕਿਵੇਂ ਹੋਵੇਗਾ। ਸੋ ਗੁਰੂ

ਜੀ ਨੂੰ ਨਾਲ ਰੱਖਣਾ ਚਾਹੁੰਦਾ ਸੀ ਅਤੇ ਉਸ ਦਾ ਯਕੀਨ ਸੀ ਕਿ ਗੁਰੂ ਜੀ ਦੇ ਨਾਲ ਫ਼ੌਜਾਂ ਦਾ ਹੌਸਲਾ ਵੀ ਬਣਿਆ ਰਹੇਗਾ।

**ਆਸਾਮ ਵਿਚ ਗੁਰੂ ਤੇਗ ਬਹਾਦਰ ਜੀ**

ਗੁਰੂ ਜੀ ਨੇ ਰਾਜਾ ਰਾਮ ਸਿੰਘ ਨੂੰ ਹੌਸਲਾ ਦਿੱਤਾ ਅਤੇ ਫ਼ਰਮਾਇਆ : 'ਗੁਰੂ ਨਾਨਕ ਅੰਗ-ਸੰਗ ਹੈ ਅਤੇ ਯਕੀਨ ਰੱਖ ਫ਼ਤਿਹ ਤੇਰੀ ਹੋਵੇਗੀ'। ਗੁਰੂ ਜੀ ਕੋਲੋਂ ਰਾਮ ਸਿੰਘ ਨੇ ਚਰਨ ਪਾਹੁਲ ਵੀ ਲਈ। ਗੁਰੂ ਜੀ ਨੇ ਬ੍ਰਹਮਪੁੱਤਰ ਪਾਰ ਕਰਕੇ ਡੇਰਾ ਧੁਬੜੀ ਕੀਤਾ, ਜਿੱਥੇ ਹੁਣ ਗੁਰਦੁਆਰਾ ਦਮਦਮਾ ਸਾਹਿਬ ਹੈ। ਫ਼ੌਜਾਂ ਨੇ ਆਪ ਜੀ ਦੇ ਟਿਕਾਣੇ ਲਈ ਇਕ ਉੱਚੀ ਥਾਂ ਬਣਾ ਦਿੱਤੀ ਸੀ। ਬਾਦਸ਼ਾਹੀ ਲਸ਼ਕਰ ਆਇਆ ਸੁਣ ਕੇ ਅਹੋਮੀ ਰਾਜੇ ਪ੍ਰਣਪਾਲ ਦੀਆਂ ਫ਼ੌਜਾਂ ਚੜ੍ਹ ਆਈਆਂ। ਉਨ੍ਹਾਂ ਛਾਉਣੀ ਬ੍ਰਹਮਪੁੱਤਰ ਦੇ ਦੂਜੇ ਕਿਨਾਰੇ ਪਾ ਲਈ। ਮਹਾਰਾਜ ਨੇ ਪਹਿਲਾਂ ਹੀ ਦੇਖ ਲਿਆ ਕਿ ਉਹ ਬ੍ਰਹਮਪੁੱਤਰ ਦਾ ਵਹਾਅ ਬਦਲਾਉਣਗੇ, ਸੋ ਉਨ੍ਹਾਂ ਰਾਜਾ ਰਾਮ ਸਿੰਘ ਦੀਆਂ ਫ਼ੌਜਾਂ ਨੂੰ ਪਿੱਛੇ ਹੱਟ ਜਾਣ ਲਈ ਕਹਿ ਦਿੱਤਾ। ਉਸ ਦੀ ਸਾਥੀ ਫ਼ੌਜ ਤਾਂ ਪਿੱਛੇ ਹੱਟ ਗਈ, ਪਰ ਮੁਗ਼ਲ ਸਿਪਾਹੀ ਆਪਣੀ ਹਉਂ ਵਿਚ ਹੀ ਰਹੇ। ਰਾਤ ਨੂੰ ਬ੍ਰਹਮਪੁੱਤਰ ਬਹੁਤ ਸਾਰੀ ਫ਼ੌਜ ਰੋੜ੍ਹ ਕੇ ਲੈ ਗਿਆ। ਸਾਰੇ ਹੀ ਗੁਰੂ ਸ਼ਰਨ ਆਏ। ਮਹਾਰਾਜ ਨੇ ਕਿਹਾ: "ਸਤਿਨਾਮ ਜਾਪ ਕਰਦੇ ਰਹੋ, ਤੁਹਾਡਾ ਵਾਲ ਵਿੰਗਾ ਨਹੀਂ ਹੋਵੇਗਾ।" ਚੂੜਾਮਣਿ ਦੇਵਗਣ ਤੇ ਸਰੋਬਰ ਨਾਂ ਦੇ ਦੋ ਜਾਦੂਗਰਾਂ ਕਈ ਹਰਬੇ ਵਰਤੇ। ਇਥੋਂ ਤਕ ਲਿਖਿਆ ਹੈ ਕਿ ਇਕ ਧੋਬਣ ਦੀਵਾਰ ਹੀ ਉੜਾ ਕੇ ਲੈ ਗਈ। ਮੂੰਹੋਂ ਅੱਗ ਕੱਢੇ। ਆਸਮਾਨ ਵੱਲ ਵੀ ਉੱਡੀ। ਤੂਫ਼ਾਨ ਉਠਾਏ, ਪਰ ਸਭ ਬੇਅਰਥ।

ਉਧਰ ਜਦ ਸਾਰੀ ਮਿਹਨਤ ਰਾਜਾ ਚਕ੍ਰਧਵਜ ਨੇ ਬਰਬਾਦ ਹੁੰਦੀ ਦੇਖੀ ਤਾਂ ਉਸ ਕਮੱਖਿਆ ਦੇਵੀ ਦੀ ਪੂਜਾ ਆਰੰਭੀ। ਕਹਿੰਦੇ ਹਨ ਕਿ ਉਸ ਦੀ ਮਾਂ ਨੂੰ ਸੁਪਨੇ ਵਿਚ ਦੇਵੀ ਨੇ ਦਰਸ਼ਨ ਦਿੱਤੇ ਕਿ ਹੁਣ ਬਚਾਓ ਏਸੇ ਵਿਚ ਹੈ ਕਿ ਗੁਰੂ ਤੇਗ ਬਹਾਦਰ ਦੇ ਚਰਨ ਪਕੜੋ। ਰਾਜਾ ਚਕ੍ਰਧਵਜ ਤੇ ਉਸ ਦੀ ਮਾਂ ਗੁਰੂ ਦਰਬਾਰ ਵਿਚ ਹਾਜ਼ਰ ਹੋਏ। ਗੁਰੂ ਜੀ ਨੇ ਕਿਹਾ ਕਿ ਤੁਹਾਡਾ ਲੜਨਾ ਸ਼ੋਭਦਾ ਨਹੀਂ ਹੈ। ਕੋਈ ਤੀਜਾ ਲੜਾਈ ਦਾ ਲਾਭ ਉਠਾ ਰਿਹਾ ਹੈ। ਗੁਰੂ ਜੀ ਨੇ ਦੋਵਾਂ ਦੀ ਮੁਲਾਕਾਤ ਕਰਵਾਈ ਅਤੇ ਸਭ ਨੂੰ ਸੰਬੋਧਨ ਕਰਦੇ ਹੋਏ ਕਿਹਾ, "ਤੁਹਾਡੀ ਦੋਹਾਂ ਦੀ ਲੜਾਈ ਵਿਚ ਧਰਮ ਭਰਾਵਾਂ ਦਾ ਹੀ ਨੁਕਸਾਨ ਹੈ। ਤੁਸੀਂ ਦੋਵੇਂ ਖੱਤਰੀ ਕਹਿਲਾਂਦੇ ਹੋ ਅਤੇ ਖੱਤਰੀ ਦਾ ਧਰਮ ਹੈ ਧਰਮ ਯੁੱਧ ਕਰੇ, ਨਾ ਕਿ ਭਰਾ-ਭਰਾ ਦਾ ਸਿਰ ਉਤਾਰੇ। ਸੋ ਯੁੱਧ ਧਰਮ ਹੇਤ ਜਾਂ ਗ਼ਰੀਬ ਦੀ ਰੱਖਿਆ ਲਈ ਕਰਨਾ ਚਾਹੀਦਾ ਹੈ। ਨਿੱਜ ਹਿਤ ਲਈ ਕੀਤੀ ਜੰਗ ਮੈਨੂੰ ਚੰਗੀ ਨਹੀਂ ਲੱਗਦੀ। **ਈਰਖਾ ਤੇ ਨਫ਼ਰਤ ਦੀਆਂ ਜੰਗਾਂ ਵਿਚੋਂ ਕੁਝ ਨਹੀਂ ਨਿਕਲਦਾ**। ਲੋਕਾਂ ਦਾ ਮਨ ਪਿਆਰ, ਸ਼ਰਧਾ ਅਤੇ ਸੇਵਾ ਨਾਲ ਜਿੱਤੋ। ਨਫ਼ਰਤ ਤੋੜਦੀ ਹੈ, ਪਿਆਰ ਜੋੜਦਾ ਹੈ। ਤੁਹਾਡੇ ਕੋਈ ਝਗੜੇ ਹੈਨ ਨਹੀਂ, ਜੋ ਹਨ ਵੀ ਤਾਂ ਬੈਠ ਕੇ ਨਜਿੱਠ ਲਵੋ।" ਦੋਵਾਂ ਦੀ ਜੱਫੀ ਪੁਆਈ। ਉਹ ਦੋਵੇਂ ਪੱਗ ਵੱਟ ਭਰਾ ਬਣੇ। ਗੁਰੂ ਜੀ ਨੇ ਆਪਣੇ ਪਾਵਨ ਹੱਥਾਂ ਵਿਚ ਖੰਜਰ ਲੈ ਕੇ ਜ਼ਮੀਨ 'ਤੇ ਜ਼ੋਰ ਦਾ ਮਾਰਿਆ ਤੇ ਨਿਰਣਾ ਦਿੱਤਾ ਕਿ ਇਕ ਪਾਸੇ ਦਾ ਇਲਾਕਾ ਚਕ੍ਰਧਵਜ ਦਾ ਹੈ ਅਤੇ ਬਾਕੀ ਦਿੱਲੀ ਦਾ। ਉਹ ਥਾਂ '**ਗੁਰ ਖੰਜਰ ਪੁਰ**' ਕਰ ਕੇ ਹੁਣ ਤੱਕ ਜਾਣੀ

ਜਾਂਦੀ ਹੈ। ਇਸ ਤਰ੍ਹਾਂ ਕਈ ਸਦੀਆਂ ਤੋਂ ਲੜਦਿਆਂ ਨੂੰ ਹਟਾ ਕੇ ਅਮਨ ਦਾ ਸੰਦੇਸ਼ ਦਿੱਤਾ ਅਤੇ ਫ਼ਰਮਾਇਆ : ਨਫ਼ਰਤ ਤੋਂ ਨਫ਼ਰਤ ਵੱਧਦੀ ਹੈ, ਸੋ ਹੁਣ ਇਸ ਨੂੰ ਭੁੱਲ ਜਾਓ।

ਫਿਰ ਆਪ ਜੀ ਉਸ ਅਸਥਾਨ 'ਤੇ ਗਏ ਜਿੱਥੇ ਗੁਰੂ ਨਾਨਕ ਦੇਵ ਜੀ ਦੇ ਚਰਨ ਪਏ ਸਨ। ਸਭ ਫ਼ੌਜੀਆਂ ਨੇ ਆਪਣੀਆਂ ਢਾਲਾਂ ਨਾਲ ਮਿੱਟੀ ਪਾ ਕੇ ਉਸ ਥੜੇ ਦੀ ਉਸਾਰੀ ਕੀਤੀ। ਚਕ੍ਰਧਵਜ ਨੇ ਪਿੱਛੋਂ ਗੁਰਦੁਆਰਾ ਵੀ ਉਥੇ ਬਣਵਾਇਆ। ਉਸ ਥੜੇ 'ਤੇ ਬੈਠ ਕੇ ਗੁਰੂ ਜੀ ਆਪੂੰ ਕੀਰਤਨ ਤੇ ਉਪਦੇਸ਼ ਕਰਦੇ ਰਹੇ, ਜਿਸ ਨੂੰ **ਤੇਗਪੁਰ ਤੇ ਤੇਗ ਪਰਬਤ** ਕਹਿੰਦੇ ਹਨ।

ਉਥੇ ਚਕ੍ਰਧਵਜ ਨੇ ਡਿੱਠਾ ਕਿ ਦਰਿਆ ਕਿਨਾਰੇ ਕੁਝ ਹਿੰਦੂ ਫ਼ੌਜੀ ਚੁਲੀਆਂ ਕਰ ਕੇ ਅਤੇ ਫਿਰ ਪਾਣੀ ਆਪਣੇ ਉੱਤੋਂ ਸੁੱਟਦੇ ਹਨ ਤਾਂ ਉਸ ਪੁੱਛਿਆ ਕਿ ਅਜਿਹਾ ਕਿਉਂ ਕਰਦੇ ਹਨ ? ਮਹਾਰਾਜ ਨੇ ਕਿਹਾ ਕਿ ਮਨ ਤਾਂ ਉਨ੍ਹਾਂ ਦਾ ਹੈ ਸੁੱਚੇ ਹੋਣ 'ਤੇ ਪਰ ਇਸ ਤਰ੍ਹਾਂ ਸੁੱਚਿਆਂ ਨਹੀਂ ਹੋਇਆ ਜਾ ਸਕਦਾ। ਚੁਲੀ ਉਸੇ ਦੀ ਭਰੀ ਗਿਣਨੀ ਚਾਹੀਦੀ ਹੈ ਜੋ ਚੁਲੀ ਭਰਨੀ ਜਾਣਦਾ ਹੋਵੇ। ਉਸ ਯੋਗੀ ਦੀ ਚੁਲੀ ਕੀਤੀ ਜਾਣੋ ਜੋ ਸੰਜਮ ਪਾਲ ਗਿਆ। ਬ੍ਰਾਹਮਣ ਦੀ ਚੁਲੀ ਸੰਤੋਖ ਹੈ। ਗ੍ਰਿਹਸਥੀ ਦਾ ਸਤ ਤੇ ਦਾਨ ਹੈ ਅਤੇ ਰਾਜੇ ਦਾ ਇਨਸਾਫ਼ ਹੈ।

ਗੁਰੂ ਤੇਗ ਬਹਾਦਰ ਜੀ ਉਥੋਂ ਢਾਕਾ ਆਏ ਅਤੇ ਫਿਰ ਦੱਖਣੀ ਆਸਾਮ ਰੰਗਮਤੀ ਵੀ ਗਏ। **ਦੋ ਮਾਰਚ ੧੬੭੦ ਈ: ਨੂੰ ਉਹ ਰੰਗਮਤੀ ਸਨ**। ਮਨੀਪੁਰ ਦੀ ਹੱਦ ਨੂੰ ਛੋਹ ਆਪ ਜੀ ਵਾਪਸ ਮੁੜੇ। ਆਪ ਜੀ ਦੇ ਆਸਾਮ ਅਤੇ ਬੰਗਾਲ ਵਿਚ ਵਿਚਰਨ ਦਾ ਸਦਕਾ ਕਿੰਨੀਆਂ ਹੀ ਸੰਗਤਾਂ ਕਾਇਮ ਹੋਈਆਂ। **ਕੌਮਿਲਾ** ਅਤੇ **ਚਿਟਾਗਾਂਗ** ਦੇ ਰਾਹ ਦੇ ਹਰ ਵੱਡੇ ਨਗਰ **ਜੋਗਰ ਗੰਜ**, ਫ਼ੇਨੀ, ਮੀਰ ਸਰਾਇ, ਸੀਤਾ ਕੁੰਡ ਅਤੇ ਕੁਰਸ ਧੀਰਾ ਵਿਖੇ ਸੰਗਤਾਂ ਦੀ ਕਾਇਮੀ ਦੇ ਨਿਸ਼ਾਨ ਮਿਲਦੇ ਹਨ। ਦੱਖਣ ਵਿਚ **ਕੁਲਗਾਵ, ਡੋਹਾਜ਼ਰੀ, ਬੰਸਖਲੀ, ਧੂਲਾਘਾਟ, ਹੱਠਜ਼ਰੀ, ਰੰਗੂਨੀਆਂ** ਅਤੇ **ਕੰਚਨ ਨਗਰ** ਵਿਚ ਵੀ ਸੰਗਤਾਂ ਕਾਇਮ ਹੋਈਆਂ। **ਅਗਰਤਲਾ, ਕਰੀਮਗੰਜ, ਮੌਲਵੀ ਬਾਜ਼ਾਰ, ਬ੍ਰਾਹਮਣ ਬੜੀਆ, ਬਾੜੀਧਲ** ਅਤੇ **ਨੋਅਖਲੀ** ਵਿਚ ਕਿਸੇ ਵੇਲੇ ਸੰਗਤਾਂ ਸਨ। ਇਹ ਡੋਹਾਜ਼ਰੀ ਹੀ ਸੀ ਜਿੱਥੇ ਗੁਰੂ ਜੀ ਦੇ ਕਾਫ਼ਲੇ ਨਾਲ ਚੱਲਣ ਵਾਲੇ ਰਾਖੇ ਕੁੱਤੇ ਨੂੰ ਮਗਰਮੱਛ ਨੇ ਪਕੜ ਲਿਆ ਸੀ। ਤਕਰੀਬਨ ਦੋ ਸਾਲ ਗੁਰੂ ਜੀ ਇਨ੍ਹਾਂ ਇਲਾਕਿਆਂ ਵਿਚ ਵਿਚਰ ਪ੍ਰਚਾਰ ਕਰਦੇ ਰਹੇ। ੧੬੭੦ ਈ: ਦੀ ਵਿਸਾਖੀ ਗੁਰੂ ਜੀ ਕਲਕੱਤਾ ਪੁੱਜੇ।

**ਕਲਕੱਤਾ ਵਿਖੇ**

ਕਲਕੱਤਾ ਦੇ ਰਾਜੇ ਹਜ਼ੂਰੀ ਸਿੰਘ ਬਹਿਲ ਨੇ ਬਹੁਤ ਸੇਵਾ ਕੀਤੀ। ਦੀਵਾਨ ਗੁਰਦੁਆਰਾ ਬੜਾ ਸੰਗਤ ਲਗਾਂਦੇ ਰਹੇ। ਉਥੋਂ ਗੁਰੂ ਜੀ ਬਾਲੇਸ਼੍ਵਰ, ਮੇਦਨੀਪੁਰ, ਮੋਰਭੰਜ, ਕਾਂਚਨਪੁਰ ਹੁੰਦੇ ਰੱਥ ਯਾਤਰਾ ਦੇ ਸਮੇਂ ਸੰਨ ੧੬੭੦ ਈ: ਨੂੰ ਜਗਨ ਨਾਥ ਪੁਰੀ ਪੁੱਜੇ। ਆਪ ਜੀ ਨੇ ਆਪਣਾ ਟਿਕਾਣਾ ਬਾਉਲੀ ਸਾਹਿਬ ਮੁੰਗੂ ਮਠ ਹੀ ਕੀਤਾ। ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਦੁਹਰਾਇਆ ਕਿ ਨਿਰੰਕਾਰ ਦੀ ਆਰਤੀ ਬ੍ਰਹਿਮੰਡ ਕਰ ਰਿਹਾ ਹੈ। ਸਾਨੂੰ ਕਰਮਕਾਂਡ ਤੋਂ ਉੱਚੇ ਹੋ ਬ੍ਰਹਮ ਨੂੰ ਪਛਾਨਣਾ ਚਾਹੀਦਾ ਹੈ।

ਉੜੀਸਾ ਵਿਖੇ ਸਨ ਕਿ ਆਪ ਜੀ ਨੂੰ ਖ਼ਬਰਾਂ ਪੁੱਜੀਆਂ ਕਿ ਔਰੰਗਜ਼ੇਬ ਨੇ ਆਪਣੀ ਤਅੱਸਬੀ ਨੀਤੀ ਦਾ ਐਲਾਨ ਕਰ ਦਿੱਤਾ ਹੈ ਅਤੇ ਅੱਤਿਆਚਾਰ ਆਰੰਭ ਹੋ ਗਏ ਹਨ। ਮੰਦਰ ਢਾਹੇ ਜਾ ਰਹੇ ਹਨ ਅਤੇ ਪੂਜਾ ਪਾਠ ਦੀ ਮਨਾਹੀ ਕੀਤੀ ਜਾ ਰਹੀ ਹੈ। ਗੁਰਦੁਆਰਿਆਂ ਨੂੰ ਵੀ ਨਹੀਂ ਛੱਡਿਆ ਜਾ ਰਿਹਾ। ਆਪ ਜੀ ਨੇ ਛੇਤੀ ਮੁੜਨ ਦਾ ਫ਼ੈਸਲਾ ਕੀਤਾ, ਕਿਉਂਕਿ ਪੰਜਾਬ ਤੋਂ ਦੂਰ ਰਹਿਣਾ ਉਹ ਹੁਣ ਮੁਨਾਸਬ ਨਹੀਂ ਸਨ ਜਾਣਦੇ। ਛੇਤੀ-ਛੇਤੀ ਪੈਂਡੇ ਮਾਰਦੇ, ਭਵਨੇਸ਼ਵਰ, ਕਟਕ ਅਤੇ ਨਦੀਆਂ ਬਹਿਮਣੀ, ਬੈਤਰਨੀ ਆਦਿ ਪਾਰ ਕਰਦੇ ਪਟਨਾ ਸਾਹਿਬ ਪੁੱਜੇ। ਸਮੁੱਚੇ ਪਟਨਾ ਸਾਹਿਬ ਨੇ ਬਹੁਤ ਖ਼ੁਸ਼ੀ ਮਨਾਈ। ਆਪ ਜੀ ਨੇ ਗ਼ਰੀਬਾਂ ਅਤੇ ਲੋੜਵੰਦਾਂ ਨੂੰ ਖੁੱਲ੍ਹੇ ਹੱਥੀਂ ਪਦਾਰਥ ਵੰਡੇ। ਗੁਰੂ ਜੀ ਨੇ ਇਹ ਨਿਰਣਾ ਵੀ ਲਿਆ ਕਿ ਪਰਿਵਾਰ ਅਤੇ ਬਾਲਕ ਗੁਰੂ ਗੋਬਿੰਦ ਅਜੇ ਪਟਨਾ ਹੀ ਰਹਿਣ ਅਤੇ ਅਨੰਦਪੁਰੋਂ ਸੱਦਾ ਘੱਲਣ 'ਤੇ ਹੀ ਪਰਿਵਾਰ ਪੰਜਾਬ ਦੇਸ਼ ਆਏ। ਇਹ ਨਿਰਣਾ ਲੈਣ ਦਾ ਕਾਰਨ ਕੇਵਲ ਇਹ ਹੀ ਲੱਗਦਾ ਹੈ ਕਿ ਗੁਰੂ ਜੀ ਪੰਜਾਬ ਦੇ ਹਾਲਾਤ ਦੇਖ ਕੇ ਹੀ ਅਗਲਾ ਕਦਮ ਉਠਾਉਣਾ ਚਾਹੁੰਦੇ ਸਨ।

**ਪਟਨਾ ਸਾਹਿਬ ਬੇਟੇ ਗੁਰੂ ਗੋਬਿੰਦ (ਸਿੰਘ) ਨੂੰ ਮਿਲਣਾ**

ਕਿਸੇ ਸਿੱਖ ਨੇ ਪਟਨਾ ਸਾਹਿਬ ਹੀ ਪੁੱਛਿਆ ਕਿ ਸੰਸਾਰ ਦਾ ਸਭ ਤੋਂ ਵੱਡਾ ਅਚੰਭਾ ਕਿਹੜਾ ਹੈ ? ਤਾਂ ਗੁਰੂ ਜੀ ਨੇ ਕਿਹਾ ਸਭ ਤੋਂ ਵੱਡਾ ਅਚੰਭਾ ਹੈ ਜੋ ਸੱਤ ਹੈ ਉਸ ਨੂੰ ਮਨੁੱਖ ਅਸੱਤ ਕਹਿੰਦਾ ਹੈ। ਜੋ ਛੱਡਣਾ ਹੈ ਉਸ ਨੂੰ ਅਸਥਿਰ ਕਰ ਕੇ ਜਾਣਦਾ ਹੈ। ਉਥੇ ਹੀ ਭਾਈ ਜੈਤਾ ਜੀ ਨੇ ਪੁੱਛਿਆ ਕਿ ਇਹ ਜੀਵ ਕਰਮ ਵੱਸ ਕਿਵੇਂ ਹੋ ਜਾਂਦਾ ਹੈ ਅਤੇ ਇਹ ਕਰਮ ਜੀਵ 'ਤੇ ਭਾਰੀ ਕਿਵੇਂ ਹੋ ਜਾਂਦੇ ਹਨ ? ਗੁਰੂ ਪਾਤਸ਼ਾਹ ਦਾ ਉੱਤਰ ਸੀ : "ਜਦ ਫੁੱਲ ਖਿੜ ਜਾਂਦਾ ਹੈ ਤਾਂ ਭੋਇੰ 'ਤੇ ਗਿਰਦਾ ਹੈ। ਫੁੱਲ ਦੇ ਝੜਨ ਨਾਲ ਹੀ ਫਲ ਪੈਦਾ ਹੁੰਦਾ ਹੈ। ਫਿਰ ਫੁੱਲ ਗਿਰਦਾ ਹੈ ਤੇ ਉਸ ਦੇ ਬੀਜ ਖਿੱਲਰ ਪੁੱਲਰ ਹਵਾ ਨਾਲ ਦੂਰ-ਦੂਰ ਚਲੇ ਜਾਂਦੇ ਹਨ। ਇਹ ਖਿੱਲਰੇ ਬੀਜ ਅਜਾਈਂ ਨਹੀਂ ਜਾਂਦੇ। ਕੁਝ ਸਮਾਂ ਪਾ ਕੇ ਉਹ ਬੀਜ ਫਿਰ ਫੁੱਲ ਫਲ ਦੀ ਸ਼ਕਲ ਧਾਰਨ ਕਰ ਲੈਂਦੇ ਹਨ। ਇਸੇ ਤਰ੍ਹਾਂ ਕਰਮ ਮਰਦੇ ਨਹੀਂ ਹਨ। ਕਿਸੇ ਨਾ ਕਿਸੇ ਰੂਪ ਵਿਚ ਰਹਿੰਦੇ ਹਨ। ਸਮੇਂ ਦੇ ਗੇੜ ਨਾਲ ਜਦ ਜੀਵ ਕਰਮਾਂ ਦਾ ਮਾਰਿਆ ਜਨਮ ਲੈਂਦਾ ਹੈ ਤਾਂ ਕਰਮ ਸਾਥ ਰਹਿੰਦੇ ਹਨ। ਉਹ ਜੀਵ ਕਰਮ ਬੱਧ ਹੀ ਹੈ। 'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤ' ਗੁਰੂ ਜੀ ਦਾ ਫ਼ਰਮਾਨ ਹੈ। ਸੋ ਕਿਸੇ ਨਾਲ ਜੇ ਈਰਖਾ ਹੈ ਜਾਂ ਕਿਸੇ ਨਾਲ ਪਿਆਰ ਤਾਂ ਸ਼ਾਇਦ ਕਿਸੇ ਕਰਮ ਕਾਰਨ ਹੀ ਹੋਵੇ।" ਕੁਦਰਤੀ ਅਗਲਾ ਸਵਾਲ ਸੀ ਕਿ ਕਰਮਾਂ ਤੋਂ ਛੁੱਟੀਏ ਕਿਵੇਂ ? ਮਹਾਰਾਜ ਨੇ ਉਪਦੇਸ਼ ਦਿੰਦੇ ਕਿਹਾ : "ਜੀਵਨ ਆਦਰਸ਼ ਸਮਝਿਆਂ। ਜ਼ਿੰਦਗੀ ਐਸ਼ਾਂ ਵਿਚ ਸਮਾਂ ਗੁਜ਼ਾਰਨ ਲਈ ਨਹੀਂ। ਹਉਮੈ ਮਾਰਨ ਨਾਲ ਕਰਮ ਮੁੱਕ ਜਾਂਦੇ ਹਨ। ਸੇਵਾ ਕਰਨ ਨਾਲ ਹਉਮੈ ਮਰਦੀ ਹੈ। ਸੇਵਾ ਉਸ ਦੀ ਰਜ਼ਾ ਵਿਚ ਰਹਿਣਾ ਹੈ।"

**ਸਭ ਤੋਂ ਅਸਚਰਜ ਬਾਤ**

ਇਕ ਬ੍ਰਾਹਮਣ ਨੇ ਆ ਕੇ ਕਿਹਾ : "ਮਹਾਰਾਜ ਆਪ ਜੀ ਦੀ ਪਾਵਨ ਸ਼ਖ਼ਸੀਅਤ ਹੈ, ਪਰ ਤੁਸੀਂ ਬ੍ਰਾਹਮਣ ਤੇ ਸ਼ੂਦਰ ਨੂੰ ਇਕ ਕਰ ਜਾਣਦੇ ਹੋ, ਇਹ ਮਿਥੀ ਮਰਯਾਦਾ ਦੇ ਉਲਟ ਹੈ।" ਗੁਰੂ ਤੇਗ਼ ਬਹਾਦਰ ਜੀ ਨੇ ਫ਼ਰਮਾਇਆ : "**ਸਾਂਝਾ ਬਾਪ ਹਮਾਰਾ ਹੈ।**

ਸਾਰੇ ਅਸੀਂ ਇਕ ਦੇ ਜਾਏ ਹਾਂ। ਇਹ ਸੱਚ ਹੈ ਕਿ ਜੇਹਾ ਕੋਈ ਕਰਮ ਕਰੇ ਤਿਹਾ ਹੋਇਸੀ ਪਰ ਇਕੋ ਬਾਪ ਹੋਣ ਕਾਰਨ ਸਭ ਬੱਚੇ ਵਿਰਸੇ ਦੇ ਵਾਰਸ ਹਨ। 'ਜਾਨੋ ਜੋਤਿ ਨ ਪੂਛਹੁ ਜਾਤੀ'।" ਪਟਨਾ ਵਿਖੇ ਹੀ ਸਨ ਕਿ ਢਾਕਾ ਤੋਂ ਇਕ ਸਿੱਖ ਨੂੰ ਸੰਗਤ ਵਿਚ ਬੈਠਿਆਂ ਦੇਖ ਮਹਾਰਾਜ ਨੇ ਡਿੱਠਾ ਕਿ ਉਹ ਕੀਰਤਨ ਕਥਾ ਸੁਣ ਕੇ ਵੀ ਸੰਗਤ ਵਿਚ ਕਿਸੇ ਸੋਚ ਵਿਚ ਬੈਠਾ ਡੁੱਬਾ ਰਹਿੰਦਾ ਹੈ। ਮਹਾਰਾਜ ਨੇ ਪੁੱਛ ਹੀ ਲਿਆ ਕਿ ਕਿਹੜੀ ਸੋਚ ਉਸ ਨੂੰ ਹਰ ਵੇਲੇ ਘੇਰ ਖਲੋਂਦੀ ਹੈ। ਉਸ ਦੱਸਿਆ ਕਿ ਢਾਕਾ ਵਿਚ ਉਸ ਦਾ ਵਪਾਰ ਹੈ। ਘਾਟੇ 'ਤੇ ਘਾਟਾ ਪੈਣ ਲੱਗਾ। ਕੋਈ ਰਾਹ ਨਹੀਂ ਲੱਭਾ। ਹੁਣ ਮਿੱਤਰਾਂ ਪਾਸ ਆਇਆ ਹਾਂ ਕਿ ਸਹਾਇਤਾ ਕਰਨ, ਪਰ ਕਿਧਰੋਂ ਆਸ ਪੂਰੀ ਹੁੰਦੀ ਨਹੀਂ ਦਿੱਸਦੀ। ਇਹ ਸੋਚ ਘੇਰੀ ਰਹਿੰਦੀ ਹੈ। ਮਹਾਰਾਜ ਨੇ ਕਿਹਾ : "ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥" ਦਿਨ ਬਾਅਦ ਰਾਤ ਅਵੱਸ਼ ਹੈ ਅਤੇ ਰਾਤ ਪਿੱਛੋਂ ਦਿਨ। ਇਹ ਦੁੱਖ, ਔਕੜ ਪਰਛਾਵੇਂ ਨਿਆਈਂ ਹਨ। ਵਾਹਿਗੁਰੂ ਦੀ ਸ਼ਰਨ ਗਿਆਂ ਅਸਲੀਅਤ ਦਿੱਸ ਪੈਂਦੀ ਹੈ ਅਤੇ ਪਰਛਾਵੇਂ ਮੁੱਕ ਜਾਂਦੇ ਹਨ। ਰਾਗ ਆਸਾ ਵਿਚ ਸ਼ਬਦ ਉਚਾਰਦੇ ਫ਼ਰਮਾਇਆ :

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭ ਗ੍ਰਸਿਓ ਦਸਹੂ ਦਿਸ ਧਾਵਤ,
ਆਸਾ ਲਾਗਿਓ ਧਨ ਕੀ ॥੧॥ ਰਹਾਉ ॥
ਸੁਖ ਕੇ ਹੇਤਿ ਬਹੁਤ ਦੁਖੁ ਪਾਵਤ,
ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ,
ਨਹ ਸੁਧ ਰਾਮ ਭਜਨ ਕੀ ॥੧॥

(ਆਸਾ ਮਹਲਾ ੯)

ਪਟਨਾ ਵਿਖੇ ਹੀ ਇਕ ਸਿੱਖ ਨੇ ਪੁੱਛਿਆ ਕਿ ਮਰਨ ਜੀਵਨ ਬਣੇ ਰਹਿਣ ਦਾ ਕਾਰਨ ਕੀ ਹੈ ? ਤਾਂ ਮਹਾਰਾਜ ਨੇ ਦੋ ਟੁੱਕ ਕਹਿੰਦੇ ਫ਼ਰਮਾਇਆ : "ਮਮਤਾ"। ਫਿਰ ਵਿਆਖਿਆ ਕਰਦੇ ਕਿਹਾ, ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ ਕਿ :

'ਜਬ ਇਹ ਜਾਨੈ ਮੈ ਕਿਛੁ ਕਰਤਾ ॥
ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥'

ਬੇੜੀ ਕੇਵਲ ਮੋਹ ਹੈ ਅਤੇ ਮੋਹ ਦੀ ਬੇੜੀ ਤੋੜੇ ਬਗ਼ੈਰ ਮੁਕਤ ਨਹੀਂ ਹੋ ਸਕਦਾ। ਜੀਵਨ ਰਾਹ ਇਹ ਹੀ ਹੈ ਕਿ ਸੇਵਾ ਕਰਦਿਆਂ ਨਿਰਇੱਛਤ ਰਿਹਾ ਜਾਏ। ਬੁੱਧ ਬਿਬੇਕ ਹੁੰਦਿਆਂ ਇਹ ਮਮਤਾ ਚੰਬੜ ਨਹੀਂ ਸਕਦੀ। ਸ਼ਬਦ ਰਾਹੀਂ ਇਸ ਦੇ ਭਾਵ ਨੂੰ ਖੋਲ੍ਹ ਕੇ ਸਮਝਾਂਦੇ ਉਚਾਰਿਆ :

ਭੂਲਿਓ ਮਨੁ ਮਾਇਆ ਉਰਝਾਇਓ ॥
ਜੋ ਜੋ ਕਰਮ ਕੀਓ ਲਾਲਚ ਲਗਿ
ਤਿਹ ਤਿਹ ਆਪੁ ਬੰਧਾਇਓ ॥੧॥ ਰਹਾਉ ॥

(ਜੈਤਸਰੀ ਮਹਲਾ ੯)

ਅਤੇ ਰਾਹ ਹੈ :

ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮ ਬਿਨੁ ਮਿਥਿਆ ਮਾਨੋ
ਸਗਰੋ ਇਹੁ ਸੰਸਾਰਾ ॥੧॥ ਰਹਾਉ ॥

(ਜੈਤਸਰੀ ਮਹਲਾ ੯)



# ੧੦ ਪਟਨਾ ਸਾਹਿਬ ਤੋਂ ਅਨੰਦਪੁਰ

**ਪਟਨਾ ਤੋਂ ਵਿਦਾਇਗੀ**

ਪਟਨਾ ਸਾਹਿਬ ਗੁਰੂ ਤੇਗ਼ ਬਹਾਦਰ ਜੀ ਤਕਰੀਬਨ ਤਿੰਨ ਮਹੀਨੇ ਰਹੇ। ਸੰਗਤਾਂ ਨੂੰ ਉਪਦੇਸ਼ ਦੇ ਕੇ ਜੀਵਨ ਜਾਚ ਸਿਖਲਾਂਦੇ ਰਹੇ। ੧੮ ਮਈ, ੧੬੭੦ ਈ: ਨੂੰ ਆਪ ਜੀ ਪੰਜਾਬ ਵੱਲ ਚੱਲ ਪਏ। ਬਾਲਕ ਗੁਰੂ ਗੋਬਿੰਦ ਸਿੰਘ ਜੀ ਪਟਨਾ ਸਾਹਿਬ ਹੀ ਰਹੇ। ਭਟ ਵਹੀ ਮੁਲਤਾਨੀ ਵਾਲੇ ਲਿਖਿਆ ਹੈ ਕਿ ਛੋਟਾ ਗੋਬਿੰਦ ਨਾਲ ਸੀ ਪਰ ਇਹ ਠੀਕ ਨਹੀਂ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਸੱਤ ਸਾਲ ਪਟਨਾ ਸਾਹਿਬ ਰਹੇ ਅਤੇ ਇਤਿਹਾਸਿਕ ਗਵਾਹੀਆਂ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਗੁਰੂ ਪਿਤਾ ਪਾਸ ਬੇਨਤੀ ਭੇਜੀ ਸੀ ਕਿ ਪੰਜਾਬ ਆਉਣ ਦੀ ਆਗਿਆ ਦਿਓ। ਇਹ ਠੀਕ ਹੈ ਕਿ ਬਾਲ (ਗੁਰੂ) ਗੋਬਿੰਦ ਸਿੰਘ ਜੀ ਨੇ ਗੁਰੂ ਪਿਤਾ ਨੂੰ ਕਿਹਾ ਸੀ ਕਿ ਨਾਲ ਹੀ ਲੈ ਚਲੋ, ਉਥੇ ਪਟਨਾ ਸਾਹਿਬ ਦਿਲ ਨਹੀਂ ਲੱਗਦਾ:

**'ਨਹਿ ਇਸ ਦੇਸ ਰਹਿਨ ਹਮ ਭਾਵੈ।**
**ਤਿਤ ਹੀ ਤੁਮਰੇ ਸੰਗ ਸਿਧਾਵੇ।'**

*(ਰਾਸ ੧੨, ਅੰਸ ੨੬)*

ਇਹ ਸੁਣ ਕੇ ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਸੀ ਕਿ ਅਨੰਦਪੁਰ ਪੁੱਜ ਕੇ ਕੁਝ ਸਮੇਂ ਪਿੱਛੋਂ ਅਸੀਂ ਸਾਰੇ ਪਰਿਵਾਰ ਨੂੰ ਬੁਲਾ ਲਵਾਂਗੇ ਅਤੇ ਇੰਨੇ ਨੂੰ ਸਾਹਿਬਜ਼ਾਦਾ ਵੀ ਕੁਝ ਵੱਡਾ ਹੋ ਜਾਣ ਤੇ ਜੁੱਸੇ ਦਾ ਤਕੜਾ ਹੋ ਜਾਏਗਾ:

**'ਇਤਨੇ ਮਹਿ ਇਹ ਸਾਹਿਬਜ਼ਾਦਾ।**
**ਵਧਹਿ ਸਰੀਰ ਓਜ ਹੁਇ ਜਯਾਦਾ।'**

ਇਥੋਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਤੇਗ਼ ਬਹਾਦਰ ਜੀ ਪੰਜਾਬ ਅਤੇ ਦਿੱਲੀ ਦੇ ਹਾਲਾਤ ਦੇਖ ਕੇ ਬੱਚੇ ਨੂੰ ਪੰਜਾਬ ਬੁਲਾਉਣਾ ਚਾਹੁੰਦੇ ਸਨ। ਸੋ ਜਦ ਆਪ ਜੀ ਅਨੰਦਪੁਰ ਪੁੱਜ ਗਏ ਤਾਂ ੧੬੭੨ ਦੇ ਅਖ਼ੀਰ ਸੱਦਾ ਘੱਲ ਕੇ ਪੰਜਾਬ ਬੁਲਾਇਆ ਅਤੇ ਹਦਾਇਤਾਂ ਕੀਤੀਆਂ ਕਿ ਪੰਜਾਬ ਹੌਲੇ-ਹੌਲੇ ਆਉਣ, ਲੰਮੀ ਮੰਜ਼ਲ ਨਾ ਕਰਨੀ, ਅੰਦਰ ਬਾਹਰ ਸੌਖਾ ਰੱਖਣਾ ਤਾਕਿ ਬਾਲਕ ਨੂੰ ਕੋਈ ਖੇਚਲ ਨਾ ਹੋਵੇ:

**'ਰਾਖਹੁ ਅੰਤਰ ਵਹਿਰ ਸੁਖਾਰੇ।**
**ਦੂਰ ਨ ਗਮਨਹੁੰ, ਖੇਦ ਨਾ ਧਾਰੇ।'**

**ਉਪਦੇਸ਼**—ਪਟਨਾ ਤੋਂ ਗੁਰੂ ਤੇਗ਼ ਬਹਾਦਰ ਜੀ ਜਦ ਪੰਜਾਬ ਵੱਲ ਚਲੇ ਤਾਂ ਸੰਗਤਾਂ ਨੂੰ ਇਸ ਭਾਵ ਦਾ ਉਪਦੇਸ਼ ਦਿੱਤਾ :

**ਜੀਵਨ ਸ਼ੁੱਧ, ਕਿਰਤ ਸੁੱਚੀ, ਵਿਹਾਰ ਸੁੱਚਾ ਅਤੇ ਜੀਵਨ ਭਲੇ ਲਈ। ਪਿਆਰ ਤੇ ਤਰਸ ਸਦਾ ਪਾਸ ਰੱਖਣਾ। ਆਪੇ 'ਤੇ ਕਾਬੂ। ਕਿਸੇ ਨਾਲ ਨਫ਼ਰਤ ਨਾ ਕਰਨੀ। ਜਦ ਕੋਈ ਨਫ਼ਰਤ ਕਰਦਾ ਹੈ ਤਾਂ ਇਕ ਤਰ੍ਹਾਂ ਦੀ ਇਹ ਨਫ਼ਰਤ ਵਾਹਿਗੁਰੂ ਨਾਲ ਹੀ ਬਣ ਜਾਂਦੀ ਹੈ।** ਨਿਰਚਾਹੀ ਹੋ ਕੇ ਸੇਵਾ ਕਰਨੀ। ਪੂਜਾ ਕੇਵਲ ਅਕਾਲ ਦੀ। ਜਾਪ ਕੇਵਲ ਸਤਿਨਾਮ ਕਰਤਾ ਪੁਰਖ ਦਾ। ਪੰਜਾਂ ਨੂੰ ਵੱਸ ਰੱਖਣਾ ਅਤੇ ਤ੍ਰਿਸ਼ਨਾ ਨੂੰ ਨੇੜੇ ਨਾ ਢੁੱਕਣ ਦੇਣਾ। ਆਸਾ, ਮਨਸਾ, ਦੁੱਖ-ਸੁੱਖ, ਮਾਨ ਅਪਮਾਨ ਤੋਂ ਉੱਚਾ ਹੋਵੋਗੇ ਤਾਂ ਜੀਵਨ ਮਰਨ ਤੋਂ ਛੁਟਕਾਰਾ ਮਿਲ ਜਾਵੇਗਾ। ਜ਼ਿੰਦਗਾਨੀ ਲੈਣ ਲਈ ਨਹੀਂ, ਦੇਣ ਲਈ ਬਣੀ ਹੈ। ਸੂਰਜ ਵਾਂਗ ਹੋਣਾ, ਜੋ ਰੌਸ਼ਨੀ ਵੰਡਦਾ ਹੈ। ਹਉਮੈ ਤਿਆਗਣੀ। ਸਰੀਰ ਦਾ ਹਰ ਸਮੇਂ ਧਿਆਨ ਹੀ ਅਗਿਆਨਤਾ ਹੈ। ਇਸ ਅਗਿਆਨਤਾ ਕਾਰਨ ਹੀ ਪ੍ਰਭੂ ਨਾਲ ਮੇਲ ਨਹੀਂ ਹੁੰਦਾ। ਸਭ ਕੁਝ ਭੁੱਲ ਜਾਣਾ ਪਰ ਉਸ ਨੂੰ ਨਾ ਭੁੱਲਣਾ।

ਸੋਰਠਿ ਰਾਗ ਦਾ ਸ਼ਬਦ ਉਚਾਰ ਕੇ ਆਪਣੇ ਕਥਨ ਨੂੰ ਸਮਾਪਤ ਕੀਤਾ :

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ**
**ਕੰਚਨ ਮਾਟੀ ਮਾਨੈ ॥੧॥ ਰਹਾਉ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ**
**ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ**
**ਨਾਹਿ ਮਾਨ ਅਪਮਾਨਾ ॥੧॥**

ਗੁਰੂ ਜੀ ਪਟਨਾ ਤੋਂ **ਬਨਾਰਸ** ਪੁੱਜੇ। ਡੇਰਾ ਲੀਚੀ ਬਾਗ਼ ਰੱਖਿਆ। ਜੌਨਪੁਰ[1] ਤੋਂ ਅਯੁੱਧਿਆ ਆਏ। ਅਯੁੱਧਿਆ ਜਿੱਥੇ ਡੇਰਾ ਕੀਤਾ ਉਸ ਥਾਂ ਦਾ ਨਾਂ ਗੁਰਦੁਆਰਾ ਬ੍ਰਹਮ ਕੁੰਡ ਹੈ, ਜੋ ਸਰਜੂ ਨਦੀ ਕਿਨਾਰੇ ਹੈ। **ਲਖਨਊ** ਭਾਈ ਚੂਹੜ ਤੇ ਚੋਝੜ, ਜਿਨ੍ਹਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ੧੧ਵੀਂ ਵਾਰ ਵਿਖੇ ਸਿੱਖਾਂ ਦੀ ਸੂਚੀ ਵਿਚ ਕੀਤਾ ਹੈ, ਨੇ ਗੁਰੂ ਪਾਤਸ਼ਾਹ ਦੀ ਖ਼ੂਬ ਸੇਵਾ ਕੀਤੀ। ਉਥੋਂ ਗੁਰੂ ਜੀ **ਸ਼ਾਹਜਹਾਨਪੁਰ** ਪੁੱਜੇ। ਸ਼ਾਹਜਹਾਨਪੁਰ ਪੰਜਵੇਂ ਗੁਰੂ ਦੀ ਬਖਸ਼ਿਸ਼ ਲੈ ਭਾਈ ਜਟੂ ਤੱਪਾ ਜੀ ਨੇ ਸੰਗਤਿ ਕਾਇਮ ਕੀਤੀ ਸੀ। ਸੰਗਤਿ ਨੇ ਸ਼ਰਧਾ ਨਾਲ ਸੇਵਾ ਕੀਤੀ। ਉਥੋਂ **ਬਰੇਲੀ** ਪੁੱਜੇ ਤੇ **ਕਾਸੀ ਮੈਦਾਨ ਜੰਗਲ ਵਿਚ ਡੇਰਾ ਕੀਤਾ**। ਉਥੇ ਹੁਣ ਗੁਰੂ ਤੇਗ਼ ਬਹਾਦਰ ਜੀ ਦੀ ਆਪਣੀ ਹੀ ਰਹਿਮਤ ਸਦਕਾ ਗੁਰਦੁਆਰਾ ਤੇ ਨਗਰ ਵੱਸ ਗਿਆ ਹੈ। ਇਕ ਪੁਰਾਣੀ ਲਿਖਤ ਵਿਚ ਲਿਖਿਆ ਹੈ :

**ਪਟਨਾ ਤੋਂ ਦਿੱਲੀ**

**"ਤਜ ਪਟਨਾ ਕਾਸੀ ਪੁਨ ਥਏ।**
**ਤਹਿ ਤੇ ਜਾਤ ਅਜੁਧਿਆ ਭਏ।**

---

1. ਭਾਈ ਗੁਰਬਖ਼ਸ਼ ਜੀ ਨੂੰ ਇਹ ਵਰ ਦੇ ਗਏ ਸਨ ਕਿ :
"ਤੋਹਿ ਬੰਸ ਤੇ ਕੀਰਤਨ ਕਥਾ।
ਸੁਨਹਿ ਪ੍ਰੇਮ ਧਰਿ ਸੰਗਤਿ ਜਥਾ।"

**ਆਗੈ ਪੰਥ ਚਲਤ ਜਬਿ ਭਏ।**
**ਲਖਨਾਵੈ (ਲਖਨਊ) ਕੇ ਨਿਕਟ ਸਿਧਏ।**
**ਤਹਿਕੀ ਸੰਗਤਿ ਪ੍ਰੇਮ ਪ੍ਰਕਾਸ਼ਾ।**
**ਪਗ ਪੰਜ ਮਹਿ ਕੀਨ ਨਿਵਾਸਾ।**
**ਏਕ ਨਿਸ ਹਮ ਕੋ ਨਿਸਤਾਰੋ।**
**ਪੁਨਹ ਬਰੇਲੀ ਓਰ ਪਧਾਰੋ।**

ਬਰੇਲੀ ਤੋਂ ਪੀਲੀਭੀਤ ਤੇ ਨਾਨਕ ਮੱਤਾ ਹੁੰਦੇ ਹੋਏ ਮੁਰਾਦਾਬਾਦ ਪੁੱਜੇ।

**ਮੁਰਾਦਾਬਾਦ ਰਾਮ ਗੰਗਾ ਕਿਨਾਰੇ ਡੇਰਾ ਕੀਤਾ**। ਇਨ੍ਹਾਂ ਥਾਵਾਂ 'ਤੇ ਸਿੱਖੀ ਆਦਰਸ਼ ਦ੍ਰਿੜ੍ਹ ਕਰਾਂਦੇ ਰਹੇ ਅਤੇ ਗੁਰੂ ਨਾਨਕ ਦੇਵ ਜੀ ਦੀ ਚਰਨ ਛੁਹ ਪ੍ਰਾਪਤ ਅਸਥਾਨਾਂ ਦੀ ਦੇਖ ਭਾਲ ਲਈ ਨਵੇਂ ਸਿਰਿਓਂ ਇੰਤਜ਼ਾਮ ਵੀ ਕੀਤੇ। ਉਥੇ ਇਕ ਸੱਜਣ ਨੇ ਪੁੱਛਿਆ ਕਿ ਇਹ ਜੀਵ ਅਮਰ ਕਿਵੇਂ ਹੋਵੇ ਤਾਂ ਆਪ ਜੀ ਨੇ ਕਿਹਾ 'ਹਉਮੈ ਮਾਰੇ।' ਉਥੋਂ **ਹਰਦੁਆਰ, ਬੂੜੀਆ, ਜਗਾਧਰੀ, ਸੁਢੈਲ-ਸੁਢਲ, ਬਨੀ ਬਦਰਪੁਰ, ਅੰਬਾਲਾ ਤੇ ਲਖਨੌਰ ਸਤੰਬਰ ੧੩, ੧੬੭੦ ਨੂੰ ਪੁੱਜੇ।**

ਲਖਨੌਰ ਹੀ ਸਨ ਕਿ ਇਕ ਜਗਿਆਸੂ ਨੇ ਸਵਾਲ ਕੀਤਾ ਕਿ ਇਹ ਸ਼ੀਸ਼ਾ ਕਿਸ ਤਰ੍ਹਾਂ ਸਾਫ਼ ਕਰੀਏ ਕਿ ਉਸ ਦਾ ਦੀਦਾਰ ਹੋਵੇ ਤਾਂ ਆਪ ਜੀ ਨੇ ਸੁਖਮਨੀ ਸਾਹਿਬ ਦੀ ਨੌਵੀਂ ਅਸ਼ਟਪਦੀ ਦੀ ਪਹਿਲੀ ਪਉੜੀ ਪੜ੍ਹ ਸੁਣਾਈ ਕਿ **ਜ਼ਬਾਨ ਝੂਠ ਤੋਂ ਬਚੇ, ਮਨ ਉਸ ਦੇ ਦੀਦਾਰ ਵੱਲ, ਨੇਤ੍ਰ ਪਰ-ਰੂਪ ਤੋਂ ਹਟਣ, ਸਾਧ ਦੀ ਸੇਵਾ, ਕੰਨ ਕਿਸੇ ਦੀ ਨਿੰਦਿਆ ਤੋਂ ਬਚਣ, ਹੰਕਾਰ ਨੇੜੇ ਨਾ ਹੋਵੇ, ਪੰਜਾਂ 'ਤੇ ਕਾਬੂ ਹੋਵੇ, ਐਸਾ ਪੁਰਸ਼ ਉਸ ਦਾ ਦੀਦਾਰ ਕਰ ਸਕਦਾ ਹੈ।** ਲਖਨੌਰ ਵਿਖੇ ਜੋ ਮਾਤਾ ਗੁਜਰੀ ਜੀ ਦਾ ਖੂਹ ਹੈ, ਉਸ ਦੀ ਇਹ ਤਾਸੀਰ ਹੈ ਕਿ ਕੇਵਲ ਉਸ ਦੇ ਜਲ ਨਾਲ ਹੀ ਦਾਲ ਗਲਦੀ ਹੈ। ਪਿੰਡ ਦੇ ਖੂਹਾਂ ਦੇ ਪਾਣੀ ਵਿਚ ਇਹ ਸ਼ਕਤੀ ਨਹੀਂ। ਲਖਨੌਰ ਤੋਂ ਹੀ ਆਪ ਜੀ ਨੇ ਰਾਜਾ ਰਾਮ ਸਿੰਘ ਦੀ ਮਾਂ ਰਾਣੀ ਪੁਸ਼ਪਾ ਦੇਵੀ ਨੂੰ ਸੁਨੇਹਾ ਭੇਜਿਆ ਕਿ ਉਹ ਰਾਣੀ ਨੂੰ ਦਿੱਲੀ ਭਾਈ ਕਲਯਾਨ ਦੀ ਧਰਮਸ਼ਾਲਾ ਮਿਲਣਗੇ। ਲਖਨੌਰ ਤੋਂ ਕਰਨਾਲ, ਪਾਨੀਪਤ ਹੁੰਦੇ ਹੋਏ ੨੦ ਸਤੰਬਰ, ੧੬੭੦ ਈ: ਨੂੰ ਦਿੱਲੀ ਪੁੱਜੇ।

**ਬਦਲੇ ਨਹੀਂ ਲੈਣੇ**

ਗੁਰੂ ਜੀ ਲਖਨੌਰ ਤੋਂ ਕਰਨਾਲ ਜਾ ਰਹੇ ਸਨ ਕਿ ਇਕ ਸੱਜਣ ਨੇ ਰਾਹ ਰੋਕ ਬੇਨਤੀ ਕੀਤੀ ਕਿ ਉਹ ਬਹੁਤ ਦੁਖੀ ਹੈ। ਉਸ ਦੇ ਰਿਸ਼ਤੇਦਾਰ ਨੇ ਜ਼ਮੀਨ ਦੀ ਵੰਡ ਦੇ ਝਗੜੇ ਵਿਚ ਉਸ ਦੇ ਛੇ ਸਾਲ ਦੇ ਲੜਕੇ ਨੂੰ ਵੀ ਮਾਰ ਦਿੱਤਾ ਹੈ। ਇਹ ਹਾਦਸਾ ਉਸ ਦੀਆਂ ਅੱਖਾਂ ਸਾਹਮਣੇ ਜਦ ਵੀ ਆਉਂਦਾ ਹੈ, ਮਨ 'ਤੇ ਭਾਰ ਪੈਂਦਾ ਹੈ ਤੇ ਬਦਲੇ ਲਈ ਤੜਪ ਉਠਦੀ ਹੈ। ਇੰਨਾ ਕਹਿੰਦੇ ਸਾਰ ਉਹ ਬੇਹੋਸ਼ ਹੋ ਗਿਆ। ਮਹਾਰਾਜ ਜੀ ਘੋੜੇ ਤੋਂ ਉਤਰੇ, ਉਸ ਦੇ ਮੂੰਹ ਵਿਚ ਜਲ ਪਾਇਆ ਤੇ ਜਦ ਉਸ ਨੂੰ ਹੋਸ਼ ਪਰਤੀ ਤਾਂ ਉਸ ਚਰਨ ਪਕੜ ਲਏ ਅਤੇ ਕਹਿਣ ਲੱਗਾ : ਬਖ਼ਸ਼ਿਸ਼ ਕਰੋ।

ਗੁਰੂ ਮਹਾਰਾਜ ਨੇ ਪੁੱਛਿਆ : "ਤੈਨੂੰ ਹੁਣ ਕੀ ਚਾਹੀਦਾ ਹੈ ?" ਉਸ ਕਿਹਾ : "ਬਦਲਾ, ਖ਼ੂਨ ਦੇ ਵੱਟੇ ਖ਼ੂਨ।" ਫਿਰ ਢਾਹਾਂ ਮਾਰ ਰੋਣ ਲੱਗ ਪਿਆ। ਗੁਰੂ ਪਾਤਸ਼ਾਹ ਨੇ

ਫ਼ਰਮਾਇਆ : "ਇਸ ਵਿਚ ਕੋਈ ਸ਼ੱਕ ਨਹੀਂ ਕਿ ਤੈਨੂੰ ਬਹੁਤ ਦੁੱਖ ਹੈ, ਪਰ ਜਿਉਂ-ਜਿਉਂ ਬਦਲੇ ਦਾ ਧਿਆਨ ਕਰੇਂਗਾ, ਹੋਰ ਦੁਖੀ ਹੋਵੇਂਗਾ। ਵਾਹਿਗੁਰੂ ਹੀ ਕੇਵਲ ਜਿੰਦ ਲੈ ਦੇ ਸਕਦਾ ਹੈ। ਜੋ ਉਪਜਿਆ ਹੈ, ਉਸ ਨੇ ਬਿਨਸਣਾ ਹੈ। ਇਹ ਸਭ ਬਹਾਨੇ ਹੀ ਹਨ। ਜਿਸ ਨੇ ਜੀਵਨ ਦਿੱਤਾ ਹੈ, ਉਸ ਨੇ ਹੀ ਲਿਆ ਹੈ। ਅਸੀਂ ਅਗਿਆਨਪੁਣੇ ਵਿਚ ਆਪਣਾ ਕਹੀ ਜਾਂਦੇ ਹਾਂ। ਇਹ ਆਪਣਾ ਕਹਿਣ ਕਾਰਨ ਹੀ ਦੁਖੀ ਹੁੰਦੇ ਹਾਂ। ਮਾਲਕ ਹੀ ਮੁਨਸਫ਼ ਹੈ ਅਤੇ ਇਨਸਾਫ਼ ਉਸ ਦੇ ਹੱਥ ਹੈ। ਜਦ ਅਸੀਂ ਉਸ ਦੇ ਕਾਰਜਾਂ ਵਿਚ ਦਖ਼ਲ ਦੇਣ ਦੀ ਕੋਸ਼ਿਸ਼ ਕਰਦੇ ਹਾਂ, ਮਾੜੇ ਚੰਗੇ ਕਰਮ ਉਪਜਦੇ ਹਨ। **ਨਫ਼ਰਤ ਉਸ ਦਾ ਕੁਝ ਨਹੀਂ ਵਿਗਾੜਦੀ, ਜਿਸ ਨਾਲ ਕੀਤੀ ਜਾ ਰਹੀ ਹੈ, ਸਗੋਂ ਆਪਣਾ ਹੀ ਅੰਦਰਲਾ ਸਾੜਦੀ ਹੈ। ਸਾੜਾ ਸ਼ੈਤਾਨੀ ਕਰਮ ਹੈ ਅਤੇ ਖਿਮਾਂ ਖ਼ੁਦਾਈ।** ਖਿਮਾਂ ਹੀ ਮਨੁੱਖ ਨਾਲ ਰਿਸ਼ਤਾ ਪਾਉਣ ਦਾ ਰਾਹ ਹੈ ਅਤੇ ਫਿਰ ਵਾਹਿਗੁਰੂ ਤੱਕ ਰਸਾਈ ਲੈਣ ਦਾ। ਗੁਰੂ ਗ੍ਰੰਥ ਸਾਹਿਬ ਦਾ ਫ਼ਰਮਾਨ ਹੈ : 'ਨਿਵਣ ਸੁ ਅਖਰ ਖਵਣ ਗੁਣ।' ਸਾੜੇ ਤੋਂ ਉਪਜਿਆ ਕਰੋਧ ਬੁੱਧੀ ਨੂੰ ਹੀ ਵਲ੍ਹੇਟ ਖਲੋਂਦਾ ਹੈ। 'ਕਾਮ ਕਰੋਧ ਕਾਇਆ ਕੋ ਗਾਲੇ।' ਇਹ ਜੋ ਚਲਾ ਗਿਆ ਉਸ ਨੇ ਮੁੜ ਨਹੀਂ ਆਉਣਾ। ਸੋ ਭਾਣਾ ਮੰਨਣਾ ਹੀ ਠੀਕ ਸੁੱਖ ਦਾ ਰਾਹ ਹੈ।" ਇਹ ਬਚਨ ਜਦ ਕਾਤਲ ਤੱਕ ਪੁੱਜੇ, ਉਸ ਪਛਤਾਵਾ ਕੀਤਾ। ਪਹਿਲਾਂ ਉਹ ਭੈ ਵਿਚ ਰਹਿੰਦਾ ਸੀ ਕਿ ਮਤਾਂ ਉਹ ਸਿੱਖ ਉਸ ਨੂੰ ਮਾਰ ਹੀ ਨਾ ਦੇਵੇ। ਨੀਂਦ ਵੀ ਹਰਾਮ ਹੋ ਗਈ ਸੀ। ਇਕ ਦਿਨ ਸੁਪਨੇ ਵਿਚ ਉਸ ਕਾਤਲ ਨੇ ਕੀ ਡਿੱਠਾ ਕਿ ਉਸ ਦਾ ਲੜਕਾ ਕੋਈ ਝੋਲੀ ਵਿਚੋਂ ਖੋਹ ਕੇ ਲੈ ਜਾ ਰਿਹਾ ਹੈ। ਉਸ ਨੇ ਜਦ ਲੜਕੇ ਦੇ ਚੁੱਕਣ ਵਾਲੇ ਨੂੰ ਪਕੜਨਾ ਚਾਹਿਆ ਤਾਂ ਉਸ ਦੀ ਜਾਗ ਖੁਲ੍ਹ ਗਈ ਅਤੇ ਜ਼ਮੀਨ 'ਤੇ ਢਹਿ ਪਿਆ। ਉਸ ਨੂੰ ਐਸਾ ਮਹਿਸੂਸ ਹੋਇਆ ਕਿ ਉਸ ਦਾ ਆਪਣਾ ਬੱਚਾ ਹੀ ਕਤਲ ਹੋਇਆ ਹੈ। ਉਸ ਨੇ ਸਿੱਖ ਕੋਲੋਂ ਖਿਮਾਂ ਮੰਗੀ ਅਤੇ ਪਛਤਾਵਾ ਕੀਤਾ। ਸਿੱਖ ਵਿਚੋਂ ਵੀ ਬਦਲੇ ਦੀ ਭਾਵਨਾ ਹਟੀ। ਗੁਰੂ ਮਿਹਰ ਸਦਕਾ ਸਿੱਖ ਦੇ ਘਰ ਵੀ ਲੜਕੇ ਨੇ ਜਨਮ ਲਿਆ।

**ਦਿੱਲੀ ਵਿਖੇ**—ਰਾਣੀ ਪੁਸ਼ਪਾ ਦੇਵੀ ਨੂੰ ਸਾਰੇ ਹਾਲਾਤ ਦੱਸੇ ਅਤੇ ਉਸ ਕੋਲੋਂ ਦਿੱਲੀ ਦੇ ਹਾਲਾਤ ਦਾ ਪਤਾ ਲੱਗਾ। ਰਾਣੀ ਨੇ ਹੀ ਦੱਸਿਆ ਕਿ ਰਾਜਾ ਰਾਮ ਸਿੰਘ ਨੂੰ ਔਰੰਗਜ਼ੇਬ ਨੇ ਇਕ ਹਜ਼ਾਰ ਸਵਾਰ ਹੋਰ ਦਿੱਤੇ ਸਨ ਅਤੇ ਇਸਲਾਮਾਬਾਦ ਦੇ ਮਨਸਬ ਵਿਚ ਵੀ ਇਕ ਹਜ਼ਾਰ ਸਵਾਰ ਦਾ ਵਾਧਾ ਕੀਤਾ ਸੀ।

ਗੁਰੂ ਤੇਗ਼ ਬਹਾਦਰ ਜੀ ਦਿੱਲੀ ਹੀ ਸਨ ਕਿ ਉਨ੍ਹਾਂ ਨੂੰ ਪਤਾ ਲੱਗਾ ਕਿ ਮੱਥਰਾ ਦੇ ਉਸ ਆਲੀਸ਼ਾਨ ਮੰਦਰ ਨੂੰ ਢਾਹ ਢੇਰੀ ਕਰ ਦਿੱਤਾ ਗਿਆ ਹੈ ਜਿਸ ਨੂੰ ਨਰ ਸਿੰਘ ਬੰਦੇਲਾ ਨੇ ੩੩ ਲੱਖ ਰੁਪੈ ਦੀ ਲਾਗਤ ਨਾਲ ਸੰਪੂਰਨ ਕਰਾਇਆ ਸੀ। ਮੱਥਰਾ ਦਾ ਨਾਂ ਵੀ ਬਦਲ ਕੇ ਇਸਲਾਮਾਬਾਦ ਕਰ ਦਿੱਤਾ ਗਿਆ। ਗੁਰੂ ਕੀ ਸਾਖੀਆਂ ਵਿਚ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦਿੱਲੀ ਦੋ ਮਹੀਨੇ, ੧੩ ਦਿਨ ਰਹੇ ਅਤੇ ਆਪ 'ਤੇ ਕਰੜਾ ਫ਼ੌਜੀ ਪਹਿਰਾ ਰੱਖਿਆ ਗਿਆ। ਪਟਿਆਲਾ ਤੋਂ ਨਵਾਬ ਸੈਫ਼ ਖ਼ਾਨ ਵੀ ਦਿੱਲੀ ਹੀ ਮਿਲਣ ਆਇਆ ਤੇ ਜਦ ਵਾਪਸ ਗੁਰੂ ਜੀ ਅਨੰਦਪੁਰ ਸਾਹਿਬ ਗਏ ਤਾਂ ਸੈਫ਼ ਖ਼ਾਨ ਨਾਲ ਹੀ ਸੀ।

ਇਥੇ ਇਕ ਗੱਲ ਦਾ ਜ਼ਿਕਰ ਕਰਨਾ ਵੀ ਠੀਕ ਰਹੇਗਾ ਕਿ ਗੁਰੂ ਤੇਗ਼ ਬਹਾਦਰ

ਜੀ ਨੇ ਪਟਨਾ ਸਾਹਿਬ ਤੋਂ ਪੰਜਾਬ ਵਾਪਸੀ ਦਾ ਛੋਟਾ ਰਸਤਾ ਅਪਣਾਇਆ। ਇਕ ਤਾਂ ਉਹ ਛੇਤੀ ਪੰਜਾਬ ਪੁੱਜਣਾ ਚਾਹੁੰਦੇ ਸਨ, ਦੂਜੇ ਬਾਲਕ (ਗੁਰੂ) ਗੋਬਿੰਦ (ਸਿੰਘ) ਜੀ ਦੇ ਆਉਣ ਵੇਲੇ ਕਿਥੇ-ਕਿਥੇ ਪੜਾਅ ਕੀਤੇ ਜਾਣ, ਆਪ ਜੀ ਆਪਣੀ ਅੱਖੀਂ ਪ੍ਰਬੰਧ ਦੇਖਣਾ ਚਾਹੁੰਦੇ ਸਨ। ਤੀਜੇ, ਇਨ੍ਹਾਂ ਇਲਾਕਿਆਂ ਵਿਚ ਹੋ ਕੇ ਜਾਣਾ ਜ਼ਰੂਰੀ ਸੀ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਪਿੱਛੋਂ ਕਿਸੇ ਗੁਰੂ ਸਾਹਿਬ ਨੇ ਫੇਰੀ ਨਹੀਂ ਪਾਈ ਸੀ।

**ਅਨੰਦਪੁਰ ਪੁੱਜਣਾ**—ਦਿੱਲੀ ਤੋਂ ਆਪ ਜੀ ਨਵਾਬ ਸੈਫ਼ ਖ਼ਾਨ ਨਾਲ ਹੀ ਰੁਹਤਕ, ਲਾਖਣਮਾਜਰਾ, ਜੀਂਦ, ਪਹੋਵਾ, ਲਖਨੌਰ, ਕੀਰਤਪੁਰ ਹੁੰਦੇ ਹੋਏ, ਅਕਤੂਬਰ ੧੬੭੦ ਨੂੰ ਸ੍ਰੀ ਅਨੰਦਪੁਰ ਸਾਹਿਬ ਪੁੱਜੇ।

ਕੀਰਤਪੁਰ ਆਪ ਜੀ ਦੇ ਵੱਡੇ ਭਰਾ ਬਾਬਾ ਸੂਰਜ ਮੱਲ ਜੀ ਅਤੇ ਉਨ੍ਹਾਂ ਦੇ ਸਪੁੱਤਰਾਂ ਗੁਲਾਬ ਰਾਇ ਜੀ ਅਤੇ ਸਯਾਮ ਦਾਸ ਜੀ ਨੇ ਬਹੁਤ ਆਦਰ ਦਿੱਤਾ। ਆਪ ਜੀ ਨੇ ਦੋਹਾਂ ਭਤੀਜਿਆਂ ਨੂੰ ਕੀਮਤੀ ਕੱਪੜੇ ਤੇ ਗਹਿਣੇ ਦਿੱਤੇ ਅਤੇ ਆਪਣੇ ਬੱਚਿਆਂ ਜਿੰਨਾ ਪਿਆਰ ਦਿੱਤਾ। ਗੁਰਦੁਆਰਿਆਂ ਦੇ ਦਰਸ਼ਨ ਕਰਕੇ ਆਪ ਜੀ ਅਨੰਦਪੁਰ ਪੁੱਜੇ।



# ੧੧ ਅਨੰਦਪੁਰ ਵਿਚ ਪੰਜ ਸਾਲ




ਅਨੰਦਪੁਰ ਤੇ ਪੰਜਾਬ ਖ਼ਬਰਾਂ ਪਹਿਲਾਂ ਹੀ ਹੋ ਗਈਆਂ ਸਨ ਕਿ ਗੁਰੂ ਤੇਗ਼ ਬਹਾਦਰ ਜੀ ਆ ਰਹੇ ਹਨ। ਸੰਗਤਾਂ ਆਦਰ ਨਾਲ ਅੱਗੋਂ ਲੈਣ ਆਈਆਂ। ਸਾਰੇ ਅਨੰਦਪੁਰ ਸਾਹਿਬ ਰੌਸ਼ਨੀ ਕੀਤੀ ਗਈ ਅਤੇ ਉਚੇਚੇ ਲੰਗਰ ਲਗਾਏ ਗਏ। ਆਪ ਜੀ ਨੂੰ ਦੱਸਿਆ ਗਿਆ ਕਿ ਪਿਛੋਂ ਸੁੱਖ ਵਰਤਦਾ ਰਿਹਾ ਹੈ।

ਸ੍ਰੀ ਅੰਮ੍ਰਿਤਸਰ ਤੋਂ ਸੰਗਤ ਵੀ ਦਰਸ਼ਨਾਂ ਲਈ ਪੁੱਜੀ ਅਤੇ ਭੇਟਾਵਾਂ ਪੇਸ਼ ਕੀਤੀਆਂ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਵੀ ਦਰਸ਼ਨਾਂ ਲਈ ਆਏ ਤੇ ਇਕ ਬਾਜ਼ ਵੀ ਭੇਟ ਕੀਤਾ।

"ਬ੍ਰਿਧ ਕੇ ਬੰਸ ਬਿਖੈ ਗੁਰਦਿੱਤਾ।
ਆਨਿ ਬਾਜ ਸਤਿਗੁਰ ਦਿੱਤਾ।"

ਬਾਬਾ ਗੁਰਦਿੱਤਾ ਜੀ ਉਥੇ ਅਨੰਦਪੁਰ ਹੀ ਟਿਕ ਗਏ ਅਤੇ ਲੰਗਰ ਦੀ ਸੇਵਾ ਸੰਭਾਲ ਲਈ। ਲਾਹੌਰ ਦੀ ਸੰਗਤ ਨੇ ਇਕ ਤੀਰ ਕਮਾਨ ਤੇ ਤੀਰਾਂ ਦੇ ਭੱਥੇ ਭੇਟਾ ਵਜੋਂ ਦਿੱਤੇ। ਕਾਬਲ ਦੀ ਸੰਗਤ ਵੀ ਪੁੱਜੀ। ਮਾਲਵੇ ਤੋਂ ਪ੍ਰਸਿੱਧ ਸਿੱਖ ਆਏ ਤੇ ਬੇਨਤੀਆਂ ਕਰਨ ਲੱਗੇ ਕਿ ਗੁਰੂ ਜੀ ਮਾਲਵਾ ਵਿਚ ਫਿਰ ਚਰਨ ਪਾਉਣ। ਦੂਰ ਨੇੜਿਓਂ ਸੰਗਤ ਆਉਣ 'ਤੇ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਨੇ ਸਭ ਨੂੰ ਹੁਕਮਨਾਮੇ ਭੇਜ ਇਹ ਇਤਲਾਹ ਦੇ ਦਿੱਤੀ ਸੀ ਕਿ ਉਹ ਅਨੰਦਪੁਰ ਸਾਹਿਬ ਪੁੱਜ ਰਹੇ ਹਨ।

**ਭਾਈ ਕਨ੍ਹਈਆ ਜੀ 'ਤੇ ਬਖ਼ਸ਼ਿਸ਼ਾਂ**—ਇਕ ਪੁਰਾਤਨ ਲਿਖਤ ਵਿਚ ਸੇਵਾ ਪੰਥੀਆਂ ਦੀ ਸੰਸਥਾ ਦੀ ਉਤਪਤੀ ਤੇ ਵਿਕਾਸ ਬਾਰੇ ਇਸ ਤਰ੍ਹਾਂ ਲਿਖਿਆ ਹੈ ਕਿ:

ਸ੍ਰੀ ਗੁਰੂ ਤੇਗ਼ ਬਹਾਦਰ ਕੀ ਬਖ਼ਸ਼ੀਸ਼ ਬੀਜ ਭਯੋ,
ਸ੍ਰੀ ਦਸ਼ਮੇਸ਼ ਕ੍ਰਿਪਾ ਜਲ ਪਹਿਚਾਨੀਐ।
ਅੰਕੁਰ ਕਨ੍ਹਈਆ ਲਾਲ, ਮੂਲ ਭਾਈ ਸੇਵਾ ਰਾਮ,
ਆਲ ਬਾਲ ਸੰਤ ਭਾਈ ਅੱਡਣ ਪ੍ਰਮਾਨੀਐ।
ਡਾਲਗੁਰ ਆਇਆ ਰਾਮ, ਭਾਈ ਭਲਾ ਰਾਮ ਆਦਿ,
ਭਾਈ ਦੁੱਖ ਭੰਜਣ, ਪਰਸ ਰਾਮ ਡਾਨੀਐ।
ਔਰ ਸਾਧ ਸੰਤ ਸਾਖ, ਫੂਲ ਫਲ ਮਤ ਆਦਿ,
ਸੁਜਸ ਬਖਾਨੀਯੇ ਪੰਥ, ਦੇਵਤਰ ਜਾਨੀਐ।

ਇਸ ਕਬਿਤ ਤੋਂ ਪ੍ਰਗਟ ਹੁੰਦਾ ਹੈ ਕਿ ਇਹ ਗੁਰੂ ਤੇਗ਼ ਬਹਾਦਰ ਜੀ ਦੀ ਬਖ਼ਸ਼ਿਸ਼ ਹੀ ਸੀ ਜਿਸ ਕਾਰਨ ਭਾਈ ਕਨ੍ਹਈਆ ਜੀ ਨੂੰ ਸਮਦ੍ਰਿਸ਼ਟੀ ਦੀ ਦਾਤ ਮਿਲੀ। ਅਨੰਦਪੁਰ ਤੇ ਹੋਰ ਜੰਗਾਂ ਵੇਲੇ ਭਾਈ ਜੀ, ਬਿਨਾਂ ਵਿਤਕਰੇ ਹਰ ਕਿਸੇ ਨੂੰ ਜਲ ਛਕਾਂਦੇ।

ਸੂਰਜ ਪ੍ਰਕਾਸ਼ ਦੀ ਗਵਾਹੀ ਹੈ:

**ਜਿਮ ਸਿੰਘਨ ਕੋ ਜਾਇ ਪਿਲਾਵੈ।**
**ਤਿਮੁ ਤੁਰਕਨ ਕੋ ਨਿਤ ਤਿਪਤਾਵੈ।**

ਇਹ ਸਮਦ੍ਰਿਸ਼ਟੀ ਦੀ ਦਾਤ ਲੈਣ ਲਈ ਵੀ ਭਾਈ ਕਨ੍ਹਈਆ ਜੀ ਨੂੰ ਕਠਿਨ ਘਾਲਣਾ ਕਰਨੀ ਪਈ ਸੀ। ਪਰਚੀਆਂ ਭਾਈ ਸੇਵਾ ਰਾਮ ਨੇ ਭਾਈ ਕਨ੍ਹਈਆ ਜੀ ਦੇ ਜਨਮ ਬਾਰੇ ਲਿਖਿਆ ਹੈ ਕਿ ਉਨ੍ਹਾਂ ਦਾ ਜਨਮ ਪਿੰਡ ਸੋਧਰੇ, ਸੰਨ ੧੬੪੭ ਈ: ਨੂੰ ਹੋਇਆ ਸੀ। ੭੧ ਸਾਲ ਦੀ ਆਯੂ ਵਿਚ ਉਨ੍ਹਾਂ ਚੜ੍ਹਾਈ ਕੀਤੀ। ਆਪ ਜੀ ਦੇ ਪਿਤਾ ਇਕ ਵੱਡੇ ਵਪਾਰੀ ਸਨ ਤੇ ਮੁਗ਼ਲ ਫ਼ੌਜਾਂ ਨੂੰ ਰਸਦ ਪਾਣੀ ਪਹੁੰਚਾਣ ਦਾ ਵਿਹਾਰ ਕਰਦੇ ਸਨ।

ਭਾਈ ਕਨ੍ਹਈਆ ਜੀ ਅਜੇ ਬਾਲ ਹੀ ਸਨ ਤਾਂ ਆਪਣੀਆਂ ਜੇਬਾਂ ਨੂੰ ਕੌਡੀਆਂ, ਪੈਸਿਆਂ ਤੇ ਰੁਪਿਆਂ ਨਾਲ ਭਰ ਲੈਂਦੇ ਤੇ ਲੋੜਵੰਦਾਂ ਨੂੰ ਵੰਡ ਦਿੰਦੇ। ਜਦ ਵੱਡੇ ਹੋਏ ਤੇ ਸੜਕ ਕਿਨਾਰੇ ਖੜੇ ਹੋ ਕੇ ਬੇਗਾਰੀਆਂ ਦਾ ਭਾਰ ਉਠਾ ਕੇ ਕਈ ਮੀਲ ਅੱਗੇ ਕਰ ਆਉਂਦੇ ਤਾਂ ਕਿ ਉਨ੍ਹਾਂ ਵਿਚਾਰਿਆਂ ਨੂੰ ਕੁਝ ਸਾਹ ਆਵੇ। ਪਿਤਾ ਜੀ ਨੇ ਗੁੱਸੇ ਹੋਣਾ ਤੇ ਮਾਤਾ ਜੀ ਨੇ ਸਮਝਾਉਣਾ ਕਿ ਐਸਾ ਕਰਨਾ ਸੋਭਦਾ ਨਹੀਂ ਤਾਂ ਆਪ ਜੀ ਨੇ ਠਰ੍ਹਮੇ ਨਾਲ ਕਹਿਣਾ: "ਮਾਂ, ਘਰਾਂ ਵਿਚ ਆਖ਼ਰ ਬਾਉਲੇ ਪੁੱਤਰ ਵੀ ਹੁੰਦੇ ਹੀ ਹਨ। ਮੈਨੂੰ ਬਾਉਲਾ ਹੀ ਸਮਝ ਛੱਡ।" ਪਰ ਕੀ ਜਾਣੇ ਮਾਂ ਤੇ ਜਗਤ ਕਿ ਇਹ 'ਬਾਉਲਾਪਣ' ਹੀ ਤਾਂ ਮਹਾਂਪੁਰਸ਼ਾਂ ਦੀ ਨਿਸ਼ਾਨੀ ਹੈ। ਦੁਨੀਆਂ ਨੇ ਤਾਂ ਸ੍ਰਿਸ਼ਟੀ ਦੇ ਮਾਲਕ ਗੁਰੂ ਨਾਨਕ ਦੇਵ ਜੀ ਨੂੰ 'ਭੂਤਨਾ, ਬੇਤਾਲਾ, ਦੀਵਾਨਾ, ਕੁਰਾਹੀਆ' ਤੱਕ ਆਖ ਦਿੱਤਾ ਸੀ।

ਆਪ ਜੀ ਦੇ 'ਕਰਕ ਕਰੇਜੇ' ਹੈ ਹੀ ਸੀ। ਕਿਸੇ ਦੱਸ ਪਾਈ ਕਿ ਲਾਹੌਰ ਜਾਓ, ਉਥੇ ਕੋਈ ਸੂਫ਼ੀ ਸੰਤਾਂ ਦਾ ਡੇਰਾ ਹੈ। ਲਾਹੌਰ ਪੁੱਜੇ ਹੀ ਸਨ ਕਿ ਪਿਤਾ ਜੀ ਅਕਾਲ ਚਲਾਣਾ ਕਰ ਗਏ। ਸਾਰੇ ਭਰਾ ਛੋਟੇ ਸਨ, ਸੋ ਪਿਤਾ ਵਾਲਾ ਕਿੱਤਾ ਸ਼ੁਰੂ ਕਰ ਦਿੱਤਾ, ਪਰ ਉਨ੍ਹਾਂ ਦਾ ਧਿਆਨ ਤਾਂ ਕਿਧਰੇ ਹੋਰ ਦੌੜਦਾ ਸੀ। ਰਾਜ ਔਰੰਗਜ਼ੇਬ ਦਾ ਹੋ ਚੁੱਕਾ ਸੀ ਅਤੇ ਗੁਰ ਤਖ਼ਤ 'ਤੇ ਵੀ ਗੁਰੂ ਤੇਗ਼ ਬਹਾਦਰ ਜੀ ਬਿਰਾਜ ਚੁੱਕੇ ਸਨ। ਇਕ ਵਾਰੀ ਗੁਰੂ ਤੇਗ਼ ਬਹਾਦਰ ਜੀ ਦੇ ਸਿੱਖ ਭਾਈ ਨਨੂਆਂ ਕੋਲੋਂ ਬਾਣੀ ਸੁਣੀ ਤਾਂ ਐਸੀ ਖਿੱਚ ਪਈ ਕਿ ਹਰ ਸਮੇਂ ਭਾਈ ਸਾਹਿਬ ਇਹ, "ਕੋਈ ਜਨ ਹਰਿ ਸਿਉ ਦੇਵੈ ਜੋਰ" ਹੀ ਬੋਲਣ ਲੱਗ ਪਏ। ਆਪ ਜੀ ਜੰਗਲਾਂ ਤੇ ਬਣਾਂ ਵਿਚ ਸਮਾਂ ਗੁਜ਼ਾਰਦੇ। ਇਕ ਸਿੱਖ ਦਾ ਫਿਰ ਮੇਲ ਹੋਇਆ ਤੇ ਉਸ ਕੋਲੋਂ 'ਗੋਬਿੰਦ ਪਾਉਣ ਦੀ ਵਿਧੀ' ਪੁੱਛੀ। ਉਸ ਸਿੱਖ ਨੇ ਕਿਹਾ ਕਿ ਉਸ ਪਾਸ ਕੋਈ ਨੁਸਖ਼ਾ ਤਾਂ ਨਹੀਂ, ਪਰ ਇਕ ਸਮਝ ਦੱਸਦਾ ਹਾਂ ਗੋਬਿੰਦ ਪਾਵਨੇ ਕੀ। **'ਗੋਬਿੰਦ ਕਾ ਮੇਲਾ ਗੋਬਿੰਦ ਲੋਕਾਂ ਕੋ ਮਿਲ ਕਰ ਹੋਵੇਗਾ। ਗੋਬਿੰਦ ਲੋਕ ਨਗਰ ਘਰ ਮਨੁੱਖੋਂ ਮੇ ਹੋਵੇ ਹੈ, ਤੁਸੀਂ ਲੋਕਾਂ ਵਿਚ ਤਾਂ ਜਾਂਦੇ ਨਹੀਂ। ਸੋਨਾ ਰਾਖ ਵਿਚ ਪਿਆ ਹੈ, ਰਾਖ ਸੁੱਟਣ ਨਾਲ ਸੋਨਾ ਵੀ ਖੁੱਸ ਜਾਂਦਾ ਹੈ।'** ਇਸੇ ਤਰ੍ਹਾਂ ਇਕ ਹੋਰ ਸਿੱਖ ਨੇ

ਸਮਝਾਇਆ ਕਿ ਅਸਲ ਫ਼ਕੀਰ ਉਹ ਹੀ ਹੈ, ਜੋ ਭਜਨ ਦੀ ਪ੍ਰਬਲਤਾ ਨਾਲ ਮਾਇਆ ਤਿਆਗਦਾ ਹੈ। ਕਾਮ, ਕਰੋਧ, ਲੋਭ, ਮੋਹ, ਅਹੰਕਾਰ ਤਿਆਗਦਾ ਹੈ। ਅੰਤਰ ਦਾ ਪਰਚਾ ਨਾਮ ਸਿਉ ਕਰਦਾ ਹੈ। ਚਿਤਵਨੀਆਂ ਹੀ ਤਿਆਗ ਦਿੰਦਾ ਹੈ। ਅਬਿਨਾਸ਼ੀ ਸੁਖ ਲੈਣ ਦਾ ਰਾਹ ਦੇਣ ਵਿਚ ਹੈ। ਵਾਹਿਗੁਰੂ ਨੇ ਆਪ ਵਿਚ ਬੀਜ ਪਾਇਆ ਹੈ, ਇਸ ਨੂੰ ਸੇਵਾ ਦਾ ਜਲ ਦਿਓ। ਭਾਈ ਕਨ੍ਹਈਆ ਜੀ ਨੇ ਪੁੱਛਿਆ ਕਿ ਕੋਈ ਅਜਿਹਾ ਫ਼ਕੀਰ ਹੈ ਜੋ ਬੀਜ ਨੂੰ ਪ੍ਰਸੰਨਤਾ ਦਾ ਫਲ ਲਗਾ ਦੇਵੇ ਤਾਂ ਉਸ ਸਿੱਖ ਨੇ ਕਿਹਾ: "ਸਭ ਥਾਵਾਂ ਇਕ ਸਮਾਨ ਹਨ। ਸਭ ਦੁੱਖ-ਸੁੱਖ ਰਿਦੈ ਕੀ ਬੂਝ ਮਹਿ ਹੈ। ਜਬ ਐਸੀ ਬੁੱਧ ਹੋਵੇਗੀ ਤਬ ਸੁੱਖ ਹੋਵੇਗਾ। ਕਾਇਆ ਨਗਰੀ ਮਹਿ ਬਿਬੇਕ ਕੀ ਦੁਹਾਈ ਫੇਰੇ। ਘੱਟ-ਘੱਟ ਮਹਿ ਰਮਤਾ ਰਾਮ ਹੈ **ਪਰ ਫਿਰ ਵੀ ਫ਼ਕੀਰ ਦੇਖਣਾ ਹੈ ਤਾਂ ਅਨੰਦਪੁਰ ਨੂੰ ਜਾਵੋ**।"

ਭਾਈ ਜੀ ਲਾਹੌਰ ਦੀ ਸੰਗਤ ਨਾਲ ਸ੍ਰੀ ਅਨੰਦਪੁਰ ਸਾਹਿਬ ਆਏ। ਗੁਰੂ ਤੇਗ ਬਹਾਦਰ ਜੀ ਨੇ ਭਾਈ ਕਨ੍ਹਈਆ ਜੀ ਨੂੰ ਆਉਂਦਿਆਂ ਹੀ ਪਾਣੀ ਦਾ ਘੜਾ ਭਰ ਲਿਆਉਣ ਲਈ ਆਗਿਆ ਕੀਤੀ। ਭਾਈ ਜੀ ਜਦ ਪਾਣੀ ਦਾ ਘੜਾ ਲੈ ਕੇ ਆਏ ਤਾਂ ਗੁਰੂ ਜੀ ਨੇ ਹੱਥ ਧੋ ਕੇ ਡੋਲ੍ਹ ਦਿੱਤਾ ਅਤੇ ਹੋਰ ਪਾਣੀ ਦਾ ਘੜਾ ਭਰ ਲਿਆਉਣ ਲਈ ਕਿਹਾ। ਗੁਰੂ ਤੇਗ਼ ਬਹਾਦਰ ਜੀ ਉਸ ਦੇ ਚਿਹਰੇ ਵੱਲ ਦੇਖਦੇ ਰਹੇ। ਜਦ ਫਿਰ ਪਾਣੀ ਆਇਆ ਤਾਂ ਆਪ ਜੀ ਨੇ ਚਰਨ ਧੋ ਕੇ ਡੋਲ੍ਹ ਦਿੱਤਾ ਅਤੇ ਫਿਰ ਭਰ ਲਿਆਉਣ ਦਾ ਹੁਕਮ ਦਿੱਤਾ। ਉਨ੍ਹਾਂ ਜਦ ਫਿਰ ਪਾਣੀ ਦਾ ਭਰਿਆ ਘੜਾ ਲਿਆਂਦਾ ਤਾਂ ਗੁਰੂ ਜੀ ਨੇ ਦੋ ਛੱਟੇ ਅੱਖਾਂ 'ਤੇ ਮਾਰ ਡੋਲ੍ਹ ਦਿੱਤਾ। ਇਸ ਤਰ੍ਹਾਂ ਤਿੰਨ ਮਹੀਨੇ ਹੁੰਦਾ ਰਿਹਾ। ਭਾਈ ਜੀ ਘੜਾ ਪਾਣੀ ਦਾ ਲਿਆਂਦੇ, ਗੁਰੂ ਜੀ ਦੋ ਚਾਰ ਬੁੱਕ ਵਰਤ ਡੋਲ੍ਹ ਦਿੰਦੇ। ਗੁਰੂ ਮਾਲਕ ਸਿਰਫ਼ ਇਹ ਦੇਖ ਰਹੇ ਸਨ ਕਿ ਜੇ ਉਨ੍ਹਾਂ ਦੇ ਪਾਣੀ ਗਿਰਾਉਣ ਨਾਲ ਭਾਈ ਜੀ ਨੂੰ ਗੁੱਸਾ ਜਾਂ ਕਰੋਧ ਆ ਗਿਆ ਤਾਂ ਉਸ ਸਮੇਂ ਜਦ ਜੰਗ ਵਿਚ ਕੋਈ ਤੁਰਕ ਪਾਣੀ ਮੰਗੇਗਾ ਤਾਂ ਇਹ ਪਿੱਠ ਹੀ ਮੋੜ ਲੈਣਗੇ। ਇਹ ਕਾਰ ਕਠਿਨ ਜ਼ਰੂਰ ਸੀ, ਪਰ ਭਾਈ ਸਾਹਿਬ ਨਿਭਾਂਦੇ ਰਹੇ। ਉਹ ਤਾਂ ਅਨੰਤ ਦੀ ਭਾਲ ਵਿਚ ਆਏ ਸਨ। ਇਕ ਵਾਰੀ ਜਦ ਭਾਈ ਜੀ ਘੜਾ ਭਰ ਲਿਆਏ ਤਾਂ ਆਪ ਜੀ ਨੇ ਘੜਾ ਪਾਸ ਰੱਖ ਲਿਆ ਤੇ ਨਜ਼ਰ ਭਰ ਕੇ ਭਾਈ ਕਨ੍ਹਈਆ ਵੱਲ ਦੇਖਿਆ ਤਾਂ ਸਾਖੀਕਾਰ ਲਿਖਦਾ ਹੈ: "**ਉਸ ਸਮੇਂ ਦੇਹੀ ਸ਼ਾਂਤ ਚਿੱਤ ਹੋ ਗਈ। ਸਰੀਰ ਮਹਿ ਅਸਰੀਰ ਭਾਸ ਆਇਆ**।" ਸਭ ਵਿਚ ਇਕੋ ਹੀ ਆਤਮਾ ਹੈ, ਦਾ ਝਲਕਾਰਾ ਗੁਰੂ ਜੀ ਨੇ ਦਰਸਾ ਦਿੱਤਾ।

ਕੁਝ ਸਮਾਂ ਭਾਈ ਜੀ ਉਥੇ ਸੰਗਤਾਂ ਦੀ ਸੇਵਾ ਕਰਦੇ ਰਹੇ। ਆਖ਼ਿਰ ਇਕ ਦਿਨ ਗੁਰੂ ਜੀ ਨੇ ਕੋਲ ਬਿਠਾਲ ਫ਼ਰਮਾਇਆ: "**ਇਹ ਦਾਤ ਭਰੋਸਗੀ ਦੀ ਤੁਹਾਨੂੰ ਮਿਲੀ ਹੈ, ਹੋਰਨਾਂ ਨੂੰ ਵੀ ਵੰਡੋ**।" ਭਾਈ ਸਾਹਿਬ ਕਹਿਣ ਲੱਗੇ ਕਿ ਕ੍ਰਿਪਾ ਕਰਕੇ ਆਪਣੇ ਚਰਨਾਂ ਪਾਸ ਹੀ ਰੱਖੋ ਤਾਂ ਫਿਰ ਗੁਰੂ ਜੀ ਨੇ ਕਿਹਾ: "ਗੁਰੂ ਵਸਤੂ ਬਿਬੇਕ ਹੈ। ਬਿਬੇਕ ਸਹਿਤ ਜੋ ਕਰਮ ਕਰਨੇ ਹਨ, ਇਹ ਹੀ ਚਰਨਾਂ ਪਾਸ ਰਹਿਣਾ ਹੈ। ਕਿਸੇ ਜੀਵ ਦਾ ਹਿਰਦਾ ਪ੍ਰਸੰਨ ਕਰਨਾ, ਕਿਸੇ ਨੂੰ ਗੁਰਮਤਿ ਦੀ ਘਾਸੀ (ਲਾਗ) ਪਾਉਣੀ, ਇਹ ਹੀ ਗੁਰੂ-ਸੇਵਾ ਹੈ।"

ਇਹ ਬਚਨ ਸੁਣ ਕੇ ਆਪ ਜੀ ਅਟਕ ਚਲੇ ਗਏ। ਦਰਸ਼ਨਾਂ ਨੂੰ ਹਰ ਸਾਲ ਅਨੰਦਪੁਰ ਆਉਂਦੇ ਰਹੇ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਸ੍ਰੀ ਅਨੰਦਪੁਰ ਹੀ ਟਿਕ ਗਏ ਅਤੇ ਜਲ ਛਕਾਉਣ ਦੀ ਸੇਵਾ ਕਰਦੇ ਰਹੇ। ਆਪ ਜੀ ਕਹਿੰਦੇ: **"ਸਾਡਾ ਪੰਥ ਏਕਤਾ ਦਾ ਹੈ। ਸਭ ਜੀਅ ਸਾਡੇ ਹਨ। ਜਲ ਭਰਨ ਵਾਲਾ ਤੇ ਪੀਣ ਵਾਲਾ ਇਕ ਹੈ।"** ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ (੧੭੦੪) ਉਪਰੰਤ ਆਪ ਜੀ ਕਵੇ ਆ ਗਏ। ਉਂਝ ਤਾਂ ਉਨ੍ਹਾਂ ਦੇ ਕਈ ਵਾਕ[1] ਪ੍ਰਸਿੱਧ ਹਨ, ਪਰ ਜੇ 'ਰੀਤ ਰਸਮ ਸਿਊ ਗੁਰਮਤਿ ਪਰੇ' ਹੀ ਪੰਥ ਜਾਣ ਲਵੇ ਤਾਂ ਸਿੱਖ ਧਰਮ ਵਿਸ਼ਵ ਧਰਮ ਬਣ ਜਾਏ। ਮਨ ਦੇ ਸਿਮਰਨ ਸਬੰਧੀ ਉਹ ਕਿਹਾ ਕਰਦੇ ਸਨ ਕਿ: **'ਮਨ ਦਾ ਸਿਮਰਨ ਹੈ, ਜੇ ਤਨ ਰੁਕੇ ਵੀ ਤਾਂ ਉਸ ਨੂੰ ਰੁਕਣ ਨਾ ਦੇਵੇ। ਮਨ ਨੂੰ ਤਕੜਿਆਂ ਕਰਕੇ ਤਨ ਨੂੰ ਵਾਹਿਗੁਰੂ ਵੱਲ ਲਗਾਵੇ, ਜਿਵੇਂ ਜੰਗ ਵਿਚ ਜੂਝਣ ਸਮੇਂ ਜੋਧਾ ਸਿਰਫ਼ ਲੜਨਾ ਭਿੜਨਾ ਹੀ ਸੋਚਦਾ ਹੈ। ਉਹ ਚੂਕਿਆ ਨਹੀਂ ਤੇ ਮਰਿਆ ਨਹੀਂ। ਇਸੇ ਤਰ੍ਹਾਂ ਮਨ ਨੂੰ ਪ੍ਰਮਾਤਮਾ ਵਲੋਂ ਚੂਕਣ ਨਾ ਦੇਵੇ। ਦਿਲ ਦੀ ਕਿਤਾਬ ਉੱਤੇ ਦੂਜਾ ਹਰਫ਼ ਲਿਖਣ ਨਾ ਦੇਵੇ। ਬਸ, ਸਫਲ ਪੁਰਖ ਉਹ ਹੀ ਹੈ, ਜਿਸ ਤਨ, ਮਨ ਤੇ ਧਨ ਦਾ ਸਿਮਰਨ ਕੀਤਾ ਹੈ।'**

**ਭਾਈ ਮਨੀ ਸਿੰਘ ਜੀ ਦਾ ਆਉਣਾ (੨੯ ਮਾਰਚ, ੧੬੭੨)**

ਭਾਈ ਮਨੀ ਸਿੰਘ ਬਾਰੇ ਬੰਸਾਵਲੀ ਨਾਮੇ ਵਾਲੇ ਨੇ 'ਜਿਨ ਕੇ ਸਮ ਸਿੱਖ ਕੋਈ ਐਸਾ ਗੁਰ ਕਾ ਨਹੀਂ ਏ,' ਲਿਖ ਕੇ ਸ਼ਰਧਾਂਜਲੀ ਦਿੱਤੀ ਹੈ। ਇਹ ਸੱਚ ਹੈ ਕਿ ਭਾਈ ਸਾਹਿਬ ਦੀ ਸਿੱਖ ਇਤਿਹਾਸ ਵਿਚ ਨਿਵੇਕਲੀ ਥਾਂ ਹੈ। ਜਦੋਂ ਉਨ੍ਹਾਂ ਦੇ ਹੀ ਲਿਖਣ ਅਨੁਸਾਰ 'ਦੇਸ਼ ਵਿਚ ਖ਼ਾਲਸੇ ਦਾ ਬਲ ਛੁਟ ਗਿਆ, ਮਲੇਛੋਂ ਦੀ ਦੇਸ਼ ਮਹਿ ਦੋਹੀ ਫਿਰੀ। ਗੁਰੂ ਦਰੋਹੀ ਵੀ ਉਨ੍ਹਾਂ ਸੰਗ ਮਿਲ ਗਏ। ਝਾੜ-ਝਾੜ ਪੱਤਾ-ਪੱਤਾ ਵੈਰੀ ਹੋ ਗਿਆ ਤਾਂ ਉਸ ਵੇਲੇ ਭਾਈ ਮਨੀ ਸਿੰਘ ਜੀ ਨੇ ਅਜਿਹੀ ਅਗਵਾਈ ਦਿੱਤੀ ਕਿ ਕੌਮ ਦੇ ਚਰਨਾਂ 'ਤੇ ਨਵਾਬੀ ਆਈ। ਸ਼ਹੀਦ ਬਿਲਾਸ, ਭਾਈ ਮਨੀ ਸਿੰਘ ਅਨੁਸਾਰ ਭਾਈ ਮਨੀ ਸਿੰਘ ਦਾ ਗੁਰੂ ਘਰ ਨਾਲ ਸਿਧਾ ਸੰਬੰਧ, ਸੰਨ ੧੬੫੭ ਈ: ਵਿਚ ਹੋਇਆ। ਉਨ੍ਹਾਂ ਦੀ ਆਯੂ ਉਸ ਸਮੇਂ ੧੩ ਸਾਲ ਦੀ ਸੀ। ਉਹ ਆਪਣੇ ਪਿਤਾ ਮਾਈ ਦਾਸ ਦੇ ਨਾਲ ਹੀ ਕੀਰਤਪੁਰ ਗੁਰੂ ਹਰਿ ਰਾਇ ਜੀ ਦੇ ਦਰਸ਼ਨਾਂ ਨੂੰ ਆਏ। ਫਿਰ ਗੁਰੂ ਹਰਿਕ੍ਰਿਸ਼ਨ ਜੀ ਨਾਲ ਹੀ ਦਿੱਲੀ ਗਏ। ਆਪ ਜੀ ਦੀ ਸ਼ਾਦੀ ਭਾਈ ਲੱਖੀ ਸ਼ਾਹ ਦੀ ਸਪੁੱਤਰੀ ਸੀਤੋ ਬਾਈ ਨਾਲ ੧੫ ਸਾਲ ਦੀ ਉਮਰ ਵਿਚ ਹੋਈ। ੨੦ ਸਾਲ ਦੀ ਉਮਰ ਵਿਚ ਪਹਿਲੀ ਵਾਰ ਉਹ ਬਾਬਾ ਬਕਾਲਾ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨਾਂ ਨੂੰ ਆਏ। ਫਿਰ ਗੁਰੂ ਜੀ ਦੇ ਅਨੰਦਪੁਰ ਆਉਣ 'ਤੇ ਇਥੇ ਹੀ ਆ ਟਿਕੇ। ਉਥੇ ਹੁਣ ਪੋਥੀਆਂ ਲਿਖਦੇ, ਕਥਾ ਕਰਦੇ ਅਤੇ ਸੇਵਾ ਵਿਚ ਜੁਟੇ ਰਹਿੰਦੇ:

> **"ਲਿਖੇ ਲਿਖਾਏ ਪੋਥੀਆਂ,**
> **ਮਨ ਮਹਿ ਬਹੁ ਉਤਸਾਹਿ।"**

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਪਿਛੋਂ ਆਪ ਜੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸ਼ੁੱਧ ਬੀੜਾਂ ਤਿਆਰ ਕਰਨ ਵਿਚ

---

1. ਵਿਸਥਾਰ ਲਈ ਮੇਰੀ ਰਚਿਤ ਪੁਸਤਕ 'ਪੁਰਾਤਨ ਇਤਿਹਾਸਕ ਜੀਵਨੀਆਂ' ਵਿਚੋਂ ਭਾਈ ਕਨ੍ਹਈਆ ਵੇਖੋ।

ਲੱਗ ਗਏ ਸਨ। ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਨੂੰ ਸੁਣਾਈ ਸੀ। 'ਗਿਆਨੀ' ਦੀ ਪਦਵੀ ਦਸਮੇਸ਼ ਪਿਤਾ ਨੇ ਹੀ ਦਿੱਤੀ ਸੀ। ਸਰਸਾ ਦੇ ਵਿਛੋੜੇ ਸਮੇਂ ਆਪ ਜੀ ਮਾਤਾ ਸੁੰਦਰੀ ਜੀ ਨਾਲ ਹਰਦੁਆਰ ਆ ਗਏ ਸਨ ਤੇ ਫਿਰ ਦਿੱਲੀ ਹੀ ਕੁਝ ਸਮਾਂ ਰਹੇ। ਮਾਤਾ ਸੁੰਦਰੀ ਜੀ ਨੇ ਹੀ ਆਪ ਜੀ ਨੂੰ ਬਾਬਾ ਬੰਦਾ ਸਿੰਘ ਜੀ ਦੀ ਸ਼ਹਾਦਤ ਉਪਰੰਤ ਸ੍ਰੀ ਅੰਮ੍ਰਿਤਸਰ ਭੇਜਿਆ। ਆਪ ਜੀ ਨੇ ਮਰਯਾਦਾ ਬੱਧੀ ਅਤੇ ਅਣਖ ਤੇ ਵਿਚਾਰਾਂ ਦੀ ਸੁਤੰਤਰਤਾ ਲਈ ਬੰਦ-ਬੰਦ ਕਟਵਾ ਕੇ ਕੌਮ ਵਿਚ ਨਵੀਂ ਰੂਹ ਫੂਕੀ। ਸ਼ਹੀਦ ਹੋਣ ਸਮੇਂ ਆਪ ਜੀ ਦੀ ਆਯੂ ੯੦ ਸਾਲ ਦੀ ਸੀ। ਸਿੱਖਾਂ ਦੀ ਭਗਤ ਮਾਲਾ (ਭਾਈ ਗੁਰਦਾਸ ਜੀ ਦੀ ਗਿਆਰ੍ਹਵੀਂ ਵਾਰ) ਦਾ ਭਾਵ ਪ੍ਰਕਾਸ਼ਨੀ ਟੀਕਾ ਵੀ ਲਿਖਿਆ। ਜਪੁਜੀ ਦੇ ਅਰਥ ਭਾਵ ਵੀ ਲਿਖੇ।

ਆਪ ਜੀ ਦੇ ਗਿਆਰਾਂ ਭਰਾ ਸਨ। ਸਿਵਾਇ ਭਾਈ ਅਮਰ ਚੰਦ ਜੀ ਦੇ ਬਾਕੀ ਦਸਾਂ ਭਰਾਵਾਂ ਨੇ ਸ਼ਹਾਦਤ ਪ੍ਰਾਪਤ ਕੀਤੀ। ਭਾਈ ਮਨੀ ਸਿੰਘ ਜੀ ਨਾਲ ਹੀ **ਭਾਈ ਜਗਤ ਸਿੰਘ ਜੀ ਸ਼ਹੀਦ ਕੀਤੇ ਗਏ। ਭਾਈ ਦਿਆਲਾ ਜੀ ਚਾਂਦਨੀ ਚੌਕ ਦੇਗ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਹੀ ਉਬਾਲੇ ਗਏ।**

**ਭਾਈ ਹਰੀ ਚੰਦ ਜੀ** ਨੇ ੨੦ ਜੁਲਾਈ, ੧੬੮੮ ਈਃ ਨੂੰ ਭੰਗਾਣੀ ਦੇ ਯੁੱਧ ਵਿਖੇ ਸ਼ਹੀਦੀ ਪਾਈ। **ਭਾਈ ਸੋਹਣ ਚੰਦ ਜੀ** ਨੇ ੨੦ ਮਾਰਚ, ੧੬੯੦ ਨੂੰ ਨਦੌਣ ਦੀ ਜੰਗ ਵਿਚ ਜੂਝ ਚੜ੍ਹਾਈ ਕੀਤੀ। ੨੦ ਮਾਰਚ, ੧੬੯੧ ਨੂੰ **ਭਾਈ ਲਹਿਣਾ ਸਿੰਘ ਜੀ** ਨੇ ਗੁਲੇਰ ਦੇ ਅਸਥਾਨ 'ਤੇ ਸ਼ਹੀਦੀ ਜਾਮ ਪੀਤਾ। ਚਮਕੌਰ ਦੀ ਜੰਗ ਵਿਖੇ **ਭਾਈ ਦਾਨ ਸਿੰਘ ਜੀ** ਨੇ ਬਾਬਾ ਜੁਝਾਰ ਸਿੰਘ ਜੀ ਨਾਲ ਸ਼ਹੀਦੀ ਪ੍ਰਾਪਤ ਕੀਤੀ। **ਭਾਈ ਰਾਇ ਸਿੰਘ ਜੀ** ੩੦ ਦਸੰਬਰ, ੧੭੦੫ ਈਃ ਨੂੰ ਮੁਕਤਸਰ ਗੁਰੂ ਜੀ ਦੀ ਫ਼ੌਜ ਵਿਚ ਲੜਦੇ ਸ਼ਹੀਦ ਹੋਏ। **ਭਾਈ ਮਾਨ ਸਿੰਘ ਜੀ** ਨੇ ੩ ਅਪ੍ਰੈਲ, ੧੭੦੮ ਨੂੰ ਗੰਭੀਰ ਨਦੀ ਦੇ ਕੰਢੇ ਚਤੌੜ ਗੜ੍ਹ ਜੂਝਦਿਆਂ ਚੜ੍ਹਾਈ ਕੀਤੀ। **ਭਾਈ ਜੇਠਾ ਸਿੰਘ** ਤੇ **ਭਾਈ ਰੂਪ ਸਿੰਘ ਜੀ** ਨੇ ੧੧ ਅਕਤੂਬਰ, ੧੭੧੧ ਈਃ ਨੂੰ ਲਾਹੌਰ ਦੇ ਪਰਗਨੇ ਆਲੋਵਾਲ ਵਿਖੇ ਮੁਗ਼ਲ ਫ਼ੌਜਾਂ ਨਾਲ ਲੜਦੇ ੩੭ ਸਿੰਘਾਂ ਸਮੇਤ ਸ਼ਹੀਦੀਆਂ ਪ੍ਰਾਪਤ ਕੀਤੀਆਂ। ਕੌਣ ਹੈ ਸਿੱਖ ਇਤਿਹਾਸ ਵਿਚ ਇਨ੍ਹਾਂ ਭਰਾਵਾਂ ਦੀ ਬਹਿਣੀ ਬੈਠਣ ਵਾਲਾ !

ਭਰਾ ਹੀ ਨਹੀਂ, ਭਾਈ ਮਨੀ ਸਿੰਘ ਜੀ ਦੇ ਦਸ ਪੁੱਤਰਾਂ ਵਿਚੋਂ ਸੱਤਾਂ ਨੇ ਸ਼ਹਾਦਤ ਪ੍ਰਾਪਤ ਕੀਤੀ। ਭਟ ਵਹੀਆਂ ਅਨੁਸਾਰ ਆਪ ਦੇ ਨਾਮ ਇਹ ਸਨ:

ਭਾਈ ਚਿਤ੍ਰ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਉਦੈ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ, ਭਾਈ ਅਜਾਇਬ ਸਿੰਘ, ਭਾਈ ਗੁਰਬਖ਼ਸ਼ ਸਿੰਘ, ਭਾਈ ਭਗਵਾਨ ਸਿੰਘ, ਭਾਈ ਬਲਰਾਮ ਸਿੰਘ ਅਤੇ ਭਾਈ ਦੇਸਾ ਸਿੰਘ ਰਹਿਤਨਾਮੀਆਂ। ਭਾਈ ਬਚਿੱਤਰ ਸਿੰਘ ਜੀ ਉਹ ਹੀ ਹਨ, ਜਿਨ੍ਹਾਂ ਮਸਤ ਹਾਥੀ ਦਾ ਟਾਕਰਾ ਕਰਕੇ ਬਰਛੀ ਨਾਲ ਉਸ ਦਾ ਮੂੰਹ ਭੁਆਇਆ ਸੀ। ਭਾਈ ਉਦੈ ਸਿੰਘ ਨੇ ਕੇਸਰੀ ਚੰਦ ਦਾ ਮੂੰਹ ਤੋੜਿਆ ਸੀ। ਭਾਈ ਬਚਿੱਤਰ ਸਿੰਘ ਦੀ ਉਪਮਾ ਵਿਚ ਭੱਟ ਦੇਸਾ ਸਿੰਘ ਨੇ ਦੋਹਾ ਰਚਿਆ ਸੀ:

**'ਜਸਵਾਰੀ ਗਾਮ ਕਾ ਮਾਰਿਆ ਕੇਸਰੀ,**
**ਹਾਥੀ ਗੈਲ ਲਰੈ।**

ਬਚਿੱਤਰ ਸਿੰਘ ਤੇਰੀ ਬਰਛੀ ਰੋਸ਼ਨ,
ਤੇਰੀ ਸਾਂਗ ਝਲਮਲ ਕਰੈ।"

ਭਾਈ ਉਦੈ ਸਿੰਘ ਦਸੰਬਰ, ੧੭੦੫ ਈ: ਨੂੰ ਸ਼ਾਹੀ ਟਿੱਬੀ ਅਤੇ ਭਾਈ ਬਚਿੱਤਰ ਸਿੰਘ ਦਸੰਬਰ, ੧੭੦੫ ਨੂੰ ਮਲਕ ਪੁਰ (ਨੇੜੇ ਰੋਪੜ), ਭਾਈ ਅਨਿਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ ਜੀ ਚਮਕੌਰ ਦੀ ਜੰਗ ਵਿਚ ਸ਼ਹੀਦੀਆਂ ਪਾ ਗਏ। ਭਾਈ ਚਿਤਰ ਸਿੰਘ ਤੇ ਭਾਈ ਗੁਰਬਖ਼ਸ਼ ਸਿੰਘ ਜੀ ਨੇ ਵੀ ਜੰਗਾਂ ਵਿਚ ਸ਼ਹੀਦੀਆਂ ਪਾਈਆਂ।

**'ਕਹਾ ਨਰ ਅਪਨੋ ਜਨਮ ਗਵਾਵੈ'**

ਇਕ ਨਾਰਾਇਣ ਦਾਸ ਨਾਂ ਦੇ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਧੰਦਿਆਂ ਵਿਚ ਐਸੇ ਫਸੇ ਹਾਂ ਕਿ ਸਮਾਂ ਨਹੀਂ ਮਿਲਦਾ। ਜਦ ਮਹਾਰਾਜ ਨੇ ਪੁੱਛਿਆ ਕਿ ਕਿਰਤ ਕੀ ਕਰਦੇ ਹੋ ਤਾਂ ਉਸ ਦੱਸਿਆ, ਖੇਤੀ ਦੀ ਕਿਰਤ ਹੈ। ਦੋ ਬੱਚੇ ਹਨ। ਘਰਵਾਲੀ ਗੁਜ਼ਰ ਗਈ ਹੈ। ਪੁੱਤਰ ਅਵੇਸਲੇ ਤੇ ਆਲਸੀ ਹਨ। ਬਾਜ਼ਾਰ ਜਾ ਕੇ ਕੁਝ ਵਪਾਰ ਵੀ ਕਰਦਾ ਹਾਂ। ਇਕ ਗੱਲ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ ਆਪਣੇ ਵਪਾਰ ਤੇ ਧੰਦੇ ਵਿਚ ਠੱਗੀ ਨਹੀਂ ਕਰਦਾ, ਪਰ ਰਾਤ ਨੀਂਦ ਨਹੀਂ ਆਉਂਦੀ। ਪੁੱਤਰ ਘੂਕ ਸੁੱਤੇ ਰਹਿੰਦੇ ਹਨ, ਪਰ ਮੇਰਾ ਧਿਆਨ ਇਹ ਹੀ ਰਹਿੰਦਾ ਹੈ ਕਿ ਕੋਈ ਸੰਨ੍ਹ ਮਾਰ ਕੇ ਜੋੜੀ ਮਾਇਆ ਲੁੱਟ ਨਾ ਲੈ ਜਾਏ। ਸ਼ਾਂਤੀ ਖੁਸ ਗਈ ਹੈ।

ਉਸਦੀ ਦਸ਼ਾ ਸੁਣ ਕੇ ਗੁਰੂ ਤੇਗ਼ ਬਹਾਦਰ ਜੀ ਨੇ ਫ਼ਰਮਾਇਆ, **"ਕੋਈ ਕਿਸੇ ਦੀ ਸ਼ਾਂਤੀ ਖੋਹ ਨਹੀਂ ਸਕਦਾ। ਇਹ ਆਪੂੰ ਹੀ ਮਨੁੱਖ ਆਪਣੀ ਸ਼ਾਂਤੀ ਖੁਹਾਉਂਦਾ ਹੈ। ਤੂੰ ਦਿਆਨਤਦਾਰੀ ਤੇ ਮਿਹਨਤ ਨਾਲ ਘਰ ਬਣਾ ਲਿਆ ਹੈ। ਤੈਨੂੰ ਹੁਣ ਜ਼ਿੰਮੇਵਾਰੀ ਬੱਚਿਆਂ 'ਤੇ ਸੁੱਟ ਦੇਣੀ ਚਾਹੀਦੀ ਹੈ।** ਇਹ ਦੁਨਿਆਵੀ ਮੋਹ ਹੈ, ਜੋ ਤੈਨੂੰ ਫਸਾਈ ਬੈਠਾ ਹੈ। ਬੱਚਿਆਂ ਦੇ ਮੋਹ ਨੂੰ ਫਰਜ਼ ਸਮਝ ਲਿਆ ਹੈ, ਇਹ ਤੇਰੀ ਚਿੰਤਾ ਦਾ ਕਾਰਨ ਹੈ। ਬੱਚਿਆਂ ਪ੍ਰਤੀ ਫ਼ਰਜ਼ ਨੂੰ ਤੂੰ ਨਿਭਾ ਦਿੱਤਾ ਹੈ। ਹੁਣ ਤੈਨੂੰ ਬੱਚਿਆਂ ਤੋਂ ਉੱਚਾ ਉੱਠ ਲੁਕਾਈ ਦੀ ਸੇਵਾ ਕਰਨੀ ਚਾਹੀਦੀ ਹੈ। ਫਿਰ ਸਾਰੰਗ ਰਾਗ ਵਿਚ ਸ਼ਬਦ ਉਚਾਰ ਉਸ ਨੂੰ ਸਮਝਾਇਆ:

ਕਹਾ ਨਰ ਅਪਨੋ ਜਨਮ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ
ਰਾਮ ਸਰਨਿ ਨਹੀਂ ਆਵੈ ॥੧॥ ਰਹਾਉ ॥
ਇਹੁ ਸੰਸਾਰ ਸਗਲ ਹੈ ਸੁਪਨੋ,
ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ
ਰਹਨੁ ਨ ਕੋਊ ਪਾਵੈ ॥੧॥
ਮਿਥਿਆ ਤਨੁ ਸਾਚ ਕਰਿ ਮਾਨਿਓ,
ਇਹ ਬਿਧਿ ਆਪੁ ਬੰਧਾਵੈ ॥

ਵਾਹਿਗੁਰੂ ਪ੍ਰਾਪਤੀ ਦਾ ਰਾਹ

ਅਨੰਦਪੁਰ ਹੀ ਇਕ ਸਿੱਖ ਨੇ ਪੁਛਿਆ ਕਿ ਜੋ ਧਾਰਮਿਕ ਪੁਸਤਕਾਂ ਕਹਿੰਦੀਆਂ ਹਨ, ਅਸੀਂ ਉਹ ਹੀ ਕਰਦੇ ਹਾਂ, ਪਰ ਇੰਝ ਲੱਗਦਾ ਹੈ ਕਿ ਪ੍ਰਾਪਤ ਕੁਝ ਨਹੀਂ ਹੁੰਦਾ। ਮਹਾਰਾਜ ਨੇ ਫ਼ਰਮਾਇਆ ਕਿ ਵਾਹਿਗੁਰੂ ਕਿਵੇਂ ਮਿਲੇ, ਜਦ ਮਨ ਹੀ ਭਰਮ ਅਤੇ ਅੰਧੇਰ ਵਿਚ ਫਸਿਆ ਹੋਇਆ ਹੈ। ਜਦ ਜ਼ਿੰਦਗੀ ਹੀ ਭਰਮ ਵਿਚ ਗੁਜ਼ਰ ਜਾਂਦੀ ਹੈ ਤਾਂ ਪਤਿ ਕਿਵੇਂ ਪ੍ਰਾਪਤ ਹੋਵੇ। ਦਿਨ ਰਾਤ ਬਿਖਿਆ ਵਿਚ ਪੈ ਕੇ ਸਗੋਂ ਹੋਰ ਦੁਖੀ ਹੁੰਦਾ ਹੈ। ਸੰਸਾਰੀ ਝਮੇਲਿਆਂ ਨੇ ਸਾਰਾ ਧਿਆਨ ਹੀ ਖਿਚਿਆ ਹੋਇਆ ਹੈ। ਉਸ ਨੂੰ ਪਾਉਣ ਦਾ ਰਾਹ ਭਰਮ ਦੂਰ ਕਰਨਾ, ਪੂਜਾ ਤੋਂ ਉਤਾਂਹ ਸਿਮਰਨ ਵਿਚ ਜੁੜਨਾ ਅਤੇ ਉਸ ਦੀ ਸ਼ਰਨ ਲੈਣੀ ਹੈ। ਸਾਡੇ ਜੀਵਾਂ ਦੀ ਤਾਂ ਇਹ ਗੱਲ ਬਣੀ ਹੋਈ ਹੈ:

> **ਸਾਧੋ ਇਹ ਜਗ ਭਰਮ ਭੁਲਾਨਾ ।।**
> **ਰਾਮ ਨਾਮ ਕਾ ਸਿਮਰਨ ਛੋਡਿਆ,**
> **ਮਾਇਆ ਹਾਥਿ ਬਿਕਾਨਾ ।।੧ ।। ਰਹਾਉ ।।** *(ਧਨਾਸਰੀ ਮ: ੯)*

ਸੋ ਉਸ ਦੀ ਪ੍ਰਾਪਤੀ ਦਾ ਰਾਹ ਉਸੇ ਅੱਗੇ ਨਿਮਰ ਹੋ ਬੇਨਤੀ ਕਰਨੀ ਹੈ ਅਤੇ ਕਹਿਣਾ ਹੈ:

> **"ਜਨੁ ਨਾਨਕ ਮੈ ਨਾਹੀ ਕੋਊ ਗੁਨੁ,**
> **ਰਾਖਿ ਲੇਹੁ ਸਰਨਾਈ ।।"** *(ਸੋਰਠਿ ਮ: ੯)*

ਮੁਕਤਿ ਹੋਤ ਨਰ ਜਾ ਕੈ ਸਿਮਰੈ

ਅਨੰਦਪੁਰ ਤੀਰਥ ਬਣ ਗਿਆ ਸੀ। ਜਗਿਆਸੂ ਆਉਂਦੇ ਆਪਣੀ ਤਸੱਲੀ ਕਰਾ ਘਰਾਂ ਨੂੰ ਮੁੜਦੇ। ਇਕ ਦਿਨ ਗੁਰੂ ਜੀ ਸਤਲੁਜ ਕੰਢੇ ਸੈਰ ਨੂੰ ਗਏ ਤਾਂ ਇਕ ਬ੍ਰਾਹਮਣ ਜੋ ਅਰਚਾ ਪੂਜਾ ਵਿਚ ਰੁੱਝਾ ਸੀ, ਆਪ ਜੀ ਨੂੰ ਦੇਖ ਕੋਲ ਆਇਆ ਤੇ ਕਹਿਣ ਲੱਗਾ: "ਮਹਾਰਾਜ ! ਚਿਰ ਹੋ ਗਿਆ ਹੈ ਅਰਚਾ ਪੂਜਾ ਕਰਦਿਆਂ। ਤਸੱਲੀ ਨਹੀਂ ਹੋਈ।" ਗੁਰੂ ਪਾਤਸ਼ਾਹ ਨੇ ਫ਼ਰਮਾਇਆ ਕਿ ਕਈ ਵਾਰੀ ਐਸਾ ਹੋਇਆ ਹੈ ਕਿ ਖ਼ਾਹਿਸ਼ ਪੂਰੀ ਹੋਣ ਬਾਅਦ ਵੀ ਤਸੱਲੀ ਨਹੀਂ ਹੁੰਦੀ। ਤ੍ਰਿਸ਼ਨਾ ਹੋਰ ਵੱਧ ਜਾਂਦੀ ਹੈ। ਬਾਲਪਣ ਇੰਝ ਚਲਾ ਜਾਂਦਾ ਹੈ। ਜੁਆਨੀ ਵਿਚ ਮਸਤ ਰਹਿੰਦਾ ਹੈ ਤੇ ਬੁਢੇਪੇ ਵਿਚ ਵੀ ਪਤਾ ਨਹੀਂ ਲੱਗਦਾ ਕਿ ਕਿਹੜੀ ਭੁੱਲ ਵਿਚ ਫਸਣ ਕਰਕੇ ਤਸੱਲੀ ਨਹੀਂ ਹੁੰਦੀ। ਪੂਜਾ ਅਰਚਾ ਬਾਹਰਲੇ ਕਰਮ ਹਨ, ਇਨ੍ਹਾਂ ਨਾਲ ਮਨ ਟਿੱਕ ਨਹੀਂ ਸਕਦਾ। ਉਸ ਨੂੰ ਹਿਰਦੇ ਵਿਚ ਸਦਾ ਮਹਿਸੂਸ ਕਰਦੇ ਰਹਿਣਾ ਹੀ ਤਸੱਲੀ ਪਾਉਣ ਦਾ ਰਾਹ ਹੈ। ਫਿਰ ਰਾਮਕਲੀ ਰਾਗ ਵਿਚ ਸ਼ਬਦ ਉਚਾਰ ਸੁਣਾਇਆ:

> **'ਪ੍ਰਾਨੀ ਨਾਰਾਇਨਿ ਸੁਧਿ ਲੇਹ।**
> **ਛਿਨੁ ਛਿਨੁ ਅਉਧ ਘਟੈ ਨਿਸ ਬਾਸੁਰ ਬ੍ਰਿਥਾ ਜਾਤ ਹੈ ਦੇਹ ।।੧।। ਰਹਾਉ ।।**
> **ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ।**
> **ਬਿਰਧ ਭਇਓ ਅਜਹੂ ਨਹੀਂ ਸਮਝੈ ਕਉਨੁ ਕੁਮਤਿ ਉਰਝਾਨਾ' ।।੧।।**

ਅਤੇ ਅੰਤ ਵਿਚ ਕਿਹਾ:

> **'ਮੁਕਤਿ ਹੋਤ ਨਰ ਜਾ ਕੇ ਸਿਮਰੈ ਨਿਮਖ ਨ ਤਾ ਕੋ ਗਾਇਓ ।।'**

ਸ਼ਾਂਤੀ ਤੇ ਤਸੱਲੀ ਲੈਣ ਦਾ ਰਾਹ ਕੇਵਲ ਸਿਮਰਨ ਹੈ।

ਗੁਰੂ ਜੀ ਪਾਸੋਂ ਇਕ ਸਿੱਖ ਨੇ ਪੁੱਛਿਆ ਕਿ ਜੀਵਨ ਆਦਰਸ਼ ਕੀ ਹੈ ? ਮਹਾਰਾਜ ਨੇ ਫ਼ਰਮਾਇਆ :

**ਜੀਵਨ ਆਦਰਸ਼ ਕੀ ਹੈ ?**

**ਜੀਵਨ ਇਕ ਦਰਿਆ ਨਿਆਈਂ ਹੈ। ਸੋਮੇ ਵਿਚੋਂ ਨਿਕਲਦਾ ਹੈ ਅਤੇ ਸਾਗਰ ਵਿਚ ਸਮਾ ਜਾਂਦਾ ਹੈ। ਇਹ ਜਲ ਖੇਤੀ ਹਰੀ ਕਰਦਾ ਹੈ, ਆਵਾਜਾਈ** ਦਾ ਸਾਧਨ ਹੈ। ਤੀਰਥ ਬਣਾਂਦਾ ਹੈ। ਲੋਕੀਂ ਇਸ਼ਨਾਨ ਕਰਦੇ ਅਤੇ ਜਲ ਪੀਂਦੇ ਹਨ। ਠੰਢ ਪੁਚਾਂਦਾ ਹੈ ਅਤੇ ਹੋਰ ਅਨੇਕਾਂ ਕਾਰਜ ਸੁਆਰਦਾ ਹੈ, ਪਰ ਉਸ ਦਾ ਨਿਸ਼ਾਨਾ ਸਾਗਰ ਸ਼ਹੁ ਵਿਚ ਸਮਾਣਾ ਹੈ। ਰਾਹ ਵਿਚ ਪਰਉਪਕਾਰ ਕਰੀ ਜਾਂਦਾ ਹੈ। ਦੂਜੇ ਪਾਸੇ ਇਸੇ ਦਰਿਆ ਵਿਚ ਜੇ ਹੜ੍ਹ ਆ ਜਾਣ ਤਾਂ ਜਿਊਣਾ ਮੁਸ਼ਕਿਲ ਵੀ ਕਰ ਦਿੰਦਾ ਹੈ। ਫ਼ਸਲਾਂ ਉਜਾੜ ਦਿੰਦਾ ਹੈ। ਘਰ ਬਰਬਾਦ ਕਰ ਦਿੰਦਾ ਹੈ।

"ਜੀਵਨ ਦਾ ਆਦਰਸ਼ ਵੀ ਵਾਹਿਗੁਰੂ ਸਾਗਰ ਨਾਲ ਇਕ-ਮਿਕ ਹੋਣਾ ਹੈ। ਰਾਹ ਟੁਰਦੇ, ਸੰਜਮ ਰੱਖਦੇ, ਨੇੜੇ ਆਉਣ ਵਾਲਿਆਂ ਦਾ ਜੀਵਨ ਵੀ ਅਨੰਦਦਾਇਕ ਬਣਾਉਣ ਵਿਚ ਹੈ। ਖ਼ੁਸ਼ੀ ਵੰਡਣ ਵਿਚ ਹੈ। ਜੀਵਨ ਦਾਨ ਦੇਣ ਵਿਚ ਹੈ। ਜੇ ਕਿਸੇ ਪੁੱਠਾ ਰਾਹ ਅਪਣਾ ਲਿਆ ਤਾਂ ਉਹ ਲੁਕਾਈ ਲਈ ਬਿਪਤਾ ਬਣ ਜਾਇਗਾ। ਸੋ ਜੀਵਨ-ਆਦਰਸ਼ ਇਹ ਹੀ ਹੈ ਕਿ ਗੁਰੂ ਦੇ ਦੱਸੇ ਰਾਹ 'ਤੇ ਟੁਰੀ ਜਾਈਏ ਅਤੇ ਬੁਰਾਈ ਦੇ ਟਾਕਰੇ ਅੜ ਖਲੋਈਏ।"

ਇਸੇ ਤਰ੍ਹਾਂ ਕਾਬਲ ਦੀ ਸੰਗਤ ਨੇ ਬੇਨਤੀ ਕੀਤੀ ਕਿ ਮਨ ਦੀ ਦੌੜ ਭੱਜ ਕਿਵੇਂ ਮੁੱਕੇ ? ਮਹਾਰਾਜ ਨੇ ਕਿਹਾ : ਮਨ ਤਾਂ ਹੀ ਪਾਪਾਂ ਵੱਲ ਜਾਂਦਾ ਹੈ, ਜਦ ਤ੍ਰਿਸ਼ਨਾ ਦਾ ਇਸ ਵਿਚ ਨਿਵਾਸ ਹੈ। ਮਨ ਅਸ਼ਾਂਤ ਹੈ। ਜੋਗੀ, ਜੰਗਮ, ਸੰਨਿਆਸੀ 'ਤੇ ਇਹ ਤ੍ਰਿਸ਼ਨਾ ਹੀ ਸਵਾਰ ਹੈ। ਮੋਹ ਤੇ ਮਮਤਾ ਹੀ ਮਨ ਦੀ ਅਸ਼ਾਂਤੀ ਦਾ ਕਾਰਨ ਹਨ।

**ਗਿਆਨ ਕੀ ਹੈ ?**—ਭਾਈ ਮਤੀ ਦਾਸ ਜੀ ਨੇ ਇਕ ਦਿਨ ਗੁਰੂ ਜੀ ਕੋਲੋਂ ਪੁੱਛਿਆ ਕਿ ਗਿਆਨ ਕੀ ਹੈ ? ਹਰ ਕੋਈ ਵੱਖ-ਵੱਖ ਹੀ ਭਾਵ ਅਰਥ ਕਰਦਾ ਅਤੇ ਸੁਣਾਂਦਾ ਹੈ। ਮਹਾਰਾਜ ਨੇ ਫ਼ਰਮਾਇਆ :

**"ਆਪੇ ਨੂੰ ਜਾਣਨਾ ਹੀ ਗਿਆਨ ਹੈ। ਗਿਆਨ ਪ੍ਰਾਪਤ ਹੁੰਦਾ ਹੈ, 'ਗਾਵੀਐ ਸੁਣੀਐ ਮਨਿ ਰਖੀਐ ਭਾਉ' ਨਾਲ।** ਗੁਰੂ ਉਪਦੇਸ਼ ਨੂੰ ਸੁਣਨ ਤੇ ਗਾਉਣ ਤੇ ਫਿਰ ਉਸ ਵਿਚ ਪਿਆਰ ਪਾਉਣ ਨਾਲ ਪਹਿਲੀ ਪਉੜੀ ਚੜ੍ਹੀ ਜਾਂਦੀ ਹੈ। ਫਿਰ ਉਸ ਗਾਏ ਸੁਣੇ ਦਾ ਹੀ ਰੂਪ ਹੋ ਜਾਣਾ। ਸਗਲ ਬਨਸਪਤ ਵਿਚ ਅਗਨੀ ਹੈ ਅਤੇ ਦੁੱਧ ਵਿਚ ਘਿਉ, ਪਰ ਇਹ ਪ੍ਰਗਟ ਹੁੰਦਾ ਹੈ ਘਾਲ ਨਾਲ। ਇਹ ਘਾਲ ਸਿਮਰਨ ਹੈ। ਉਸ ਦੀ ਯਾਦ ਭੁੱਲਣ ਨਾ ਦੇਣੀ, ਗਿਆਨ ਦਾ ਆਖ਼ਰੀ ਡੰਡਾ ਚੜ੍ਹ ਜਾਣਾ ਹੈ।"

**ਤੋਹੀਦ**

ਇਕ ਦਿਨ ਸੈਫ਼ ਦੀਨ ਜੀ ਤੇ ਉਸ ਦੇ ਸੂਫ਼ੀ ਸਾਥੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਇਕ ਸੂਫ਼ੀ ਨੇ ਪੁੱਛਿਆ : ਮਹਾਰਾਜ ! ਤੁਸੀਂ ਤੋਹੀਦ ਵਿਚ ਯਕੀਨ ਰੱਖਦੇ ਹੋ ਜਾਂ ਨਹੀਂ ? ਗੁਰੂ ਜੀ ਨੇ ਪੁੱਛਿਆ ਕਿ ਤੋਹੀਦ ਤੋਂ ਤੁਹਾਡਾ ਕੀ ਭਾਵ ਹੈ ? ਉਸ ਸੂਫ਼ੀ ਨੇ

ਕਿਹਾ: "ਇਕ ਰੱਬ 'ਤੇ ਯਕੀਨ ਤੇ ਹੋਰ ਕਿਸੇ ਨੂੰ ਨਾ ਮੰਨਣਾ।" ਗੁਰੂ ਜੀ ਨੇ ਬੜੇ ਠਰ੍ਹੰਮੇ ਨਾਲ ਕਿਹਾ: "ਫ਼ਕੀਰ ਜੀ, ਕੀ ਇਕ ਵਾਹਿਗੁਰੂ ਤੋਂ ਇਲਾਵਾ, ਹੋਰ ਵੀ ਕੋਈ ਹੋ ਸਕਦਾ ਹੈ ? ਅਸਲ ਵਿਚ ਤੋਹੀਦ ਇਹ ਨਹੀਂ ਕਿ ਇਕ ਵਿਚ ਯਕੀਨ ਰੱਖਣਾ ਅਤੇ ਹੋਰ ਪਸਾਰੇ ਨੂੰ ਸੱਚ ਕਰ ਮੰਨੀ ਜਾਣਾ। ਤੋਹੀਦ ਦੇ ਡੂੰਘੇ ਭਾਵ ਵੱਲ ਜਾਓ। ਇਸ ਦਾ ਸਹੀ ਅਰਥ ਹੈ ਕਿ ਜੋ ਦੁਨੀਆਂ ਹੈ, ਇਹ ਨਾਸ਼ਵੰਤ ਹੈ, ਫ਼ਾਨੀ ਹੈ। ਉਸ ਬਾਰੇ ਇਹ ਯਕੀਨ ਬੱਝ ਜਾਏ ਕਿ ਇਹ ਨਹੀਂ ਰਹਿਣੀ। ਉਸ ਨੂੰ ਤੋਹੀਦ ਪ੍ਰਸਤ ਕਹਿਣਾ ਬਣਦਾ ਹੈ, ਜੋ ਇਹ ਜਾਣ ਲਵੇ ਕਿ ਖ਼ੁਦਾ ਬਾਝੋਂ ਕੂੜੋ ਕੂੜ ਹੈ। ਵੇਖ ਕੇ ਅਣਡਿੱਠ ਕਰਨਾ ਇਸ ਦੀ ਨਿਸ਼ਾਨੀ ਹੈ। **ਫਿਰ ਉਹ ਤਾਂ ਤੋਹੀਦ ਪ੍ਰਸਤ ਹੋ ਹੀ ਨਹੀਂ ਸਕਦਾ ਜੋ ਸਰੀਰ ਨਾਲ ਹਿੱਤ ਕਰਦਾ ਹੈ।** ਇਸ ਵਿਚ ਜੋ ਦੁਬਿਧਾ ਹੈ ਉਹ ਵੀ ਤੋਹੀਦ ਤੋਂ ਪਰ੍ਹੇ ਲੈ ਜਾਂਦੀ ਹੈ। ਤੋਹੀਦ ਪ੍ਰਸਤ ਸਭ ਵਿਚ ਉਸ ਨੂੰ ਦੇਖਦਾ ਹੈ ਅਤੇ ਉਸ ਇਕ ਵਿਚ ਸਭ ਨੂੰ।" ਸੈਫ਼ ਦੀਨ ਤੇ ਹੋਰ ਸਾਰੇ ਸੂਫ਼ੀ ਫ਼ਕੀਰਾਂ ਨੇ ਸਿਰ ਝੁਕਾਇਆ।

ਸੈਫ਼ ਦੀਨ ਨੇ ਉਥੇ ਹੀ ਪੁੱਛਿਆ ਕਿ ਪਾਪ ਦਾ ਮੂਲ ਕੀ ਹੈ ? ਮਹਾਰਾਜ ਦਾ ਕਹਿਣਾ ਸੀ:

ਇਸ ਦੀ ਜੜ੍ਹ ਦੁਨੀਆਂ ਨਾਲ ਪ੍ਰੀਤੀ ਹੈ ਅਤੇ ਨਿੱਜ ਲਈ ਸਭ ਕੁਝ ਚਾਹੁਣਾ ਹੈ। **ਪੁੰਨ ਦੀ ਜੜ੍ਹ, ਸੰਸਾਰ ਨੂੰ ਫ਼ਾਨੀ ਤੇ ਚਲਾਇਮਾਨ ਸਮਝਣਾ ਹੈ।** ਦਿੱਸਦੇ ਜਗਤ ਨਾਲ ਮੋਹ ਹਟਾਉਣਾ ਹੈ ਅਤੇ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ।

**ਮੀਰਾਂ ਸ਼ਾਹ**

ਮੀਆਂ ਮੀਰ ਜੀ ਨੂੰ ਗੁਰੂ ਹਰਿਗੋਬਿੰਦ ਜੀ ਕਈ ਵਾਰ ਮਿਲੇ ਅਤੇ ਮੀਆਂ ਮੀਰ ਜੀ ਗੁਰੂ ਜੀ ਦਾ ਅਤਿ ਆਦਰ ਕਰਦੇ ਸਨ। ਗੁਰੂ ਤੇਗ਼ ਬਹਾਦਰ ਜੀ ਨੇ ਬਾਲਪਣ ਵਿਚ ਕਈ ਵਾਰ ਮੀਆਂ ਮੀਰ ਜੀ ਦੇ ਦਰਸ਼ਨ ਕੀਤੇ ਸਨ। ਉਨ੍ਹਾਂ ਦਾ ਵੱਡਾ ਚੇਲਾ ਮੀਰਾਂ ਸ਼ਾਹ ਗੁਰੂ ਜੀ ਦੇ ਦਰਸ਼ਨਾਂ ਨੂੰ ਅਨੰਦਪੁਰ ਆਇਆ ਅਤੇ ਮਨ ਦੀ ਦਸ਼ਾ ਪ੍ਰਗਟ ਕਰ ਕੇ ਕਹਿਣ ਲੱਗਾ ਕਿ ਪਛਤਾਵਾ ਵੀ ਕਰਦਾ ਹਾਂ, ਪਰ ਪਾਪਾਂ ਦੀ ਸਜ਼ਾ ਤੋਂ ਡਰ ਜਾਂਦਾ ਹਾਂ। ਮਹਾਰਾਜ ਨੇ ਫ਼ਰਮਾਇਆ:

"**ਇਹ ਖ਼ਿਆਲ ਕਿ ਖ਼ੁਦਾ ਸਜ਼ਾ ਦੇਸੀ, ਮੂਲ ਤੋਂ ਖੁੰਝਣਾ ਹੈ।** ਇਕ ਵਾਰ ਸੱਚੇ ਦਿਲੋਂ ਤੋਬਾ ਕੀਤੀ ਹੋਵੇ ਤਾਂ ਪਾਪਾਂ ਦੀ ਸਜ਼ਾ ਦਾ ਡਰ ਰਹਿੰਦਾ ਹੀ ਨਹੀਂ। ਪਾਪਾਂ ਦੇ ਖ਼ਿਆਲਾਂ ਤੋਂ ਵੀ ਮਨੁੱਖ ਉੱਚਾ ਹੋ ਜਾਂਦਾ ਹੈ। ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਪਾਪੀ ਤਾਂ ਜੀਊੜਾ ਹੀ ਹੈ ਅਤੇ ਜਦ ਉਹ ਜੀਊੜਾ ਤੋਬਾ ਕਰਦਾ ਹੈ ਤਾਂ ਆਪੇ ਦਾ ਖ਼ਿਆਲ ਮੁੱਕ ਜਾਂਦਾ ਹੈ ਅਤੇ ਉਸ ਆਪੇ ਤੋਂ ਉਪਜਣ ਵਾਲੇ ਫ਼ੁਰਨੇ ਵੀ ਮੁੱਕ ਜਾਂਦੇ ਹਨ। **ਅਸਲ ਤੋਬਾ ਆਪੇ ਦਾ ਖ਼ਿਆਲ ਛੱਡਣਾ ਹੈ, ਜਿਸ ਤੋਂ ਤ੍ਰਿਸ਼ਨਾ ਤੇ ਖ਼ਿਆਲ ਉੱਠਦੇ ਹਨ। ਭੋਗਾਂ ਵਿਚ ਸਵਾਦ ਨਾ ਆਵੇ ਅਤੇ ਜੋ ਸ਼ੈ ਖ਼ੁਦਾ ਨਾਲੋਂ ਤੋੜਦੀ ਹੈ, ਉਸ ਦੀ ਖਿੱਚ ਨਾ ਪਵੇ।"**

ਜਦ ਮੀਰਾਂ ਸ਼ਾਹ ਨੇ **ਦੁੱਖਾਂ ਦਾ ਕਾਰਨ ਪੁੱਛਿਆ** ਤਾਂ ਆਪ ਜੀ ਨੇ ਫ਼ਰਮਾਇਆ: **"ਦੁਨੀਆਂ ਦੀ ਖ਼ਾਹਿਸ਼ ਹੀ ਦੁੱਖ ਪੈਦਾ ਕਰਦੀ ਹੈ। ਫਿਰ ਜੋ ਪਾਸ ਹੈ ਉਸ ਦੇ ਖੁੱਸ ਜਾਣ ਦਾ ਡਰ ਵੀ ਦੁੱਖ ਉਪਜਾਂਦਾ ਹੈ। ਖ਼ਾਹਿਸ਼ਾਂ ਤੋਂ ਉਤਾਂਹ ਹੋਣਾ ਹੀ ਸੁੱਖ ਦਾ ਰਾਹ ਹੈ।**

ਸੋ ਵਿਸ਼ੇ ਵਿਕਾਰ ਵੱਲ ਨਾ ਭੱਜੋ, ਸਗੋਂ ਉਸ ਦੇ ਮੂਲ ਨੂੰ ਪਕੜੋ। ਦੁਨਿਆਵੀ ਖ਼ਾਹਿਸ਼ਾਂ ਅਤੇ ਵਾਹਿਗੁਰੂ ਇਕ ਥਾਂ ਨਹੀਂ ਰਹਿ ਸਕਦੇ।"

ਮੀਰਾਂ ਸ਼ਾਹ ਨੇ ਇਹ ਵੀ ਪੁੱਛਿਆ ਕਿ **ਮਜ਼ਹਬ ਕੀ ਹੈ** ? ਮਹਾਰਾਜ ਦਾ ਫ਼ਰਮਾਨ ਸੀ : **"ਜੋ ਰਾਹ ਖ਼ੁਦਾ ਵੱਲ ਲੈ ਜਾਏ ਉਹ ਹੀ ਅਸਲ ਮਜ਼ਹਬ ਹੈ।" "ਸ਼ਰਾਅ ਕਿਹੜੀ ਉੱਤਮ ਹੈ ?"** ਜਦ ਉਸ ਪੁੱਛਿਆ ਤਾਂ ਆਪ ਜੀ ਦਾ ਉੱਤਰ ਸੀ : **"ਜੋ ਬਦੀਆਂ ਤੋਂ ਹੋੜੇ।" "ਇਹ ਖ਼ੁਦੀ, ਜੋ ਸਭ ਬੁਰਾਈਆਂ ਦੀ ਜੜ੍ਹ ਹੈ, ਮੁੱਕੇ ਕਿਵੇਂ ?"** ਮੀਰਾਂ ਸ਼ਾਹ ਦਾ ਅਗਲਾ ਪ੍ਰਸ਼ਨ ਸੀ।

**"ਪ੍ਰੇਮ ਦੀ ਭੱਠੀ ਵਿਚ ਪਾਇਆਂ ਇਹ ਹਉਂ ਨਹੀਂ ਰਹਿੰਦੀ।"** ਨੌਵੇਂ ਪਾਤਸ਼ਾਹ ਦਾ ਜਵਾਬ ਸੀ।

ਇਕ ਕੋਲ ਬੈਠੇ ਦੂਜੇ ਫ਼ਕੀਰ ਨੇ 'ਜ਼ੁਹਦ ਤੇ ਫ਼ਕਰ' ਦਾ ਭਾਵ ਪੁੱਛਿਆ। ਮਹਾਰਾਜ ਨੇ ਕਿਹਾ, **"ਉਸ ਨਾਲੋਂ ਸਭ ਸੰਬੰਧ ਤੋੜ ਲੈਣੇ। ਜੋ ਉਸ ਨਾਲੋਂ ਤੋੜਦਾ ਹੈ, ਜ਼ੁਹਦ ਹੈ ਅਤੇ ਉਹ ਦਸ਼ਾ ਜਿੱਥੇ ਆਪੇ ਦੀ ਮੁਕੰਮਲ ਹੋਂਦ ਮੁੱਕ ਜਾਏ ਉਹ ਫ਼ਕਰ ਹੈ।"** ਇਸ ਤਰ੍ਹਾਂ ਥਾਂ-ਥਾਂ ਤੋਂ ਮੁਸਲਮਾਨ ਸੂਫ਼ੀ ਫ਼ਕੀਰ ਆਉਂਦੇ ਅਤੇ ਭਰਮ ਦੀ ਕਾਈ ਮਿਟਾ ਅਨੰਦ ਪ੍ਰਾਪਤ ਕਰ ਜਾਂਦੇ।

**ਭਗਤੀ**

ਇਕ ਸਿੱਖ ਨੇ ਪੁੱਛਿਆ ਕਿ ਭਗਤੀ ਕੀ ਹੈ ? ਗੁਰੂ ਪਾਤਸ਼ਾਹ ਨੇ ਕਿਹਾ : **"ਮਾਲਕ ਵਿਚ ਸਮਾ ਜਾਣਾ ਹੀ ਭਗਤੀ ਹੈ।** ਪ੍ਰਭੂ ਦੀ ਯਾਦ ਸਦਾ ਰੱਖਣੀ ਅਤੇ ਉਸ ਦੇ ਗੁਣ ਗਾਂਦੇ ਰਹਿਣਾ। ਜਦ ਚੇਤਨਾ ਗੁਣ ਗਾ-ਗਾ ਧੋਤੀ ਜਾਏ ਅਤੇ ਉਸਦੀ ਯਾਦ ਤੋਂ ਬਗੈਰ ਤ੍ਰਿਪਤੀ ਨਾ ਹੋਵੇ। ਆਪਾ ਭਾਵ ਮੁੱਕ ਜਾਏ ਅਤੇ ਆਪਾ ਸਰਬ ਸ਼ਕਤੀਮਾਨ ਵਿਚ ਹੀ ਸਮਾ ਜਾਏ। ਇਸ ਤਰ੍ਹਾਂ ਭਗਤੀ ਵਿਚੋਂ ਅੰਮ੍ਰਿਤ ਰਸ ਚੋਂਦਾ ਹੈ ਤੇ ਉਹ ਅਨੰਦ ਨੂੰ ਪਾ ਲੈਂਦਾ ਹੈ।"

ਜਦ ਇਕ ਹੋਰ ਸਿੱਖ ਨੇ ਪੁੱਛਿਆ ਕਿ ਸਭ ਤੋਂ ਉੱਤਮ ਕਰਮ ਕਿਹੜਾ ਹੈ ਤਾਂ ਮਹਾਰਾਜ ਨੇ ਫ਼ਰਮਾਇਆ :

**ਸਭ ਤੋਂ ਉੱਤਮ ਕਰਮ**

**"ਜੋ ਕੋਲ ਹੈ ਉਸ ਨੂੰ ਲੋੜਵੰਦਾਂ ਵਿਚ ਵੰਡ ਦੇਣਾ। ਇਹ ਬਲ ਪੈਦਾ ਕਰੇ ਕਿ ਜੋ ਆਪਣਾ ਹੈ, ਉਹ ਸਮਾਂ ਆਉਣ ਤੇ ਦੇਹ ਸਕੇ।** ਇਹ ਵੀ ਸੂਝ ਹੋਵੇ ਕਿ ਕਿਸ ਨੂੰ ਦੇਣਾ ਹੈ। ਇਕੱਠਾ ਕੇਵਲ ਨਾਮ ਧਨ ਹੀ ਰੱਖੇ। ਸਰੀਰ ਸਦਾ ਨਰੋਆ ਤੇ ਚੁਸਤ ਰੱਖੇ। ਆਪੇ ਦੀ ਕੈਦ ਵਿਚੋਂ ਨਿਕਲਣਾ ਹੀ ਵੱਡਾ ਕਰਮ ਹੈ। **ਮਾਇਆਧਾਰੀ ਨਾਲੋਂ ਆਪੂ-ਧਾਰੀ ਜ਼ਿਆਦਾ ਮਾੜਾ ਹੈ।** ਪ੍ਰੇਮ ਉਸ ਹਿਰਦੇ ਵਿਚ ਉਪਜਦਾ ਹੈ ਜਿੱਥੇ ਹੋਰ ਕੁਝ ਨਹੀਂ। ਪ੍ਰੇਮ ਭੱਠ ਵਿਚ ਪੈ ਕੇ ਹੀ ਆਪਾ ਮੁੱਕਦਾ ਹੈ।"

**ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਬੁਲਾਉਣਾ**

ਅਨੰਦਪੁਰ ਆਇਆਂ ਗੁਰੂ ਤੇਗ਼ ਬਹਾਦਰ ਜੀ ਨੂੰ ਦੋ ਸਾਲ ਹੋ ਗਏ ਸਨ। ਨਗਰ ਵੱਸ ਗਿਆ ਸੀ ਤੇ ਪੰਜਾਬ ਤੋਂ ਫਿਰ ਬੇਨਤੀਆਂ ਆ ਰਹੀਆਂ ਸਨ ਕਿ ਗੁਰੂ ਜੀ ਦਰਸ਼ਨ ਦੇਣ। ਆਪ ਜੀ ਦੇ ਅਨੰਦਪੁਰ ਹੋਣ ਨਾਲ ਪੰਜਾਬ ਵਾਸੀਆਂ ਨੂੰ ਬਹੁਤ ਰਾਹਤ ਪੁੱਜੀ ਸੀ

ਅਤੇ ਉਹ ਸੁਰੱਖਿਅਤ ਮਹਿਸੂਸ ਕਰ ਰਹੇ ਸਨ। ਗੁਰੂ ਤੇਗ਼ ਬਹਾਦਰ ਜੀ ਨੇ ਮਾਲਵਾ ਤੇ ਹੋਰ ਇਲਾਕਿਆਂ ਦਾ ਦੌਰਾ ਕਰਨ ਤੋਂ ਪਹਿਲਾਂ ਇਹ ਠੀਕ ਜਾਣਿਆ ਕਿ (ਗੁਰੂ) ਗੋਬਿੰਦ ਸਿੰਘ ਜੀ ਨੂੰ ਕਾਰਜ ਸੰਭਾਲਿਆ ਜਾਏ ਅਤੇ ਉਹ ਜਿੱਥੇ ਜਾਣਾ ਹੈ ਜਾ ਸਕਣ।

ਆਇ ਆਪਨੋ ਨਗਰ ਸੰਭਾਰਹਿ।
ਹਮ ਜਹਿ ਜਾਨੋ ਤਹਾਂ ਸਿਧਾਰਹਿ।

(ਗੁਰੂ) ਗੋਬਿੰਦ ਸਿੰਘ ਜੀ ਨੂੰ ਸਾਰਾ ਹਾਲ ਪੱਤ੍ਰਕਾ ਵਿਚ ਲਿਖ ਕੇ ਇਕ ਸਿੱਖ ਹੱਥ ਭੇਜਿਆ ਕਿ ਉਹ ਸ਼ਤਾਬੀ ਪੰਜਾਬ, ਅਨੰਦਪੁਰ ਸਾਹਿਬ ਪੁੱਜਣ:

"ਲਿਖੀ ਪੱਤ੍ਰਿਕਾ ਅਖਿਲ ਹਵਾਲ।
ਪਠਿ ਕਰ ਚਲਹੁ ਬਿਲਮ ਸਭ ਟਾਲਿ।"

### ਪਟਨਾ ਸਾਹਿਬ ਤੋਂ ਵਿਦਾਇਗੀ

ਪਟਨਾ ਨਿਵਾਸੀਆਂ ਨੂੰ ਜਦ ਗੁਰੂ ਤੇਗ਼ ਬਹਾਦਰ ਜੀ ਦੇ (ਗੁਰੂ) ਗੋਬਿੰਦ ਸਿੰਘ ਜੀ ਨੂੰ ਬੁਲਾਵੇ ਦੇ ਹੁਕਮ ਦਾ ਪਤਾ ਲੱਗਾ ਤਾਂ ਉਹ ਵਿਯੋਗ ਦੀ ਮੂਰਤ ਬਣ ਗਏ। ਰਾਣੀ ਫ਼ਤਿਹ ਚੰਦ ਨੇ ਪੁੱਛਿਆ ਕਿ ਹੁਣ ਦਰਸ਼ਨ ਕਿਵੇਂ ਹੋਣਗੇ ਤਾਂ ਚੋਜੀ ਪ੍ਰੀਤਮ ਨੇ ਕਿਹਾ: "ਜਦ ਵੀ ਛੋਲੇ ਤੇ ਦੇਧੀ ਪੂਰੀਆਂ ਬੱਚਿਆਂ ਨੂੰ ਬਿਠਾਲ ਖਲਾਓਗੇ, ਉਨ੍ਹਾਂ ਵਿਚ ਬੈਠ ਮੈਂ ਹੀ ਖਾਂਦਾ ਦਿੱਸਾਂਗਾ।" ਰਹੀਮ ਬਖ਼ਸ਼ ਨੂੰ ਵਰ ਦੇਂਦੇ ਕਿਹਾ ਕਿ ਜਪੁ ਸਾਹਿਬ ਦੇ ਪਾਠ ਸਮੇਂ ਉਸ ਪਾਸ ਹੋਣਗੇ। ਸ਼ਿਵਦੱਤ ਨੂੰ ਰੋਜ਼ ਅੰਮ੍ਰਿਤ ਵੇਲੇ ਪ੍ਰਤੱਖ ਦਰਸ਼ਨ ਦੀ ਦਾਤ ਦਿੱਤੀ। ਸਾਰੇ ਪਟਨਾ ਨਿਵਾਸੀਆਂ ਨੂੰ ਵਰ ਦਿੰਦੇ ਕਿਹਾ: "ਜੋ ਅੰਮ੍ਰਿਤ ਵੇਲੇ ਦੀਵਾਨ ਵਿਚ ਹਾਜ਼ਰ ਹੋਵੇਗਾ, ਵਾਰ ਸੁਣੇਗਾ, ਉਸ ਨੂੰ ਮੰਦਰ ਵਿਚ ਹੀ ਦਰਸ਼ਨ ਹੋਣਗੇ।" ਸੋਨੇ ਦੀ ਸੁੰਦਰ ਪਾਲਕੀ, ਜੋ ਢਾਕਾ ਤੋਂ ਸੰਗਤ ਨੇ ਭੇਜੀ ਸੀ, ਉਸ ਵਿਚ ਬੈਠ ਆਪ ਜੀ ਪੰਜਾਬ ਵੱਲ ਚੱਲ ਪਏ। ਦਾਨਾਪੁਰ ਤੱਕ ਸੰਗਤ ਨਾਲ ਆਈ।[1]

### ਸ੍ਰੀ ਅਨੰਦਪੁਰ ਪੁੱਜਣਾ

ਰਾਹ ਦੇ ਸਾਰੇ ਇੰਤਜ਼ਾਮ ਗੁਰੂ ਤੇਗ਼ ਬਹਾਦਰ ਜੀ ਕਰ ਗਏ ਸਨ, ਪਰ ਫਿਰ ਵੀ ਠਹਿਰਨ ਦਾ ਪੂਰਾ ਇੰਤਜ਼ਾਮ ਕਰਨ ਲਈ ਸਿੱਖ ਪਹਿਲਾਂ ਪੁੱਜ ਜਾਂਦੇ। ਦਾਨਾ ਪੁਰ ਤੋਂ ਆਰਾ, ਡੁਮਰਾ ਜੰਕਸ਼ਨ, ਬਕਸਰ ਤੋਂ ਹੁੰਦੇ ਹੋਏ ਛੋਟਾ ਮਿਰਜ਼ਾਪੁਰ ਪੁੱਜੇ। ਉਥੇ ਚਾਰ ਦਿਨ ਰਹੇ ਅਤੇ ਫਿਰ ਬਨਾਰਸ। ਬਨਾਰਸ ਹੀ ਜੌਨਪੁਰ ਦੀ ਸੰਗਤ ਦਰਸ਼ਨਾਂ ਨੂੰ ਆਈ। ਉੱਥੋਂ ਅਲਾਹਾਬਾਦ, ਅਯੁੱਧਿਆ ਅਤੇ ਲਖਨਊ ਪੁੱਜੇ। ਲਖਨਊ ਤੋਂ ਹਰਦੁਆਰ ਹੋ ਕੇ ਬੂੜੀਆ, ਲਾਡਵਾ, ਅੰਬਾਲਾ ਚਰਨ ਪਾਉਂਦੇ ਲਖਨੌਰ ਪੁੱਜੇ। ਲਖਨੌਰ ਗੁਰੂ ਜੀ ਦੇ ਨਾਨਕੇ ਸਨ। ਭਾਈ ਲਾਲ ਚੰਦ ਜੀ ਇਥੋਂ ਹੀ ਪਿੱਛੋਂ ਕਰਤਾਰਪੁਰ (ਜਲੰਧਰ) ਜਾ ਵਸੇ ਸਨ। ਲਖਨੌਰ ਹੀ ਡਸਕਾ ਦੇ ਪੀਰ ਭੀਖਨ ਸ਼ਾਹ ਫਿਰ ਦਰਸ਼ਨਾਂ ਨੂੰ ਆਏ ਅਤੇ ਆਰਿਫ਼ ਖ਼ਾਨ ਨੇ ਦਰਸ਼ਨ ਕਰ ਕਿਹਾ ਸੀ:

**"ਅੱਜ ਰੱਬੀ ਇਲਮ ਦੇ ਖ਼ਜ਼ਾਨੇ ਦੀ ਕੁੰਜੀ ਇਸ ਬਾਲਕ ਦੇ ਹੱਥ ਹੈ।"** ਲਖਨੌਰ ਤੋਂ ਰੋਪੜ ੧੬੭੩ ਈ: ਦੇ ਆਰੰਭ ਵਿਚ ਪੁੱਜੇ। ਉਥੇ ਹੀ ਉਹ ਮੂਸਾ ਰੋਪੜੀ ਜਿਸ ਨੂੰ ਮੌਲਾ ਸ਼ਾਹ ਵੀ ਕਹਿੰਦੇ ਹਨ, ਦਰਸ਼ਨਾਂ ਨੂੰ ਆਇਆ। ਉਸ ਜਦ ਚਰਨ ਬੋਸੀ ਕੀਤੀ

1. ਵਿਸਥਾਰ ਲਈ ਮੇਰੀ ਪੁਸਤਕ 'ਪੁਰਖ ਭਗਵੰਤ' ਦੇਖੋ।

ਤਾਂ ਆਪ ਜੀ ਨੇ ਕਿਹਾ, "**ਸੁਰਤਿ ਸਾਂਈ ਵਿਚ ਸੀਤੀ ਜਾਇ ਤਾਂ ਭਰੀ, ਜੇ ਨਾ ਪਰੋਤੀ ਹੋਵੇ ਤਾਂ ਖ਼ਾਲੀ।**' ਕੀਰਤਪੁਰ ਬਾਬਾ ਸੂਰਜ ਮੱਲ ਤੇ ਉਹਨਾਂ ਦੀ ਸੰਤਾਨ ਨੇ ਆਦਰ ਦਿੱਤਾ। ਕੀਰਤਪੁਰ ਹੀ ਅਨੰਦਪੁਰ ਤੋਂ ਮੁਖੀ ਸਿੱਖ ਲੈਣ ਆਏ ਤੇ ਮਹਿਮਾ ਪ੍ਰਕਾਸ਼ ਦੇ ਕਥਨ ਅਨੁਸਾਰ ਜਦ ਆਪ ਜੀ ਨੇ ਆਪਣੇ ਪਾਵਨ ਚਰਨ ਚੱਕ ਨਾਨਕੀ ਪਾਏ ਅਤੇ ਖਲੋ ਕੇ ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਪੜ੍ਹੀਆਂ ਤਾਂ ਨਾਲ ਹੀ ਫ਼ਰਮਾਇਆ ਕਿ ਇਸ ਨਗਰ ਦਾ ਨਾਮ ਅਨੰਦਪੁਰ ਹੋਇਆ। ਇਹ ਵਾਰਤਾ ਮਾਰਚ, ੧੬੭੩ ਈ: ਦੀ ਹੈ। ਗੁਰੂ ਪਿਤਾ ਨੇ ਵੀ ਪ੍ਰਸੰਨ ਹੋ ਨਗਰ ਦਾ ਨਾਂ ਅਨੰਦਪੁਰ ਹੀ ਕਰ ਦਿੱਤਾ।[1]

**ਭਾਂਤਿ-ਭਾਂਤਿ ਕੀ ਦੀਨੀ ਸਿੱਛਾ**

ਅਨਿਕ ਭਾਂਤਿ ਤਨ ਰੱਛਾ ਤਾਂ ਗੁਰੂ ਜੀ ਕਰ ਹੀ ਰਹੇ ਸਨ, ਹੁਣ ਭਾਂਤਿ-ਭਾਂਤਿ ਕੀ ਸਿੱਛਾ ਦੇਣ ਦਾ ਵੀ ਪ੍ਰਬੰਧ ਕੀਤਾ। ਫ਼ਾਰਸੀ, ਗੁਰਮੁਖੀ ਤੇ ਹੋਰ ਵਿੱਦਿਆ ਪੜ੍ਹਾਉਣ ਦੇ ਪ੍ਰਬੰਧ ਕੀਤੇ। ਭੱਟਵਹੀ ਤਲਾਊਂਡਾ ਤੇ ਗੁਰੂ ਦੀਆਂ ਸਾਖੀਆਂ ਅਨੁਸਾਰ ਘੋੜੇ ਦੀ ਅਸਵਾਰੀ ਅਤੇ **ਸ਼ਸਤਰ ਵਿੱਦਿਆ ਸਿਖਾਉਣ ਦੀ ਸੇਵਾ ਭਾਈ ਬੱਜਰ ਸਿੰਘ ਸ਼ਾਹਦਰਾ**, ਪਰਗਣਾ ਵਜ਼ੀਰਾਬਾਦ ਦੇ ਜ਼ਿੰਮੇ ਲਗਾਈ ਗਈ। **ਸੰਸਕ੍ਰਿਤ ਦੀ ਵਿੱਦਿਆ ਪੰਡਤ ਕ੍ਰਿਪਾ ਰਾਮ ਨੇ ਦਿੱਤੀ। ਮਦਰੱਸੇ ਦਾ ਮੁਖੀ ਮੁਨਸ਼ੀ ਪੀਰ ਮੁਹੰਮਦ ਸੀ ਤੇ ਪਾਠਸ਼ਾਲਾ ਦਾ ਪ੍ਰਬੰਧ ਸਾਹਿਬ ਚੰਦ ਜੀ** ਕਰ ਰਹੇ ਸਨ। **ਹਰਿਜਸ ਰਾਇ ਨੇ ਗੁਰਮੁਖੀ** ਅੱਖਰ ਸਿਖਾਏ। ਸਭ ਪ੍ਰਬੰਧ ਕਰਕੇ ਗੁਰੂ ਤੇਗ਼ ਬਹਾਦਰ ਜੀ ਨੇ ਅਕਤੂਬਰ ੧੬੭੩ ਈ: ਨੂੰ ਫਿਰ ਮਾਲਵਾ ਦਾ ਦੌਰਾ ਕਰਨ ਦਾ ਪੱਕਾ ਨਿਸਚਾ ਕੀਤਾ।

**ਭੈਣ ਵੀਰੋ ਜੀ ਨੂੰ ਪਿੰਡ ਮੱਲਾ ਮਿਲਣਾ**

ਮਾਲਵਾ ਦੇ ਦੌਰੇ 'ਤੇ ਆਪ ਜੀ ਦਾ ਕਾਫ਼ੀ ਸਮਾਂ ਲੱਗਣ ਦੀ ਸੰਭਾਵਨਾ ਸੀ, ਇਸ ਲਈ ਆਪ ਜੀ ਨੇ ਇਹ ਠੀਕ ਸਮਝਿਆ ਕਿ ਆਪਣੇ ਭੈਣਜਿਆਂ ਭਾਈ ਸੰਗੋਸ਼ਾਹ, ਭਾਈ ਜੀਤ ਮਲ, ਭਾਈ ਗੰਗਾ ਰਾਮ, ਭਾਈ ਮਾਹਰੀ ਚੰਦ ਤੇ ਭਾਈ ਗੁਲਾਬ ਚੰਦ ਜੀ, ਜੋ ਜੋਧੇ ਪ੍ਰਸਿੱਧ ਸਨ, ਨੂੰ ਸ੍ਰੀ ਅਨੰਦਪੁਰ ਲੈ ਆਂਦਾ ਜਾਏ। ਇਕ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਸਤਰ ਵਿੱਦਿਆ ਦਾ ਪ੍ਰਬੰਧ ਹੋ ਜਾਏਗਾ, ਦੂਜੇ ਅਨੰਦਪੁਰ ਦੀ ਰਾਖੀ ਹੁੰਦੀ ਰਹੇਗੀ। ਆਪ ਜੀ ਭੈਣ ਨੂੰ ਉਸ ਦੇ ਪਿੰਡ ਮੱਲਾ ਮਿਲਣ ਲਈ ਗਏ। ਉਥੋਂ ਮਾਤਾ ਨਾਨਕੀ ਜੀ ਨੂੰ ਮਿਲਣ ਬਾਬਾ ਬਕਾਲਾ ਗਏ ਅਤੇ ਛੇਤੀ ਹੀ ਵਾਪਸ ਆ ਗਏ ਕਿਉਂਕਿ ਮਾਲਵਾ ਦੇ ਦੌਰੇ 'ਤੇ ਜਾਣਾ ਸੀ।

**ਸਭ ਤੋਂ ਉੱਤਮ ਕਰਮ**

ਸੰਨ ੧੬੭੩ ਨੂੰ ਅਕਤੂਬਰ ਦੇ ਮਹੀਨੇ ਆਪ ਜੀ ਫਿਰ ਮਾਲਵਾ ਦੇ ਇਲਾਕੇ ਵਿਚ ਪ੍ਰਚਾਰ-ਦੌਰੇ ਲਈ ਅਨੰਦਪੁਰ ਤੋਂ ਟੁਰੇ। ਇਝ ਪ੍ਰਤੀਤ ਹੁੰਦਾ ਹੈ ਕਿ ਮਾਲਵੇ ਵਿਚ ਵੀ ਬਾਕੀ ਹਿੰਦੁਸਤਾਨ ਵਾਂਗ ਔਰੰਗਜ਼ੇਬ ਦੀ ਤੁਅੱਸਬੀ ਨੀਤੀ ਕਾਰਨ ਹਲਚਲ ਮੱਚ ਰਹੀ ਸੀ। ਇਕ ਤਾਂ ਇਹ ਇਲਾਕਾ ਵੀ ਸਰਵਰ ਦਾ ਪੁਜਾਰੀ ਸੀ ਅਤੇ ਮਹਾਂਰਾਜ ਦੇ ਦੋ ਵਾਰੀ ਪਹਿਲਾਂ ੧੬੭੩ ਅਤੇ ੧੬੬੫ ਈ: ਵਿਚ ਚਰਨ ਪਾਉਣ ਕਾਰਨ ਠਲ੍ਹ ਪਈ ਸੀ। ਹੁਣ ਹੱਲਾ ਕਿਉਂਕਿ ਦੋ ਪਾਸਿਆਂ ਤੋਂ ਸੀ, ਇਸ ਲਈ ਜਾਣਾ ਜ਼ਰੂਰੀ ਸੀ। ਮਾਲਵਾ ਦੇਸ਼ ਰਟਣ

1. ਸਾਖੀਆਂ ਪਾਤਸ਼ਾਹੀ ੧੦, ਸਾਖੀ ਤੀਜੀ, ਪੰਚਾਲ ਦੇਸ਼-ਮਹਿਮਾ ਪ੍ਰਕਾਸ਼।

ਦੀ ਸਾਖੀ ਅਨੁਸਾਰ ਆਪ ਜੀ ਨੇ ਮਾਲਵਾ ਦੇ ਪ੍ਰਸਿੱਧ ਨਗਰਾਂ ਵਿਚ ਪੁੱਜ ਕੇ ਲੋਕਾਂ ਵਿਚ ਸਾਹਸ ਭਰਿਆ ਅਤੇ ਭਰਮਾਂ-ਵਹਿਮਾਂ ਤੋਂ ਉਤਾਂਹ ਉਠਾ ਕੇ ਨਿਰਭੈਤਾ ਭਰੀ। ਇਨ੍ਹਾਂ ਇਲਾਕਿਆਂ ਦੇ ਲੋਕੀਂ ਭੋਲੇ-ਭਾਲੇ, ਸ਼ਰਧਾਲੂ ਅਤੇ ਜੁਰਅਤ ਵਾਲੇ ਤਾਂ ਹੈ ਹੀ ਸਨ, ਗੁਰੂ ਉਪਦੇਸ਼ਾਂ ਸਦਕਾ ਉਨ੍ਹਾਂ ਦੇ ਨਗਰ ਸੰਵਰੇ, ਸੰਗਤਾਂ ਬਣੀਆਂ ਅਤੇ ਪੰਚਾਇਤਾਂ ਨੇ ਨਿੱਕੇ ਮੋਟੇ ਝਗੜੇ ਆਪਸ ਵਿਚ ਨਿਪਟਾਉਣ ਦੇ ਪ੍ਰਣ ਕੀਤੇ।

ਇਸ ਪ੍ਰਚਾਰ-ਫੇਰੀ ਵਿਚ ਗੁਰੂ ਤੇਗ ਬਹਾਦਰ ਜੀ ਨੇ ਮਾਲਵੇ ਤੇ ਬਾਂਗੜ ਦੇਸ਼ ਦੇ ਕਈ ਨਗਰਾਂ ਨੂੰ ਜੀਅ ਦਾਨ ਦਿੱਤਾ। ਕੁਝ ਕੁ ਨਾਂ ਮਾਲਵਾ ਦੇਸ਼ ਰਟਨ ਦੀ ਸਾਖੀ ਨੇ ਇਸ ਪ੍ਰਕਾਰ ਦਿੱਤੇ ਹਨ :

ਰਾਜਪੁਰਾ ਨਾਲ ਲੱਗਦੇ ਧਰਮਗੜ੍ਹ, ਉਗਾਨੀ, ਮੰਡਵਾਲ, ਅਲੀ ਮਾਜਰਾ, ਪਿਲਖਣੀ, ਸਿੰਭੜੋ ਅਤੇ ਪਟਿਆਲਾ-ਸਰਹੰਦ ਸੜਕ 'ਤੇ ਗੁਰੂ ਸਰ, ਥਾਰਾ ਸਾਹਿਬ, ਭਾਗੀ ਭੰਡਾਰ, ਨਉਲੱਖਾ, ਤਿਹਾਲਪੁਰਾ, ਨੰਦਪੁਰ, ਦਮਦਮਾ ਸਾਹਿਬ, ਬਹਾਦਰਗੜ੍ਹ, ਸੁਨਾਮ। ਮਾਨਸਾ ਲਾਗੇ, ਤਾਲ ਘਨਾਉ, ਸਤੋਲ ਘੁਰਨਾ, ਰਕਾਬਸਰ, ਡਲੇਵਾਲ, ਭੂਪਾਲ, ਅਲੀ ਸ਼ੇਰ ਖ਼ਾਨ, ਜੋਗਾ, ਭਿਖੀ, ਸਮਾਉਂ, ਸੰਗੜਹੇਰੀ, ਬਰ੍ਹਾ, ਹਿਰੇਵਾਲ, ਗੋਸੀਦਪੁਰਾ, ਬਚੋਆਨਾ। ਸੰਗਰੂਰ ਤੇ ਬਰਨਾਲਾ ਲਾਗੇ, ਭਵਾਨੀਗੜ੍ਹ, ਫ਼ਗੂਵਾਲ, ਕਮਾਲਪੁਰ, ਅਕੋਈ ਜੀਡਬਾਨ, ਹੰਢਿਆਏ, ਫਰਵਾਹੀ, ਸੇਖਾ, ਸਰਦੂਲਗੜ੍ਹ, ਰਾਜਗੜ੍ਹ ਕੁੱਬਾ, ਕਟੂ, ਧੂਰੀ ਤੇ ਬਠਿੰਡਾ ਨੇੜੇ ਬੰਬਦ, ਤਪਾ ਮੰਡੀ, ਲੇਹਲ ਕਲਾਂ, ਗਾਗਾ, ਗੋਬਿੰਦਪੁਰਾ, ਪਾਤੜਾ, ਮਕਰੋੜ ਭੁਲਰਾਂ, ਮੰਦਮੀ, ਮਲੇਵਾਲ, ਰਲਾ, ਬਘੇਲ ਚਤਰ ਸਿੰਘ, ਕੋਟ ਧਰਮ।

**ਬਾਂਗੜਾ ਦੇਸ਼ ਦੇ ਕੁਝ ਕੁ ਪ੍ਰਸਿੱਧ ਅਸਥਾਨ**

ਗੜੀ ਨਜ਼ੀਰ (ਚੀਕਾ ਤੋਂ ਸਮਾਣਾ ਰੋਡ) ਧਮਤਾਨ, ਜੀਂਦ, ਥਾਨੇਸਰ, ਪਹੋਵਾ, ਕੁਰੂਕਸ਼ੇਤਰ, ਖਾਨਪੁਰ ਕਰਹਾ ਸਾਹਿਬ, (ਪਹੇਵਾ ਤੋਂ), ਲੰਗਰ ਛੰਨੀ (ਅੰਬਾਲਾ ਲਾਗੇ), ਬਨੀਬਦਰਪੁਰ (ਲਾਡਵਾ ਤੋਂ), ਮੁਨੀਅਰਪੁਰ (ਲਾਡਵਾ, ਪਿਪਲੀ ਰੋਡ ਤੋਂ ਮਥਾਨਾ ਅੱਡਾ), ਡਿਉੜੀ ਸਾਹਿਬ (ਲਾਡਵਾ ਪਿਪਲੀ ਰੋਡ), ਬਾਰਨਾ (ਕੁਰੂਕਸ਼ੇਤਰ ਤੋਂ ਪੁੰਡਰੀ ਰੋਡ), ਜੜਾਨਾ (ਕੁਰੂਕਸ਼ੇਤਰ ਤੋਂ ਝਾਸਣ ਤਪਾ ਰੋਡ), ਗੋਰਗੜ੍ਹ (ਇੰਦ੍ਰੀ ਤੋਂ) ਝੀਵਰ ਹੇੜੀ, (ਲਾਡਵਾ ਤੋਂ ਮੁਸਤਫ਼ਾਬਾਦ ਰੋਡ), ਮਾਰਵਾ, ਸੂਢਲ-ਸੁਢੈਲ, ਰਟੌਲੀ, (ਜਗਾਧਰੀ ਤੋਂ)। ਇਕ ਅੰਦਾਜ਼ੇ ਅਨੁਸਾਰ ਇਸ ਫੇਰੀ ਤੇ ਆਪ ਜੀ ਦਾ ਇਕ ਵਰ੍ਹਾ ਲੱਗਾ ਤੇ ਨਵੰਬਰ ੧੬੭੪ ਨੂੰ ਵਾਪਸ ਮੁੜੇ।

**ਦੇਸ਼-ਦਸ਼ਾ ਦੇਖ ਭਾਵ-ਪੂਰਤ ਬਚਨ**

ਗੁਰੂ ਤੇਗ ਬਹਾਦਰ ਜੀ ਮਾਲਵਾ ਵਿਚ ਹੀ ਵਿਚਰ ਰਹੇ ਸਨ ਕਿ ਆਪ ਜੀ ਨੂੰ ਖ਼ਬਰ ਪੁੱਜੀ ਕਿ ਔਰੰਗਜ਼ੇਬ ਪੰਜਾਬੋਂ ਲੰਘ ਕੇ ਸਰਹੱਦੀ ਸੂਬੇ ਖੱਟਕਾਂ ਅਤੇ ਅਫ਼ਰੀਦੀਆਂ ਦੀਆਂ ਬਗ਼ਾਵਤਾਂ ਦਬਾਉਣ ਆਪ ਗਿਆ ਹੈ। ਦਿੱਲੀ ਤੋਂ ਔਰੰਗਜ਼ੇਬ ਮੁਆਸਰੇ ਆਲਮਗੀਰੀ ਦੇ ਲਿਖੇ ਅਨੁਸਾਰ ੭ ਅਪ੍ਰੈਲ, ੧੬੭੪ ਈ: ਨੂੰ ਚਲਿਆ ਸੀ, ਉਸ ਨੇ ਆਪਣਾ ਡੇਰਾ ਹਸਨ ਅਬਦਾਲ (ਪੰਜਾ ਸਾਹਿਬ) ਰੱਖਿਆ। ਖੱਟਕਾਂ ਦੇ ਜਰਨੈਲ ਖ਼ੁਸ਼ਹਾਲ ਖ਼ਾਨ ਨੇ ਬਹੁਤ ਹੀ ਕਰੜੇ ਸ਼ਬਦਾਂ ਵਿਚ ਔਰੰਗਜ਼ੇਬ ਨੂੰ ਕੈਦ ਵਿਚੋਂ ਹੀ ਲਿਖਿਆ ਸੀ ਕਿ "ਮੈਂ ਜਾਣਦਾ ਹਾਂ ਤੇਰੇ ਇਨਸਾਫ ਤੇ ਨਿਆਂ ਨੂੰ। ਨਮਾਜ਼ਾਂ ਤੇ ਰੋਜ਼ੇ ਢੌਂਗ ਹਨ।

ਨੀਅਤ ਸਾਫ਼ ਨਹੀਂ। ਫ਼ਰੇਬ ਹੀ ਫ਼ਰੇਬ ਹੈ। ਤੇਰਾ ਮੁੱਖ ਹੋਰ ਹੈ ਅਤੇ ਮਨ ਹੋਰ। ਅੱਜ ਸਾਡੇ ਹੱਥ ਤੇਰੇ ਤਕ ਨਹੀਂ ਪੁੱਜ ਸਕਦੇ ਪਰ ਖ਼ੁਦਾ ਦੀ ਬੇਆਵਾਜ਼ ਲਾਠੀ ਕਿਸੇ ਦਾ ਲਿਹਾਜ਼ ਨਹੀਂ ਕਰਦੀ ਅਤੇ ਤੇਰਾ ਵੀ ਨਹੀਂ ਕਰੇਗੀ।"

ਗੁਰੂ ਤੇਗ਼ ਬਹਾਦਰ ਜੀ ਜਦ ਦੌਰੇ ਤੋਂ ਵਾਪਸ ਅਨੰਦਪੁਰ ਆਏ ਤਾਂ ਦੇਸ਼ ਦੀ ਦਸ਼ਾ ਦੇਖ ਅਤੇ ਸੁਣ ਕੇ ਇਸ ਸੋਚ ਵਿਚ ਰਹਿੰਦੇ ਸਨ ਕਿ ਇਸ ਸੰਕਟ ਦਾ ਇਲਾਜ ਕਰਨਾ ਜ਼ਰੂਰੀ ਹੈ। ਜੇ ਨਾ ਕੀਤਾ ਗਿਆ ਤਾਂ ਸਭ ਕੀਮਤਾਂ ਰੁਲ ਜਾਣਗੀਆਂ। ਸੇਵਾ ਰਾਮ ਪਰਚੀਆਂ ਵਾਲੇ ਦਾ ਕਹਿਣਾ ਹੈ ਕਿ ਗੁਰੂ ਜੀ ਕਈ ਵਾਰ ਦੇਸ਼ ਦੀ ਦੀਨ ਦਸ਼ਾ ਸੁਣ ਕੇ ਐਸੇ ਬਚਨ ਉਚਾਰਿਆ ਕਰਦੇ ਸਨ ਕਿ 'ਮੇਰਾ ਪਰਯੋਜਨ ਸੀਸ ਸਾਥ ਕੁਛ ਨਹੀਂ। ਮਨ ਹਮਾਰਾ ਕਿਸੀ ਅਵਰ ਸੰਕਲਪ ਮੇਂ ਖੇਲਤਾ ਹੈ।' ਉਹ ਸੰਕਲਪ ਸ਼ਹਾਦਤ ਦੇਣਾ ਹੀ ਸੀ। ਇਕ ਵਾਰੀ ਤਾਂ ਸਾਫ਼ ਬਚਨ ਵੀ ਕੀਤਾ ਸੀ ਕਿ 'ਬਿਨ ਸਿਰ ਦੀਏ ਜਗਤ ਦੁਖ ਪਾਈ।'



## ੧੨ ਇਤਿ ਜਿਨਿ ਕਰੀ

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਮੁੱਖ ਤੇ ਇਕੋ-ਇਕ ਕਾਰਨ ਔਰੰਗਜ਼ੇਬ ਦੀ ਤੁਅੱਸਬੀ ਨੀਤੀ ਸੀ। ਉਸ ਤੁਅੱਸਬੀ ਨੀਤੀ ਦਾ ਸ਼ਿਕਾਰ ਸਾਰਾ ਹਿੰਦੁਸਤਾਨ ਹੋਇਆ ਤੇ ਖ਼ਾਸ ਕਰ ਕਸ਼ਮੀਰ ਨੂੰ ਉਸ ਨੇ ਨਿਸ਼ਾਨਾ ਬਣਾਇਆ। ਕਸ਼ਮੀਰ ਦੇ ਬ੍ਰਾਹਮਣਾਂ ਦੀ ਪੁਕਾਰ ਅਤੇ ਬੇਨਤੀ ਨੂੰ ਕਿ 'ਬਾਂਹਿ ਅਸਾਡੀ ਪਕੜੀਐ ਗੁਰੂ ਹਰਿ ਗੋਬਿੰਦ ਕੇ ਚੰਦ' ਤੇ ਗੁਰੂ ਜੀ ਦੇ ਇਹ ਫ਼ਰਮਾਨ ਕਿ 'ਬਾਂਹਿ ਜਿਨ੍ਹਾਂ ਦੀ ਪਕੜੀਐ ਸਿਰ ਦੀਜੈ ਬਾਂਹ ਨ ਛੋਡੀਐ' ਕਾਰਨ ਹੀ ਇਹ ਸ਼ਹਾਦਤ ਵਜੂਦ ਵਿਚ ਆਈ। ਇਹ ਠੀਕ ਰਹੇਗਾ ਕਿ ਪਹਿਲਾਂ ਔਰੰਗਜ਼ੇਬ ਦੀ ਤੁਅੱਸਬੀ ਨੀਤੀ ਅਤੇ ਫਿਰ ਬ੍ਰਾਹਮਣਾਂ ਦੇ ਅਨੰਦਪੁਰ ਸਾਹਿਬ ਆਉਣ ਤਕ ਉੱਤੇ ਇਕ ਭਰਪੂਰ ਨਜ਼ਰ ਮਾਰ ਲਈ ਜਾਏ।

### ਔਰੰਗਜ਼ੇਬ ਦੀ ਤੁਅੱਸਬ ਵਾਲੀ ਨੀਤੀ

ਔਰੰਗਜ਼ੇਬ ਨੇ ਤਖ਼ਤ 'ਤੇ ਕਬਜ਼ਾ ਬਾਪ ਦੀ ਛਾਤੀ ਉੱਤੇ ਪੈਰ ਰੱਖ ਅਤੇ ਭਰਾਵਾਂ ਦੇ ਖ਼ੂਨ ਵਿਚ ਤਾਰੀ ਲਗਾ ਕੇ ਕੀਤਾ ਸੀ। ਉਸ ਨੇ ਆਪਣੇ ਦੀਨੀ-ਭਰਾਵਾਂ ਨੂੰ ਇਹ ਪ੍ਰਭਾਵ ਦੇਣਾ ਚਾਹਿਆ ਕਿ ਜੇ ਸ਼ਾਹ ਜਹਾਨ ਹੋਰ ਕੁਝ ਸਾਲ ਤਖ਼ਤ ਉੱਤੇ ਬੈਠਾ ਰਹਿੰਦਾ ਤਾਂ ਦਾਰਾ ਦੇ ਹੱਥ ਹਕੂਮਤ ਆ ਜਾਣੀ ਸੀ, ਜੋ ਸੂਫ਼ੀ ਖ਼ਿਆਲਾਂ ਨਾਲੋਂ ਬਹੁਤਾ ਹਿੰਦੂ ਸੀ। ਆਪਣੇ ਪਹਿਲੇ ਛੇ ਸਾਲਾਂ ਵਿਚ ਔਰੰਗਜ਼ੇਬ ਨੇ ਇਹ ਯਤਨ ਜਾਰੀ ਰੱਖੇ ਕਿ ਮੌਲਾਣਿਆਂ, ਮੁਫ਼ਤੀਆਂ ਅਤੇ ਕਾਜ਼ੀਆਂ ਨੂੰ ਆਪਣੇ ਪੱਖ ਦਾ ਕੀਤਾ ਜਾਏ। ਇਸ ਮੰਤਵ ਲਈ ਉਸ ਨੇ ਕੋਈ ਵੀ ਹੀਲਾ ਬਾਕੀ ਨਾ ਰਹਿਣ ਦਿੱਤਾ। ਕਿਸੇ ਨੂੰ ਇਸਲਾਮ ਦਾ ਵਾਸਤਾ ਪਾ ਕੇ, ਕਿਸੇ ਨੂੰ ਡਰਾ ਕੇ ਅਤੇ ਜਾਦੂ ਨਾਥ ਸਰਕਾਰ ਦੇ ਕਥਨ ਅਨੁਸਾਰ 'ਸੋਨੇ ਤੇ ਚਾਂਦੀ ਹੇਠਾਂ ਕਾਜ਼ੀਆਂ ਤੇ ਮੁਫ਼ਤੀਆਂ ਦੇ ਈਮਾਨ ਦੱਬ ਕੇ' ਆਪਣੇ ਵੱਲ ਦਾ ਕਰ ਲਿਆ। ਮੱਕੇ ਦੇ ਵੱਡੇ ਮੁਫ਼ਤੀ ਨੇ ਪਹਿਲਾਂ ਔਰੰਗਜ਼ੇਬ ਵਲੋਂ ਭੇਜੀ ਭੇਟਾ ਵੀ ਲੈਣ ਤੋਂ ਇਨਕਾਰ ਕਰ ਦਿੱਤਾ ਸੀ, ਪਰ ਪਿੱਛੋਂ ਔਰੰਗਜ਼ੇਬ ਨੂੰ ਹੀ ਇਸਲਾਮ ਦਾ ਰਾਖਾ ਆਖ ਕੇ ਤੋਹਫ਼ੇ ਭੇਜੇ। ਸਿਰਫ਼ ਈਰਾਨ ਦਾ ਸ਼ਾਹ ਅਬਾਸ ਐਸਾ ਸੀ ਜਿਸ ਨੇ ਭਰਾਵਾਂ ਦੇ ਕਤਲ, ਸੂਫ਼ੀਆਂ ਨੂੰ ਮਾਰਨ ਅਤੇ ਪਿਤਾ ਨੂੰ ਕੈਦ ਪਾਉਣ ਵਾਲੀ ਨੀਤੀ ਨੂੰ ਮਾੜਾ ਵੀ ਕਿਹਾ ਅਤੇ ਨਿਖੇਧੀ ਵੀ ਕੀਤੀ। ਇਨ੍ਹਾਂ ਸਾਰੇ ਉਪਾਵਾਂ ਦਾ ਸਿੱਟਾ ਇਹ ਨਿਕਲਿਆ ਕਿ ਮੁਸਲਮਾਨ ਔਰੰਗਜ਼ੇਬ ਨੂੰ ਦੀਨ ਦਾ ਰਾਖਾ ਕਹਿਣ ਲੱਗ ਪਏ ਅਤੇ ਹੁਣ ਤਕ ਸਮਝਦੇ

ਹਨ। ਸਰ ਮੁਹੰਮਦ ਇਕਬਾਲ ਵਰਗੇ ਮੁਫ਼ੱਕਰ ਨੇ ਔਰੰਗਜ਼ੇਬ ਨੂੰ ਇਸਲਾਮ ਦੇ ਭੱਥੇ ਵਿਚ ਆਖ਼ਰੀ ਤੀਰ (ਖੰਦਗੇ ਆਖ਼ਰੀ) ਕਿਹਾ ਹੈ।

ਅਸਲ ਗੱਲ ਇਹ ਹੈ ਕਿ ਔਰੰਗਜ਼ੇਬ ਇਕ ਅਜੀਬ ਪਰਸਪਰ ਵਿਰੋਧੀ ਵਾੜੇ ਵਾਂਗ ਸੀ। ਲੇਨਪੂਲ ਇਸੇ ਲਈ ਉਸ ਨੂੰ **'ਏ ਪਜ਼ਲਿੰਗ ਕੰਪਾਊਂਡ ਔਫ਼ ਕਨਟਰਾਡਿਕਸ਼ਨ'** ਕਹਿੰਦਾ ਹੈ। ਬਰਨੀਅਰ ਉਸ ਨੂੰ ਪੂਰਾ **ਪਾਜੀ** ਲਿਖਦਾ ਹੈ ਜੋ ਪਤਾ ਵੀ ਨਹੀਂ ਸੀ ਲੱਗਣ ਦੇਂਦਾ ਕਿ ਉਸ ਦੇ ਮਨ ਵਿਚ ਕੀ ਹੈ। **'ਏ ਕੰਪਲੀਟ ਮਾਸਟਰ ਔਫ਼ ਦੀ ਆਰਟ ਔਫ਼ ਡਿਸਿਮੂਲੇਸ਼ਨ।'**

ਇਕ ਪਾਸੇ ਵਹਿਮਾਂ ਤੇ ਧਰਮਾਂ ਵਿਰੁੱਧ ਬੋਲਦਾ ਸੀ, ਦੂਜੇ ਪਾਸੇ ਆਪੂੰ ਹਿੰਦੂਆਂ ਵਾਂਗ ਹਰਮਲ ਧੁਖਾਂਦਾ ਤੇ ਮਿਰਚਾਂ ਵਾਰ ਸਾੜਦਾ ਸੀ ਕਿ ਬਲਾ ਟਲ ਜਾਏ। ਉਹ ਕਹਿੰਦਾ ਸੀ ਕਿ ਤਾਵੀਜ਼ ਪਾਉਣਾ ਇਸਲਾਮੀ ਕਰਮ ਨਹੀਂ, ਪਰ ਜਦ ਸਤਿਨਾਮੀਆਂ ਵਿਰੁੱਧ ਲੜਿਆ ਤਾਂ ਹਰ ਝੰਡੇ ਨਾਲ ਤਾਵੀਜ਼ ਬੰਨ੍ਹੇ।

ਔਰੰਗਜ਼ੇਬ ਕਿਹਾ ਕਰਦਾ ਸੀ ਕਿ ਕੋਈ ਹਰਜ ਨਹੀਂ ਜੇ ਦੁਸ਼ਮਣ ਨੂੰ ਧੋਖਾ ਦੇ ਕੇ ਜ਼ੇਰ ਕਰਨ ਲਈ ਝੂਠੀ ਕਸਮ ਚੁੱਕ ਲਈ ਜਾਏ। ਕਾਰਜ ਹੋਣ 'ਤੇ ਹੱਥ ਕੁਰਾਨ ਪਕੜ ਤੋਬਾ ਕਰ ਲੈਣੀ ਕਾਫ਼ੀ ਹੈ। ਸ਼ਾਇਰਾਂ ਨੂੰ ਉਹ **'ਸ਼ੈਤਾਨ ਦੀ ਟੂਟੀ'** ਕਹਿੰਦਾ ਸੀ, ਪਰ ਆਪੂੰ ਗਜ਼ਲਾਂ ਰਚਦਾ ਤੇ ਲਿਖ ਕੇ ਆਪਣੇ ਦਸਖ਼ਤ ਕਰ ਕੇ ਵੀ ਦਿੰਦਾ ਸੀ। ਲਾਹੌਰ ਵਿਖੇ ਖ਼ਲੀਲ ਉੱਲਾ ਖ਼ਾਨ ਨੂੰ ਉਸ ਨੇ ਅਜਿਹਾ ਹੀ ਕੀਤਾ, ਜਿਸ ਦੀ ਗਵਾਹੀ ਮੁਆਸਰੇ ਆਲਮਗੀਰੀ ਨੇ ਦਿੱਤੀ ਹੈ। ਕਰਾਮਾਤਾਂ ਦੇਖਣ ਦਾ ਬੜਾ ਚਾਹਵਾਨ ਸੀ। ਪਹਿਲਾਂ ਰਾਮ ਰਾਇ ਕੋਲੋਂ ਦੇਖ ਉਸ ਨੂੰ ਸੱਤ ਪਿੰਡ ਜਾਗੀਰ ਵਿਚ ਦਿੱਤੇ ਅਤੇ ਫਿਰ ਹਰ ਫ਼ਕੀਰ ਨੂੰ ਕਹਿੰਦਾ ਕਿ ਕਰਾਮਾਤ ਦਿਖਲਾਓ। ਦਿੱਲੀ ਦੇ ੧੨ ਸੱਯਦਾਂ ਨੂੰ ਇਸ ਲਈ ਬੰਦੀ ਵਿਚ ਪਾ ਦਿੱਤਾ ਕਿ ਜਾਂ ਕਰਾਮਾਤ ਦਿਖਲਾਉਣ ਜਾਂ ਮੌਤ ਦੇ ਘਾਟ ਉਤਰਨ।

ਫ਼ਕੀਰਾਂ ਨੂੰ ਕਿਤਨਾ ਤੰਗ ਕਰਦਾ ਸੀ, ਉਸ ਦਾ ਅੰਦਾਜ਼ਾ ਇਸ ਗੱਲੋਂ ਲਗਾਓ ਕਿ ਕੁਝ ਫ਼ਕੀਰਾਂ ਨੂੰ ਨਵੇਂ ਕੱਪੜੇ ਦੇਣ ਦੇ ਬਹਾਨੇ ਪੁਰਾਣੇ ਉਤਰਵਾ ਲਏ ਤੇ ਸਭ ਗੋਦੜੀਆਂ ਵਿਚੋਂ ਮਾਇਆ ਇਕੱਠੀ ਕਰ ਲਈ।

ਆਪਣੇ ਆਪ ਨੂੰ 'ਜ਼ਿੰਦਾ ਪੀਰ' ਅਖਵਾ ਕੇ ਖ਼ੁਸ਼ ਹੁੰਦਾ ਸੀ ਅਤੇ ਹੋਰ ਕਿਸੇ ਨੂੰ ਫ਼ਕੀਰ, ਔਲੀਆ ਤਕ ਨਹੀਂ ਸੀ ਕਹਿਣ ਦਿੰਦਾ। ਮੁੱਲਾ ਬਦਖ਼ਸ਼ਾਨੀ ਵਰਗਿਆਂ ਨੂੰ ਉਸ ਜ਼ਲੀਲ ਕਰ ਕੇ ਮੌਤ ਦੇ ਨੇੜੇ ਲਿਆ ਖੜਾ ਕੀਤਾ। ਸਰਮਦ ਵਰਗੇ ਸਾਹਮਣੇ ਮਾਰੇ। ਗੁਜਰਾਤ ਦੇ ਸ਼ਾਹ ਦਉਲਾ ਵਰਗਿਆਂ ਬਜ਼ੁਰਗਾਂ ਨੂੰ ਜ਼ਲੀਲ ਕੀਤਾ।

ਸ਼ਾਹ ਜਹਾਂਗੀਰ ਜੋ 'ਦਰਵੇਸ਼ ਮਸਤ' ਕਰ ਕੇ ਪ੍ਰਸਿੱਧ ਸੀ, ਨੂੰ ਤੰਗ ਕੀਤਾ। ਸ਼ਾਹ ਸਦਰ ਉੱਦੀਨ-ਕਸੂਰੀ, ਸ਼ਾਹ ਹਸਨ ਸ਼ਾਹਦਰਾ, ਸ਼ਾਹ ਜਮਾਲ, ਸੱਯਦ ਮੁਹੰਮਦ ਅਲੀ ਸ਼ਾਹ ਕਲੰਦਰ 'ਕਾਵਾਂ ਵਾਲੇ ਫ਼ਕੀਰ' ਲਾਹੌਰੀ, ਮਿਰਜ਼ਾ ਹੈਦਰ ਬੈਰਾਗੀ ਤੇ ਉੱਘੇ ਪੀਰ ਬੁੱਧੂ ਸ਼ਾਹ ਦੇ ਕੁਝ ਕੁ ਨਾਮ ਹਨ, ਜਿਨ੍ਹਾਂ ਨੂੰ ਕਿਸੇ ਨਾ ਕਿਸੇ ਬਹਾਨੇ ਮਾਰ ਮੁਕਾਇਆ।

ਔਰੰਗਜ਼ੇਬ ਕਿਤਨਾ ਪੱਥਰ ਦਿਲ ਤੇ ਬੇਕਿਰਕ ਸੀ ਕਿ ਉਸ ਦਾ ਅੰਦਾਜ਼ਾ ਇਥੋਂ ਲਗਾਓ ਕਿ ਆਪਣੇ ਹੀ ਪਿਤਾ ਸ਼ਾਹ ਜਹਾਨ ਨੂੰ ਕੈਦ ਵਿਚ ਪਾਇਆ, ਉਹ ਖਿੜਕੀ ਤਕ ਬੰਦ ਕਰ ਦਿੱਤੀ ਜਿਸ ਰਾਹੀਂ ਜਮਨਾ ਦਾ ਉਹ ਨਜ਼ਾਰਾ ਕਰਦਾ ਸੀ ਅਤੇ ਫਿਰ

ਹਕੀਮ ਮੁਕੱਰਮ ਖ਼ਾਨ ਹੱਥੀਂ ਦਵਾਈ ਦੀ ਥਾਂ ਜ਼ਹਿਰ ਦੇਣਾ ਚਾਹਿਆ, ਪਰ ਹਕੀਮ ਮੁਕੱਰਮ ਦੀ ਜ਼ਮੀਰ ਨੇ ਗਵਾਰਾ ਨਾ ਕੀਤਾ ਤੇ ਹਕੀਮ ਸਾਹਿਬ ਨੇ ਜ਼ਹਿਰ ਆਪ ਹੀ ਪੀ ਲਿਆ, ਪਰ ਹਕੀਮੀ ਦੇ ਪੇਸ਼ੇ ਨੂੰ ਲਾਜ ਨਾ ਲੱਗਣ ਦਿੱਤੀ।

ਰੋਸ਼ਨ ਆਰਾ ਵਰਗੀ ਭੈਣ, ਜਿਸ ਨੇ ਤਖ਼ਤ ਹਥਿਆਉਣ ਵਿਚ ਸਾਥ ਦਿੱਤਾ ਸੀ, ਨੂੰ ਹਲਕਾ-ਹਲਕਾ ਜ਼ਹਿਰ ਦੇ ਕੇ ਮਾਰ ਦਿੱਤਾ।

ਭਰਾਵਾਂ ਨੂੰ ਵਾਰੀ-ਵਾਰੀ ਖ਼ਤਮ ਕੀਤਾ। ਪਹਿਲਾਂ ਦਾਰਾ ਮਾਰਿਆ, ਫਿਰ ਮੁਰਾਦ ਨੂੰ ਧੋਖੇ ਨਾਲ ਸ਼ਰਾਬ ਪਿਲਾ ਕਿਲ੍ਹੇ ਦੀ ਦੀਵਾਰ ਤੋਂ ਬਾਹਰ ਸੁਟਵਾ ਦਿੱਤਾ ਤੇ ਸ਼ੁਜਾਹ ਨੂੰ ਦੇਸ਼ ਨਿਕਾਲਾ ਦਿੱਤਾ।

ਵੱਡੇ ਪੁੱਤਰ ਸ਼ਹਿਜ਼ਾਦਾ ਸੁਲਤਾਨ ਮੁਹੰਮਦ ਨੂੰ ੩੬ ਸਾਲ ਦੀ ਉਮਰ ਵਿਚ ਹੀ ਜ਼ਹਿਰ ਦੇ ਦਿੱਤਾ ਤਾਂਕਿ ਉਹ ਰਾਜ ਦਾ ਦਾਅਵਾ ਨਾ ਕਰ ਸਕੇ।

ਸ਼ਹਿਜ਼ਾਦਾ ਅਕਬਰ ਨੂੰ ਹਿੰਦੁਸਤਾਨ ਛੱਡਣ ਲਈ ਮਜਬੂਰ ਕਰ ਦਿੱਤਾ, ਕਿਉਂਕਿ ਉਸ ਨੇ ਪਿਉ ਨੂੰ ਇਕ ਚਿੱਠੀ ਵਿਚ ਸੱਚੀਆਂ ਖਰੀਆਂ ਸੁਣਾਈਆਂ ਸਨ। ਅਕਬਰ ਨੇ ਲਿਖਿਆ ਸੀ :

> ਕੋਈ ਉੱਚ ਖ਼ਾਨਦਾਨੀ ਬੰਦਾ ਹਕੂਮਤ ਵਿਚ ਨਹੀਂ ਰਿਹਾ ਤੇ ਹਕੂਮਤ ਦਾ ਪ੍ਰਬੰਧ ਹੀਜੜੇ, ਕਾਰੀਗਰ, ਘੁਮਿਆਰ, ਰੋੜ੍ਹੀ ਵਾਲੇ ਤੇ ਦਰਜ਼ੀਆਂ ਹੱਥ ਚਲਿਆ ਗਿਆ ਹੈ। ਧੋਖੇਬਾਜ਼ ਲੋਕੀਂ ਹੱਥ ਤੱਸਬੀ ਲੈ ਤੇ ਫ਼ਕੀਰੀ ਚੋਗਾ ਪਾ ਤੁਹਾਡੇ ਸਾਹਮਣੇ ਆਉਂਦੇ ਹਨ ਅਤੇ ਤੁਸੀਂ ਆਪਣੇ ਇਤਬਾਰੀ, ਸਲਾਹਕਾਰ ਤੇ ਸਾਥੀ ਬਣਾ ਲੈਂਦੇ ਹੋ ਤੇ ਹਰ ਸਲਾਹ ਮੰਨੀ ਟੁਰੀ ਜਾਂਦੇ ਹੋ। ਉਹ ਜੌਂ ਨੂੰ ਕਣਕ ਕਹਿ ਕੇ ਤੁਹਾਡੇ ਸਾਹਮਣੇ ਪੇਸ਼ ਕਰਦੇ ਹਨ ਤਾਂ ਤੁਸੀਂ ਉਹ ਸਵੀਕਾਰ ਕਰ ਲੈਂਦੇ ਹੋ। ਖ਼ੁਦਾ ਬਚਾਏ ਅਜੇਹੇ ਰਾਜ ਤੋਂ ਜਿੱਥੇ ਗਧਾ ਅਰਬੀ ਘੋੜੇ ਨੂੰ ਲੱਤ ਮਾਰ ਰਿਹਾ ਹੈ।

ਚੌਥੇ ਪੁੱਤਰ ਮੁਅੱਜ਼ਮ, ਜੋ ਪਿੱਛੋਂ ਬਹਾਦਰ ਸ਼ਾਹ ਬਣਿਆ, ਨੂੰ ੭ ਸਾਲ ਸਮੇਤ ਪਰਿਵਾਰ ਬੰਦੀ ਵਿਚ ਪਾਈ ਰੱਖਿਆ।

ਇੰਤਹਾ ਉਸ ਵੇਲੇ ਪੁੱਜੀ ਜਦ ਆਪਣੀ ਹੀ ਜ਼ਹੀਨ ਸਿਆਣੀ ਸ਼ਾਇਰਾ ਬੇਟੀ ਜ਼ੇਬ-ਉਲ-ਨਿਸਾ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ।

ਅਤਿ ਨਿਕਟ ਵਰਤੀ ਮਿਰਜ਼ਾ ਰਾਜਾ ਜੈ ਸਿੰਘ ਨੂੰ ਜ਼ਹਿਰ ਦਿੱਤਾ ਅਤੇ ਮਿਰਜ਼ਾ ਮੁਰਤਜ਼ਾ ਵਾਇਜ਼ ਵਰਗੇ ਫ਼ਕੀਰ ਨੂੰ ਨਮਾਜ਼ ਤਕ ਪੜ੍ਹਨ ਵਿਚ ਰੁਕਾਵਟਾਂ ਪਾਈਆਂ, ਕਿਉਂਕਿ ਉਸ ਨੇ 'ਹੱਕ ਗੋ' ਨਾਂ ਦੀ ਕਿਤਾਬ ਲਿਖ ਕੇ ਸ਼ਹਿਜ਼ਾਦਿਆਂ, ਨਵਾਬਾਂ, ਮਜਾਵਰਾਂ, ਅਹਿਲਕਾਰਾਂ, ਮੁੱਲਾਂ ਤੇ ਕਾਜ਼ੀਆਂ ਦੇ ਪਾਜ ਉਘੇੜੇ ਸਨ।

ਆਪਣੇ ਦੀਨੀ ਭਰਾਵਾਂ ਨਾਲ ਨਿੱਬੜ ਜਾਂ ਆਪਣੇ ਵੱਲ ਦਾ ਕਰ ਕੇ ਔਰੰਗਜ਼ੇਬ ਨੇ ਪ੍ਰਗਟ ਤੌਰ 'ਤੇ ਦੀਨੀ ਝੰਡਾ ਚੁੱਕ ਲਿਆ ਅਤੇ ਜਹਾਦ ਦਾ ਐਲਾਨ ਕਰ ਦਿੱਤਾ। ਉਸ ਵਿਚ ਗੁੱਝਾ ਤੁਅੱਸਬ ਇਤਨਾ ਸੀ ਕਿ ਉਸ ਨੇ ਗੁਜਰਾਤ ਦੇ ਗਵਰਨਰ ਹੋਣ ਵੇਲੇ (੧੬੪੫ ਈ:) ਹੀ ਮੰਦਰ ਢਾਹੁਣ ਦੀ ਨੀਤੀ ਅਪਣਾਉਣੀ ਸ਼ੁਰੂ ਕਰ ਦਿੱਤੀ ਸੀ। ਗੁਜਰਾਤ

ਦੇ ਪ੍ਰਸਿੱਧ ਮੰਦਰ ਚਿੰਤਾਮਨੀ ਨੂੰ ਢਾਹ ਕੇ ਉਸ ਮਸੀਤ ਬਣਵਾਈ ਸੀ ਅਤੇ ਮੰਦਰ ਦੇ ਵਿਹੜੇ 'ਚ ਹੀ ਗਾਂ ਮਾਰ ਕੇ ਖ਼ੂਨ ਵਗਾਇਆ ਸੀ। ਪਿੱਛੋਂ ਦੱਖਣ ਦੀ ਨਵਾਬੀ ਵੇਲੇ, ਉਸ ਕਈ ਮੰਦਰ ਢਾਹੇ ਸਨ, ਭਾਵੇਂ ਉਸ ਦੇ ਦੱਖਣ ਛੱਡਣ ਦੇ ਤੁਰੰਤ ਬਾਅਦ ਮੰਦਰ ਫਿਰ ਬਣ ਗਏ ਸਨ। ਉਹ ਕਈ ਵਾਰੀ ਕਿਹਾ ਵੀ ਕਰਦਾ ਸੀ ਕਿ ਉਸ ਦੇ ਦੱਖਣ ਤੋਂ ਪਰਤਣ ਬਾਅਦ ਹੀ ਬੁੱਤ-ਪ੍ਰਸਤੀ ਫਿਰ ਉਸੇ ਤਰ੍ਹਾਂ ਹੋ ਰਹੀ ਹੈ। ਅੱਲਾਹ ਮੌਕਾ ਬਖ਼ਸ਼ੇ ਤਾਂ ਇਹ ਕੁਫ਼ਰ ਦੂਰ ਕਰਾਂ।

ਇਹ ਠੀਕ ਰਹੇਗਾ ਕਿ ਇਕ ਫ਼ਿਰਤੂ ਨਜ਼ਰ ਉਨ੍ਹਾਂ ਸਭ ਫ਼ਰਮਾਨਾਂ 'ਤੇ ਵੀ ਮਾਰ ਲਈ ਜਾਏ, ਜੋ ਸਮੇਂ-ਸਮੇਂ ਔਰੰਗਜ਼ੇਬ ਆਪਣੀ ਤੁਅੱਸਬੀ ਨੀਤੀ ਨੂੰ ਅਗਾਂਹ ਟੋਰਨ ਲਈ ਕੱਢਦਾ ਰਿਹਾ।

ਹਿੰਦੂਆਂ ਦੇ ਧਰਮ ਅਸਥਾਨਾਂ ਨੂੰ ਛੇੜਨ ਤੋਂ ਪਹਿਲਾਂ ਔਰੰਗਜ਼ੇਬ ਨੇ ਹਿੰਦੂਆਂ ਲਈ ਆਰਥਿਕ ਔਕੜਾਂ ਪੈਦਾ ਕੀਤੀਆਂ। ਤਖ਼ਤ-ਨਸ਼ੀਨੀ ਦੇ ਅੱਠਵੇਂ ਸਾਲ (੧੬੬੫ ਈ:) ਨੂੰ ਹਿੰਦੂਆਂ ਦੀ ਮਹਿਸੂਲ ਚੁੰਗੀ ਦੂਣੀ ਤੇ ਮੁਸਲਮਾਨਾਂ ਦੀ ਅੱਧੀ ਕਰ ਦਿੱਤੀ। (੧੬੬੭ ਈ:) ਨੂੰ ਮੁਸਲਮਾਨ ਵਪਾਰੀਆਂ ਲਈ ਚੁੰਗੀ ਬਿਲਕੁਲ ਹੀ ਹਟਾ ਦਿੱਤੀ ਗਈ। ਹਿੰਦੂ ਜ਼ਿਆਦਾਤਰ ਮਾਲ ਮਹਿਕਮੇ ਵਿਚ ਨੌਕਰ ਸਨ। ਔਰੰਗਜ਼ੇਬ ਨੇ ਹੁਕਮ ਜਾਰੀ ਕਰ ਕੇ ਮਾਲ ਮਹਿਕਮੇ ਦੀਆਂ ਸਾਰੀਆਂ ਹੀ ਥਾਵਾਂ ਮੁਸਲਮਾਨਾਂ ਲਈ ਰਾਖਵੀਆਂ ਕਰ ਦਿੱਤੀਆਂ ਅਤੇ ਐਲਾਨ ਕੀਤਾ ਕਿ ਜੋ ਹਿੰਦੂ ਮੁਸਲਮਾਨ ਬਣੇਗਾ, ਉਸੇ ਨੂੰ ਹੀ ਮਾਲ ਦਾ ਕੰਮ ਮਿਲੇਗਾ।

੧੬੬੯ ਈ: ਨੂੰ ਉਸ ਪੱਕਾ ਮਨ ਬਣਾ ਲਿਆ ਕਿ ਤਬਲੀਗ ਦੇ ਕੰਮ ਨੂੰ ਜਥੇਬੰਦਕ ਤੌਰ 'ਤੇ ਕਰਨ ਦੀ ਲੋੜ ਹੈ।

ਮੁਆਸਰੇ ਆਲਮਗੀਰੀ ਦੇ ਲਿਖਾਰੀ ਮੁਹੰਮਦ ਸਾਕੀ ਮੁਸਤਅਦ ਖ਼ਾਨ ਨੇ ਲਿਖਿਆ ਹੈ ਕਿ ਤਖ਼ਤ-ਨਸ਼ੀਨੀ ਦੇ ਬਾਰ੍ਹਵੇਂ ਸਾਲ (੧੬੬੯ ਈ:) ਨੂੰ ਔਰੰਗਜ਼ੇਬ ਨੂੰ ਪਤਾ ਲੱਗਾ ਕਿ ਸੂਬਾ ਠੱਠਾ, ਮੁਲਤਾਨ ਅਤੇ ਹੋਰ ਥਾਵਾਂ 'ਤੇ ਅਤੇ ਖ਼ਾਸ ਕਰ ਬਨਾਰਸ ਵਿਚ ਬ੍ਰਾਹਮਣਾਂ ਨੇ ਪਾਠਸ਼ਾਲਾਂ ਕਾਇਮ ਕੀਤੀਆਂ ਹੋਈਆਂ ਹਨ, ਜਿਥੇ ਝੂਠੀਆਂ ਪੋਥੀਆਂ ਦੇ ਪੜ੍ਹਾਉਣ ਅਤੇ ਸਿਖਾਉਣ ਵਿਚ ਬ੍ਰਾਹਮਣ ਰੁੱਝੇ ਹੋਏ ਹਨ। ਹਿੰਦੂ ਅਤੇ ਮੁਸਲਮਾਨ ਵਿਦਿਆਰਥੀ ਦੂਰ-ਦੂਰ ਅਸਥਾਨਾਂ ਤੋਂ ਪੈਂਡਾ ਮਾਰ, ਇਹ ਵਿੱਦਿਆ ਪ੍ਰਾਪਤ ਕਰਨ ਲਈ ਆਉਂਦੇ ਸਨ। ਬਾਦਸ਼ਾਹ ਨੇ ਸਾਰੇ ਹੀ ਸੂਬਿਆਂ ਦੇ ਨਾਜ਼ਮਾਂ ਦੇ ਨਾਮ ਫ਼ਰਮਾਨ ਜਾਰੀ ਕੀਤਾ ਕਿ ਇਹ ਸਭ ਪਾਠਸ਼ਾਲਾਂ ਢਾਹ ਦਿੱਤੀਆਂ ਜਾਣ ਤੇ ਇਨ੍ਹਾਂ ਇਲਮਾਂ ਦੀ ਪੜ੍ਹਾਈ, ਸਿਖਲਾਈ ਅਤੇ ਲਿਖਾਈ ਦੀ ਮਨਾਹੀ ਕਰ ਦਿੱਤੀ ਜਾਏ।

ਝਰੋਖੇ ਵਿਚ ਬੈਠ ਪਹਿਲੇ ਬਾਦਸ਼ਾਹ ਆਪਣੀ ਪਰਜਾ ਨੂੰ ਦਰਸ਼ਨ ਦੇਂਦੇ ਸਨ, ਨਵ ਰੋਜ਼ ਵਾਲੇ ਦਿਹਾੜੇ ਤੋਹਫ਼ੇ ਲੈਂਦੇ ਸਨ ਅਤੇ ਜਨਮ ਦਿਨ 'ਤੇ ਤੁਲਾ ਦਾਨ[1] ਵੀ ਹੁੰਦਾ ਸੀ। ਔਰੰਗਜ਼ੇਬ ਨੇ ਸਾਰੀਆਂ ਰਸਮਾਂ ਦੀ ਮਨਾਹੀ ਕਰ ਦਿੱਤੀ, ਕਿਉਂਕਿ ਉਹ ਸਮਝਦਾ ਸੀ ਕਿ ਇਸ ਪਿੱਛੇ ਪੂਜਾ ਦਾ ਸਿਧਾਂਤ ਹੈ ਅਤੇ ਬੁੱਤ-ਪ੍ਰਸਤੀ ਨੂੰ ਬੜ੍ਹਾਵਾ ਮਿਲਦਾ ਹੈ।

1. ਬਾਦਸ਼ਾਹ ਦੇ ਵਜ਼ਨ ਬਰਾਬਰ ਚਾਂਦੀ ਜਾਂ ਸੋਨਾ ਤੋਲ ਕੇ ਵੰਡਿਆ ਜਾਂਦਾ ਸੀ।

ਅਗਸਤ ੧੬੬੯ ਈ: ਨੂੰ ਬਨਾਰਸ ਦਾ ਪ੍ਰਸਿੱਧ ਮੰਦਰ ਵਿਸ਼ਵਨਾਥ ਵੀ ਢੁਹਾ ਦਿੱਤਾ ਗਿਆ ਅਤੇ ਉਥੇ ਮਸੀਤ ਬਣਾਉਣ ਦਾ ਹੁਕਮ ਦਿੱਤਾ। ਗੋਪੀ ਨਾਥ ਦਾ ਮੰਦਰ ਵੀ ਨਾ ਰਹਿਣ ਦਿੱਤਾ ਗਿਆ।

ਅਗਲੇ ਸਾਲ ੧੬੭੦ ਈ: ਵਿਚ ਰਮਜ਼ਾਨ ਦੇ ਮਹੀਨੇ ਆਪਣੇ ਆਪ ਨੂੰ ਸ਼ਰਾਅ ਦੇ ਮੁਹਾਫ਼ਜ਼ ਹੋਣ ਦਾ ਐਲਾਨ ਕੀਤਾ ਅਤੇ ਇਸ ਦੇ ਪ੍ਰਗਟਾਵੇ ਲਈ ਹੁਕਮ ਇਲਾਹੀ ਦਰਸਾ ਕੇ, ਕਿ ਬੁੱਤ-ਖ਼ਾਨੇ ਨਹੀਂ ਰਹਿਣੇ ਚਾਹੀਦੇ, ਮਥਰਾ ਦੇ ਵੱਡੇ ਮੰਦਰ ਨੂੰ ਢਾਹੁਣ ਦਾ ਹੁਕਮ ਦਿੱਤਾ। ਮੁਆਸਰੇ ਆਲਮਗੀਰੀ ਦੇ ਸ਼ਬਦਾਂ ਵਿਚ :

"ਇਹ ਬੁੱਤਖ਼ਾਨਾ ਜੋ ਇਕ ਆਲੀਸ਼ਾਨ ਅਤੇ ਮਜ਼ਬੂਤ ਇਮਾਰਤ ਸੀ, ਹਕੂਮਤ ਦੇ ਕਰਮਚਾਰੀਆਂ ਦੀ ਹਿੰਮਤ ਤੇ ਕੋਸ਼ਿਸ਼ ਦਾ ਸਦਕਾ ਝੱਟ ਹੀ ਜ਼ਮੀਨ ਬਰਾਬਰ ਕਰ ਦਿੱਤਾ ਅਤੇ ਉਸ ਥਾਂ ਵੱਡੀ ਰਕਮ ਖ਼ਰਚ ਕਰਕੇ ਇਕ ਮਸੀਤ ਦੀ ਬੁਨਿਆਦ ਰੱਖੀ। ਇਹ ਬੁੱਤਖ਼ਾਨਾ ਨਰ ਸਿੰਘ ਬੰਦੇਲਾ ਨੇ ਉਸਾਰਿਆ ਸੀ। ਇਸ ਆਦਮੀ ਨੇ ਸ਼ੇਖ਼ ਅਬੂਅਲ ਫ਼ਜ਼ਲ ਨੂੰ ਕਤਲ ਕਰਨ ਵਿਚ ਬੜੀ ਹੁਸ਼ਿਆਰੀ ਤੋਂ ਕੰਮ ਲਿਆ ਸੀ ਤੇ ਜਹਾਂਗੀਰ ਦੇ ਦਿਲ ਵਿਚ ਥਾਂ ਬਣਾ ਲਈ ਸੀ। ਜਹਾਂਗੀਰ ਕੋਲੋਂ ਇਜਾਜ਼ਤ ਲੈ ਕੇ ੩੩ ਲੱਖ ਰੁਪਏ ਦੀ ਲਾਗਤ ਨਾਲ ਇਹ ਮੰਦਰ ਬਣਾਇਆ ਸੀ, ਜਿਸ ਨੂੰ ਦੇਖ ਕੇ ਲੋਕੀਂ ਮੂੰਹ ਵਿਚ ਉਂਗਲੀਆਂ ਪਾਉਂਦੇ ਸਨ। ਹੁਣ ਉਸ ਨੂੰ ਢਹਿ-ਢੇਰੀ ਕਰ ਦਿੱਤਾ ਗਿਆ। ਇਸ ਮੰਦਰ ਦੇ ਸਾਰੇ ਨਿੱਕੇ ਵੱਡੇ ਬੁੱਤ ਤੇ ਮੂਰਤੀਆਂ ਅਕਬਰਾਬਾਦ (ਆਗਰਾ) ਲਿਆ ਕੇ ਨਵਾਬ ਕੁਦੱਸੀਆਂ ਬੇਗਮ ਦੀ ਬਣਾਈ ਮਸੀਤ ਦੀਆਂ ਪਉੜੀਆਂ ਹੇਠਾਂ ਦਬਾ ਦਿੱਤੀਆਂ ਗਈਆਂ। ਮਥਰਾ ਦਾ ਨਾਮ ਵੀ ਬਦਲਾ ਕੇ ਇਸਲਾਮਾਬਾਦ ਬੋਲਿਆ ਜਾਣ ਲੱਗਾ ਅਤੇ ਲਿਖਣਾ ਵੀ ਆਰੰਭ ਹੋ ਗਿਆ। ਅਦਾਬ ਅਤੇ ਸਲਾਮ ਵਿਚ ਵੀ ਤਬਦੀਲੀ ਦਾ ਹੁਕਮ ਦਿੱਤਾ ਗਿਆ। ਪਹਿਲਾਂ ਮੁਸਲਮਾਨ ਵੀ ਹਿੰਦੂ ਮਰਯਾਦਾ ਅਨੁਸਾਰ ਸਿਰ 'ਤੇ ਹੱਥ ਰੱਖ ਕੇ ਝੁਕਦੇ ਸਨ, ਹੁਣ ਇਸੇ ਸਾਲ (੧੬੭੦ ਈ:) ਇਹ ਫ਼ਰਮਾਨ ਜਾਰੀ ਕੀਤਾ ਗਿਆ ਕਿ ਇਸ ਤਰ੍ਹਾਂ ਨਾ ਝੁਕਿਆ ਜਾਏ ਕਿਉਂਕਿ ਇਸ ਵਿਚੋਂ ਹਿੰਦੂਅਤ ਝਲਕਦੀ ਹੈ। ਸਿੱਧੀ ਹੀ ਸਲਾਮ ਕੀਤੀ ਜਾਏ।

ਇਹ ਵੀ ਫ਼ਰਮਾਨ ਜਾਰੀ ਕੀਤਾ ਗਿਆ ਕਿ ਪਿਛਲੇ ਦਸਾਂ ਸਾਲਾਂ ਵਿਚ ਜੋ ਵੀ ਮੰਦਰ ਬਣੇ ਹਨ, ਭਾਵੇਂ ਉਹ ਮਿੱਟੀ ਦੇ ਹਨ ਜਾਂ ਪੱਥਰ ਦੇ, ਢਾਹ-ਢੇਰੀ ਕਰ ਦਿੱਤੇ ਜਾਣ।

ਸਾਰੀਆਂ ਤਹਿਸੀਲਾਂ ਅਤੇ ਨਗਰਾਂ ਵਿਚ ਜੋ ਖ਼ਾਸ ਨਾਜ਼ਿਮ ਨਿਯਤ ਕੀਤੇ, ਉਨ੍ਹਾਂ ਦੀ ਕਾਰਜ-ਸੂਚੀ ਵਿਚ ਇਕ ਫ਼ਰਜ਼ ਇਹ ਲਿਖਿਆ ਗਿਆ ਕਿ ਉਸ ਦੇ ਇਲਾਕੇ ਵਿਚ ਕੋਈ ਮੰਦਰ ਨਹੀਂ ਰਹਿਣ ਦਿੱਤਾ ਜਾਏਗਾ। ਇਨ੍ਹਾਂ ਨਿਯਤ ਕੀਤੇ ਖ਼ਾਸ ਨਾਜ਼ਿਮਾਂ ਦੀ ਗਿਣਤੀ ਇਤਨੀ ਜ਼ਿਆਦਾ ਸੀ ਕਿ ਉਨ੍ਹਾਂ ਦੇ ਕੰਮ ਦੀ ਦੇਖ-ਰੇਖ ਲਈ ਇਕ ਸਰਬਰਾਹ ਵੀ ਨਿਯੁਕਤ ਕੀਤਾ ਗਿਆ। ਫਿਰ ੧੬੭੨ ਈ: ਵਿਚ ਇਹ ਮੰਦਰ ਢਾਹੁਣ ਦੇ ਕੰਮ ਨੂੰ ਛੇਤੀ ਪੂਰਿਆਂ ਕਰਨ ਲਈ ਥਾਣੇਦਾਰਾਂ ਨੂੰ ਹੁਕਮ ਦਿੱਤਾ ਗਿਆ ਕਿ ਉਹ ਸਿਪਾਹੀ ਲੈ ਕੇ ਪਰਗਨੇ ਦੇ ਸਾਰੇ ਮੰਦਰ ਢੁਹਾ ਕੇ ਇਤਲਾਹ ਦੇਣ। ਉਜੈਨ ਵਿਚ ਹੀ ਵਜ਼ੀਰ ਖ਼ਾਨ ਨਵਾਬ ਨੇ ਚਾਰ ਸੌ ਫ਼ੌਜੀ ਸਿਪਾਹੀ ਗਦਾ ਖ਼ਾਨ ਨਾਂ ਦੇ ਇਕ ਗ਼ੁਲਾਮ ਦੀ ਅਗਵਾਈ

ਹੇਠ ਭੇਜ ਵੱਡਾ ਮੰਦਰ ਢੁਹਾਇਆ। ਪੁਜਾਰੀ ਕਤਲ ਕੀਤਾ ਅਤੇ ਮੂਰਤੀ ਦੀ ਰੱਜ ਕੇ ਬੇ-ਅਦਬੀ ਕੀਤੀ। ਅਜਮੇਰ ਅਤੇ ਬੰਗਾਲ ਦੇ ਮੰਦਰ ਵੀ ਢਾਹੇ ਗਏ। ਖ਼ਾਫ਼ੀ ਖ਼ਾਨ ਨੇ ਲਿਖਿਆ ਹੈ: "ਔਰੰਗਜ਼ੇਬ ਨੇ ਮਸੰਦਾਂ ਨੂੰ, ਜੋ ਉਗਰਾਹੀ ਕਰਕੇ ਗੁਰੂ ਦਰਬਾਰ ਭੇਜਦੇ ਸਨ, ਦੀ ਵੀ ਮਨਾਹੀ ਕੀਤੀਂ ਅਤੇ ਕਈ ਮਸੰਦਾਂ ਨੂੰ ਨਗਰੋਂ ਬਾਹਰ ਵੀ ਕੱਢਿਆ ਅਤੇ ਸਜ਼ਾਵਾਂ ਵੀ ਦਿੱਤੀਆਂ।"

ਰਾਗ ਦੀ ਵੀ ਉਸ ਮਨਾਹੀ ਕਰ ਦਿੱਤੀ ਅਤੇ ਗਸ਼ਤੀ ਫ਼ੌਜ ਘਰ-ਘਰ ਜਾ, ਸਾਜ਼ ਖੋਹ ਕੇ ਸਾਜ਼ਿੰਦਿਆਂ ਨੂੰ ਪਕੜ ਲਿਆਂਦੀ। ਰਾਗ ਨੂੰ ਔਰੰਗਜ਼ੇਬ ਇਸਲਾਮੀ ਸ਼ਰਾਅ ਦੇ ਉਲਟ ਸਮਝਦਾ ਸੀ। ਸ਼ਾਹੀ ਜੋਤਸ਼ੀਆਂ ਨੂੰ ਵੀ ਉਸ ਹਟਾ ਦਿੱਤਾ ਅਤੇ ਜੋਤਿਸ਼ ਲਗਾਉਣ ਦੀ ਮਨਾਹੀ ਕਰ ਦਿੱਤੀ। ਦਾਂਹੜੇ ਦੀ ਲੰਬਾਈ ਵੀ ਨਿਯਤ ਕਰ ਦਿੱਤੀ ਅਤੇ ਉਸ ਤੋਂ ਵੱਧ ਰੱਖਣ ਵਾਲੇ ਨੂੰ ਸਜ਼ਾਵਾਂ ਦਿੱਤੀਆਂ ਜਾਂਦੀਆਂ।

ਬੁੱਤ-ਪ੍ਰਸਤੀ ਦਾ ਖੁਰਾ-ਖੋਜ ਮਿਟਾਉਣ ਲਈ ਉਸ ਨੇ ਮਿੱਟੀ ਦੇ ਖਿਡੌਣੇ ਤਕ ਨਾ ਬਣਾਉਣ ਦਾ ਫ਼ਰਮਾਨ ਜਾਰੀ ਕੀਤਾ।[1] ਔਰੰਗਜ਼ੇਬ ਦਾ ਕਹਿਣਾ ਸੀ ਕਿ ਮਿੱਟੀ ਦੇ ਖਿਡੌਣਿਆਂ ਤੋਂ ਵੀ ਬੁੱਤ-ਪ੍ਰਸਤੀ ਨੂੰ ਵਾਧਾ ਮਿਲਦਾ ਹੈ। ਫਿਰ ਇਹ ਵੀ ਹੁਕਮ ਜਾਰੀ ਕੀਤਾ ਕਿ ਜੇ ਕੋਈ ਇਸਲਾਮ ਦੀ ਸਿੱਖਿਆ ਦੇ ਕਿਸੇ ਅੰਗ 'ਤੇ ਵੀ ਕਿੰਤੂ ਕਰੇਗਾ ਜਾਂ ਬਹਿਸ ਕਰੇਗਾ, ਉਸ ਨੂੰ ਕਰੜੀ ਸਜ਼ਾ ਦਿੱਤੀ ਜਾਏਗੀ।

ਇੰਦੂ ਭੂਸ਼ਨ ਬੈਨਰਜੀ ਇਨ੍ਹਾਂ ਹੁਕਮਾਂ ਬਾਰੇ ਰਾਇ ਦਿੰਦੇ ਹੋਏ ਲਿਖਦਾ ਹੈ ਕਿ ਔਰੰਗਜ਼ੇਬ ਦੀ ਮਨਸ਼ਾ ਸੁੰਨੀ ਰਾਜ ਕਾਇਮ ਕਰਨ ਦੀ ਸੀ। ਮਿਥੇ ਮੰਤਵ ਦੀ ਪੂਰਤੀ ਲਈ ਉਸ ਨੇ ਹਰ ਜਾਇਜ਼ ਤੇ ਨਾਜਾਇਜ਼ ਵਸੀਲਾ ਵਰਤਿਆ। ਉਸ ਦੀ ਪਾਲਿਸੀ ਨੇ ਸਾਰੇ ਮੁਲਕ ਵਿਚ ਇਕ ਤੂਫ਼ਾਨ ਖੜਾ ਕਰ ਦਿੱਤਾ। ਇਹ ਸੋਚਣਾ ਇਕ ਭੁੱਲ ਹੈ ਕਿ ਗੁਰੂ ਤੇਗ਼ ਬਹਾਦਰ ਜੀ ਇਸ ਉੱਠਦੇ ਤੂਫ਼ਾਨ ਤੋਂ ਅਣਭਿੱਜ ਰਹੇ। ਉਹ ਸਭ ਕੁਝ ਦੇਖ ਰਹੇ ਸਨ ਤੇ ਇਸੇ ਕਾਰਨ ਕਈ ਵਾਰੀ ਸੰਗਤ ਵਿਚ ਬੈਠਿਆਂ ਹੀ ਐਸੇ ਬਚਨ ਬੋਲਦੇ ਸਨ ਕਿ "ਮੇਰਾ ਪ੍ਰਯੋਜਨ ਸੀਸ ਸਾਥ ਕੁਛ ਨਹੀਂ। ਮਨ ਹਮਾਰਾ ਅਵਰ ਸੰਕਲਪ ਮੇਂ ਖੇਲਤਾ ਹੈ" ਜਾਦੂ ਨਾਥ ਸਰਕਾਰ ਵੀ ਲਿਖਦਾ ਹੈ ਕਿ "ਔਰੰਗਜ਼ੇਬ ਨੇ ਇਕ ਪੂਰੀ ਪਲਾਨ ਬਣਾਈ ਹੋਈ ਸੀ ਅਤੇ ਉਹ ਉਸ 'ਤੇ ਚੱਲ ਰਿਹਾ ਸੀ। ਬੁੱਤ-ਪ੍ਰਸਤਾਂ ਅਤੇ ਗ਼ੈਰ-ਮੁਸਲਮਾਨਾਂ ਨੂੰ ਹਟਾਉਣਾ ਉਸ ਮੰਤਵ ਸਾਧ ਲਿਆ ਸੀ। ਇਸ ਕਾਰਜ ਲਈ ਉਸ ਵੱਖਰਾ ਮਹਿਕਮਾ ਬਣਾਇਆ।" ਲਤੀਫ਼ ਨੇ ਇਹ ਵੀ ਲਿਖਿਆ ਕਿ "ਔਰੰਗਜ਼ੇਬ ਨੇ ਫ਼ੈਸਲਾ ਕੀਤਾ ਕਿ ਹਿੰਦੁਸਤਾਨ ਦਾ ਅੱਗੇ ਤੋਂ ਇਕ ਹੀ ਧਰਮ ਹੋਵੇਗਾ ਅਤੇ ਸਾਰੇ ਮੁਹੰਮਦ ਅਤੇ ਅਲਾਹ 'ਤੇ ਵਿਸ਼ਵਾਸ ਲਿਆਉਣ। ਇਸ ਕਾਰਜ ਦੀ ਪੂਰਤੀ ਲਈ ਉਸ ਨਵਾਬਾਂ, ਨਾਜ਼ਿਮਾਂ ਤੇ ਅਹਿਲਕਾਰਾਂ ਨੂੰ ਪੂਰੇ ਤੇ ਉਚੇਰੇ ਅਧਿਕਾਰ ਦਿੱਤੇ ਕਿ ਉਹ ਬੁੱਤਾਂ ਦੇ ਧਰਮ ਨੂੰ ਤੋੜ ਕੇ ਇਸਲਾਮ ਫੈਲਾਉਣ। ਬਾਦਸ਼ਾਹ ਨੇ ਮੌਲਾਣਿਆਂ ਦਾ ਇਕ ਜੱਥਾ ਵੀ ਨੀਯਤ ਕੀਤਾ। ਉਨ੍ਹਾਂ ਮੌਲਾਣਿਆਂ ਨਾਲ ਘੋੜ ਚੜ੍ਹੇ ਸਵਾਰ ਹੁੰਦੇ, ਜੋ ਥਾਂ-ਥਾਂ ਜਾ ਕੇ ਹਿੰਦੂਆਂ ਦੇ ਮੰਦਰ ਤੋੜਦੇ ਤੇ ਜ਼ਬਰਦਸਤੀ ਇਸਲਾਮ ਵਿਚ ਲਿਆਂਦੇ। ਮੇਲਿਆਂ 'ਤੇ ਵੀ ਪਾਬੰਦੀ ਲਗਾ

1. ਸ਼ਾਇਦ ਇਹ ਹੀ ਕਾਰਨ ਹੈ ਕਿ ਖੰਡ ਦੇ ਖਿਡੌਣੇ ਤਿਉਹਾਰਾਂ ਅਤੇ ਮੇਲਿਆਂ 'ਤੇ ਬਣਨ ਲੱਗ ਪਏ।

ਦਿੱਤੀ ਗਈ। ਐਸੇ ਫ਼ਰਮਾਨ ਵੀ ਜਾਰੀ ਕੀਤੇ ਕਿ ਕਿਸੇ ਹਿੰਦੂ ਨੂੰ ਕਿਸੇ ਵੀ ਅਸਾਮੀ 'ਤੇ ਨੌਕਰ ਨਾ ਰੱਖਿਆ ਜਾਏ ਅਤੇ ਜਿੱਥੋਂ ਤਕ ਹੋ ਸਕੇ ਪੁਰਾਣਿਆਂ ਨੂੰ ਹਟਾ ਕੇ ਨਵੇਂ ਮੁਸਲਮਾਨ ਭਰਤੀ ਕੀਤੇ ਜਾਣ। ਸਾਰੇ ਮੁਲਾਜ਼ਮਾਂ ਲਈ ਉਸ ਹਦਾਇਤ ਭੇਜੀ ਕਿ ਜਾਂ ਤਾਂ ਉਹ ਨੀਅਤ ਤਾਰੀਖ਼ ਤਕ ਇਸਲਾਮ ਅਪਣਾ ਲੈਣ ਜਾਂ ਉਨ੍ਹਾਂ ਨੂੰ ਨੌਕਰੀ ਛੱਡਣੀ ਪਵੇਗੀ। ਬੇਅੰਤ ਜੋਗੀਆਂ, ਸੰਨਿਆਸੀਆਂ, ਸੂਫ਼ੀਆਂ ਤੇ ਖੁੱਲ੍ਹੇ ਖ਼ਿਆਲਾਂ ਵਾਲਿਆਂ ਨੂੰ ਕਤਲ ਕੀਤਾ, ਦੇਸ਼-ਨਿਕਾਲੇ ਦਿੱਤੇ ਅਤੇ ਸਜ਼ਾਵਾਂ ਦਿੱਤੀਆਂ।" ਮਾਨੂਕੀ ਨੇ ਲਿਖਿਆ ਹੈ ਕਿ ਇਨ੍ਹਾਂ ਸਖ਼ਤੀਆਂ ਦਾ ਅਸਰ ਇਹ ਹੋਇਆ ਕਿ ਬੇਅੰਤ ਹਿੰਦੂ ਟੈਕਸਾਂ ਦੇ ਬੋਝ ਤੇ ਆਤਾਬਾਂ ਤੋਂ ਬਚਣ ਲਈ ਧਰਮ ਛੱਡ ਕੇ ਮੁਸਲਮਾਨ ਬਣ ਗਏ।

ਔਰੰਗਜ਼ੇਬ ਨੇ ਖ਼ੁਸ਼ੀ ਮਨਾਈ। ਲਤੀਫ਼ ਨੇ ਇਕ ਹੋਰ ਗੱਲ ਵੀ ਲਿਖੀ ਹੈ ਕਿ ਔਰੰਗਜ਼ੇਬ ਨੇ ਸੈਂਕੜੇ ਬ੍ਰਾਹਮਣਾਂ ਨੂੰ ਬੰਦੀ ਵਿਚ ਪਾ ਦਿੱਤਾ। ਉਨ੍ਹਾਂ ਨੂੰ ਤਸੀਹੇ ਦਿੱਤੇ ਗਏ ਕਿ ਉਹ ਇਸਲਾਮ ਕਬੂਲ ਕਰ ਲੈਣ। ਉਹ ਸਮਝਦਾ ਸੀ ਕਿ ਬ੍ਰਾਹਮਣਾਂ ਦੇ ਇਸਲਾਮ ਵਿਚ ਆਉਣ 'ਤੇ ਤਬਲੀਗ ਦਾ ਕੰਮ ਸਹਿਲਾ ਹੋ ਜਾਏਗਾ।

ਦੇਖਦੇ-ਦੇਖਦੇ ਕਈ ਬਗ਼ਾਵਤਾਂ ਵੀ ਹੋਈਆਂ। ਗੋਕਲ ਦੀ ਅਗਵਾਈ ਹੇਠਾਂ ਮਥਰਾ ਦੀ ਬਗ਼ਾਵਤ ਹੋਈ। ੧੬੭੦ ਈ: ਵਿਚ ਸਤਨਾਮੀਆਂ ਨੇ ਨਾਰਨੌਲ ਵਿਚ ਸਿਰ ਚੁੱਕਿਆ। ਮੁਆਸਰੇ ਆਲਮਗੀਰੀ ਵਾਲਾ ਭਾਵੇਂ ਲਾ ਕੇ ਲਿਖਦਾ ਹੈ ਕਿ ਸਤਿਨਾਮੀ ਜ਼ਿਆਦਾਤਰ ਨੀਵੀਆਂ ਜਾਤਾਂ ਦੇ ਸਨ, ਪਰ ਇਹ ਸਚਾਈ ਹੈ ਕਿ ਬਗ਼ਾਵਤ ਦੇ ਝੰਡੇ ਉੱਠ ਰਹੇ ਸਨ।

**ਕਸ਼ਮੀਰ ਕਿਉਂ ਚੁਣਿਆ ?**

ਔਰੰਗਜ਼ੇਬ ਨੇ ੧੬੭੪ ਈ: ਦੇ ਸ਼ੁਰੂ ਵਿਚ ਫ਼ੈਸਲਾ ਕੀਤਾ ਕਿ ਗ਼ੈਰ-ਮੁਸਲਮਾਨਾਂ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਉਣਾ ਇਕ ਸਿਰੇ ਤੋਂ ਆਰੰਭ ਕਰਨਾ ਚਾਹੀਦਾ ਹੈ। ਸਿਰਾ ਵੀ ਉਹ ਹੋਵੇ ਜਿਸ ਦੇ ਕਾਬੂ ਆਉਣ ਨਾਲ ਬਾਕੀ ਆਪੇ ਖਿੱਚੇ ਆਉਣ। ਇਸ ਲਈ ਉਸ ਨੇ ਕਸ਼ਮੀਰ ਚੁਣਿਆ। ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ: "ਏਕ ਦਿਨ ਏਸ (ਔਰੰਗਜ਼ੇਬ) ਵਿਚਾਰਿਆ, ਇਹ ਬ੍ਰਾਹਮਣ ਜੋ ਹੈਨਿ, ਹਿੰਦੂਆਂ ਨੂੰ ਵਿੱਦਿਆ ਦਿੰਦੇ ਹਨ, ਜੇ ਪਹਿਲਾਂ ਇਨ੍ਹਾਂ ਨੂੰ ਦੀਨ ਵਿਚ ਲਿਆਵਾਂ ਤਾਂ ਸਭ ਹਿੰਦੂ ਧਰਮ ਤੋਂ ਹੀਣ ਹੋਇ ਆਪੇ ਮੇਰੇ ਮਜ਼ਬ ਵਿਚ ਆਵਹਿਗੇ। ਬ੍ਰਾਹਮਣਾਂ ਬਹੁਤਿਆਂ ਨੂੰ ਪਕੜ ਕੇ ਲੱਗਾ ਮੁਸਲਮਾਨ ਕਰਨ।"

ਭਾਈ ਸੰਤੋਖ ਸਿੰਘ ਜੀ ਨੇ ਵੀ ਇਹ ਹੀ ਲਿਖਿਆ ਹੈ ਕਿ ਔਰੰਗਜ਼ੇਬ ਨੇ ਸੋਚਿਆ ਕਿ ਮੁਹੰਮਦ ਸਾਹਿਬ ਪੱਛਮ ਵੱਲ ਹੋਏ ਹਨ ਤੇ ਹਿੰਦੂ ਪਹਿਲਾਂ ਹੀ ਕਮਜ਼ੋਰ ਹੋ ਚੁੱਕੇ ਹਨ ਅਤੇ ਮੁਸਲਮਾਨ ਬਹੁਤ ਜ਼ੋਰ ਵਾਲੇ ਹਨ, ਉਸ ਪਾਸੇ ਦੇ ਹਿੰਦੂਆਂ ਨੂੰ ਮੁਸਲਮਾਨ ਕਰਨਾ ਆਸਾਨ ਹੈ।

**"ਭਯੋ ਮੁਹੰਮਦ ਪਸਚਮ ਦੇਸ।**
**ਤਿਤ ਤੁਰਕਾਨੇ ਓਜ ਵਿਸੇਸ।**
**ਕਿਤ ਕਿਤ ਹਿੰਦੂ ਰਹੇ ਨਿਜ਼ੋਰ।**
**ਤੁਰਕ ਕਰੈਂ ਪੂਰਬ ਤਿਸ ਓਰ।"**

*(ਰਾਸ ਬਾਰ੍ਹਵੀ, ਅੰਸ ੨੭)*

ਮੈਕਾਲਫ ਲਿਖਦਾ ਹੈ ਕਿ ਕਸ਼ਮੀਰ ਚੁਣਨ ਦੇ ਕਈ ਕਾਰਨ ਸਨ। **ਪਹਿਲਾ**, ਇਹ ਸੀ ਕਿ ਕਸ਼ਮੀਰੀ ਪੰਡਤ ਵਿਦਵਾਨ ਕਰ ਕੇ ਪ੍ਰਸਿੱਧ ਸਨ। ਔਰੰਗਜ਼ੇਬ ਨੇ ਸੋਚਿਆ ਕਿ ਜੇ ਉਹ ਇਸਲਾਮ ਕਬੂਲ ਕਰ ਲੈਣ ਤਾਂ ਬਾਕੀ ਅਨਪੜ੍ਹ ਤੇ ਮੂੜ੍ਹ ਜਨਤਾ ਨੂੰ ਇਸਲਾਮ ਵਿਚ ਲਿਆਉਣਾ ਆਸਾਨ ਹੋ ਜਾਏਗਾ। ਕੁਝ ਤਾਂ ਡਰ ਕੇ ਇਸਲਾਮ ਕਬੂਲ ਕਰ ਲੈਣਗੇ ਤੇ ਬਾਕੀਆਂ ਨੂੰ ਪ੍ਰੇਰਿਆ ਜਾ ਸਕੇਗਾ। **ਦੂਜੇ**, ਕਸ਼ਮੀਰ ਦੇ ਨੇੜੇ ਹੀ ਪਿਸ਼ਾਵਰ ਤੇ ਕਾਬਲ ਹਨ। ਜੇ ਕਸ਼ਮੀਰੀ ਇਸਲਾਮ ਧਾਰਨ ਕਰਨ ਵਿਚ ਅੜਣਗੇ ਤਾਂ ਜਹਾਦ ਦਾ ਝੰਡਾ ਕਬਾਇਲੀਆਂ ਕੋਲੋਂ ਉਠਵਾ ਕੇ ਹੱਲਾ ਬੋਲ ਦਿੱਤਾ ਜਾਏਗਾ।

**ਤੀਜੇ**, ਕਸ਼ਮੀਰ ਦੇ ਮੁਸਲਮਾਨ ਹੋਣ ਨਾਲ ਪ੍ਰਭਾਵ ਦਾ ਖੇਤਰ (ਸਫ਼ੀਅਰ ਔਫ਼ ਇਨਫਲੂਐਂਸ) ਵਧ ਜਾਏਗਾ। ਕਸ਼ਮੀਰ ਦੀਆਂ ਹੱਦਾਂ ਕਈ ਬਾਹਰਲੇ ਮੁਲਕਾਂ ਨਾਲ ਜਾ ਲੱਗਦੀਆਂ ਹਨ।

**ਚੌਥੇ**, ਕਸ਼ਮੀਰ ਦੇ ਪੰਡਿਤ ਪੂਜਾ 'ਤੇ ਪਲਣ ਵਾਲੇ ਸਨ, ਸੋ ਲਾਲਚ ਦੇ ਕੇ ਬ੍ਰਾਹਮਣਾਂ ਤੇ ਪੰਡਿਤਾਂ ਨੂੰ ਖਿੱਚਿਆ ਜਾ ਸਕੇਗਾ।

ਗਿਆਨੀ ਗਿਆਨ ਸਿੰਘ ਜੀ ਨੇ ਇਸ ਸੰਬੰਧ ਵਿਚ ਲਿਖਿਆ ਹੈ:

**ਇਹ ਮੁੱਗਲ ਚੁਗੱਤਾ, ਅਤੀ ਕੁਪੱਤਾ, ਦਿਲੀ ਪਤਾ, ਮਦ ਮਤਾ।**
**ਨਹਿ ਮਾਨਤਿ ਸੱਤਾ, ਪ੍ਰਭੁ-ਅਲਵਤਾ, ਗਹੀ ਕੁਵੱਤਾ, ਇਨ ਅੱਤਾ ।।੫੫।।**

[ਮੁੱਗਲ ਬਾਦਸ਼ਾਹ ਹੰਕਾਰ ਵਿਚ ਮਸਤ ਹੈ, ਪ੍ਰਭੂ ਦੀ ਸ਼ਕਤੀ ਤੋਂ ਮੁੰਨਕਰ ਹੋ ਗਿਆ ਹੈ ਤੇ ਖੋਟੀ ਰੀਤੀ ਪਕੜ ਲਈ ਹੈ।] ਚਾਹਤ ਹੈ ਕਰਨੀ, ਸਗਰੀ ਧਰਨੀ, ਦੀਨ ਸੁਵਰਨੀ, ਤੁਰਕਾਨੀ ਅਤੇ ਇਸ ਮੰਤਵ ਦੀ ਪੂਰਤੀ ਲਈ: ਮੰਦਰ ਸਬਿ ਗੇਰੇ, ਦੇਵਨ ਕੇਰੇ, ਬਿਨ ਹੀ ਦੇਰੇ, ਅਭਿਮਾਨੀ ਅਤੇ:

**ਕਿਛੁ ਲੋਭ ਦਿਖਾਇ, ਜ਼ੁਲਮ ਕਰਾਇ,**
**ਤੁਰਕ ਬਣਾਏ ਬਹੁ ਹਿੰਦੂ।**
**ਬਹੁਤੱਗ ਲਹਾਵਤਿ ਤਿਲਕ ਚਟਾਵਤਿ,**
**ਅਤਿ ਸਤਾਵਹਿ ਤੁਰਕਿੰਦੂ ।।੫੭।।**[1]

ਸੈਫ਼ ਖ਼ਾਨ ਨੂੰ ਕਸ਼ਮੀਰ ਦੀ ਨਵਾਬੀ ਤੋਂ ਹਟਾਉਣ ਬਾਅਦ ਔਰੰਗਜ਼ੇਬ ਨੇ ਮਬਾਰਿਜ਼ ਖ਼ਾਨ ਨੂੰ ਗਵਰਨਰ ਬਣਾਇਆ, ਪਰ ਉਸ ਨੂੰ ਹਟਾ ਕੇ ਫਿਰ ਕੁਝ ਚਿਰ ਲਈ ਸੈਫ਼ ਖ਼ਾਨ ਨੂੰ ਬੁਲਾਇਆ, ਪਰ ਸੈਫ਼ ਖ਼ਾਨ ਉਸ ਦੇ ਸੱਚੇ ਵਿਚ ਢਲਣ ਵਾਲਾ ਨਹੀਂ ਸੀ, ਇਸ ਲਈ ਔਰੰਗਜ਼ੇਬ ਨੇ ਇਫ਼ਤਖ਼ਾਰ ਖ਼ਾਨ ਨੂੰ ਸ਼ੇਰ-ਅਫ਼ਗਾਨ ਦਾ ਖ਼ਿਤਾਬ ਦੇ ਕੇ ਸਤੰਬਰ, ੧੬੭੧ ਈ: ਨੂੰ ਕਸ਼ਮੀਰ ਦਾ ਗਵਰਨਰ ਥਾਪਿਆ ਅਤੇ ਖ਼ਾਸ ਹਦਾਇਤਾਂ ਦਿੱਤੀਆਂ ਕਿ ਉਹ ਕਸ਼ਮੀਰੀ ਪੰਡਿਤਾਂ 'ਤੇ ਜ਼ੁਲਮ ਢਾਹ ਕੇ, ਪ੍ਰੇਰ ਕੇ ਜਾਂ ਲਾਲਚ ਦਿਖਾ ਕੇ ਇਸਲਾਮ ਦੇ ਦਾਇਰੇ ਵਿਚ ਲਿਆਏ। ਸੂਰਜ ਪ੍ਰਕਾਸ਼ ਦੇ ਲਿਖਾਰੀ ਨੇ ਲਿਖਿਆ ਹੈ ਕਿ ਸ਼ੇਰ ਅਫ਼ਗਾਨ ਖ਼ਾਨ ਨੂੰ ਇਹ ਹਦਾਇਤ ਸੀ ਕਿ ਪਹਿਲਾਂ ਧਨ ਤੇ ਜ਼ਮੀਨ ਦਾ ਲਾਲਚ ਦਿਓ ਅਤੇ ਮਿੱਠੀ ਜ਼ਬਾਨ ਰੱਖ ਕੇ ਇਸਲਾਮ ਵੱਲ ਪ੍ਰੇਰੋ ਕਿ ਮੁਸਲਮਾਨ ਹੋ ਕੇ ਸੁੱਖ ਪਾਓਗੇ:

---

1. ਪੰਥ ਪ੍ਰਕਾਸ਼–ਪੰਨਾ ੧੧੨੬, ਜਿਲਦ ਦੂਜੀ, ਸੰਪਾਦਿਤ ਗਿਆਨੀ ਕ੍ਰਿਪਾਲ ਸਿੰਘ।

> ਧਨ ਧਰਨੀ ਲਾਲਚ ਦਿਖਰਾਵਹੁ।
> ਬਨ ਤੁਰਕ ਸਭਿਹੂੰ ਸੁਖ ਪਾਵਹੁ।
> ਧਨ ਸਨੇ ਮਨ ਕੋ ਬਿਰਮਾਇ।
> ਮੁਖ ਤੇ ਮਾਧੁਰ ਬਾਕ ਸੁਨਾਇ।

ਜੇ ਇਸ ਤਰ੍ਹਾਂ ਨਾ ਮੰਨਣ ਤਾਂ ਜ਼ੋਰ ਤੇ ਜਬਰ ਦੀ ਵਰਤੋਂ ਕਰੋ। ਹਰ ਸੂਰਤ ਸ਼ਰਾਅ ਦਾ ਧਾਰਨੀ ਬਣਾਵੋ:

> "ਬਹੁਰ ਓਜ ਕੋ ਦਾਬਾ ਦੇਹੁ।
> ਜਯੋਂ ਕਯੋਂ ਕਰਹੁ ਸ਼ਰ੍ਹਾ ਮਹਿ ਲੇਹੁ।"

ਅਫ਼ਗ਼ਾਨ ਖ਼ਾਨ ਨੇ ਸਖ਼ਤੀ ਦਾ ਦੌਰ ਚਲਾ ਦਿੱਤਾ। ਪਹਿਲਾਂ ਪਿੰਡਾਂ 'ਤੇ ਵਾਰ ਕੀਤਾ। ਮੰਦਰਾਂ ਵਿਚ ਜਾਣ ਦੀ ਉਸ ਮਨਾਹੀ ਕਰ ਦਿੱਤੀ। ਮੇਲਿਆਂ 'ਤੇ ਪਾਬੰਦੀ ਅੱਗੇ ਹੀ ਲੱਗ ਚੁੱਕੀ ਸੀ। ਸ੍ਰੀ ਪੀ.ਐਨ. ਬਜ਼ਮਈ ਨੇ ਹਿਸਟਰੀ ਔਫ਼ ਕਸ਼ਮੀਰ ਦੇ ਪੰਨਾ ੫੪੪ 'ਤੇ ਲਿਖਿਆ ਹੈ ਕਿ ਜਦ ਇਫ਼ਤਖ਼ਾਰ ਨੇ ਕਸ਼ਮੀਰ ਵਿਚ ਜ਼ੁਲਮਾਂ ਦੀ ਅਤਿ ਕਰ ਦਿੱਤੀ ਤਾਂ ਕੁਝ ਧਰਮੀ ਪੁਰਸ਼ ਪੰਡਿਤ ਰਲ ਬੈਠੇ ਤੇ ਅਮਰ ਨਾਥ ਦੀ ਯਾਤਰਾ 'ਤੇ ਗਏ ਕਿ ਹੁਣ ਸ਼ਿਵ ਜੀ ਨੂੰ ਹੀ ਪੁਕਾਰਿਆ ਜਾਵੇ ਕਿ ਉਹ ਆਪਣਾ ਤੀਜਾ ਨੇਤਰ ਖੋਲ੍ਹੇ। ਅਮਰ ਨਾਥ ਦੀ ਗੁਫਾ ਵਿਚ ਹੀ ਇਕ ਪੰਡਿਤ (ਉਹ ਕ੍ਰਿਪਾ ਰਾਮ ਜੀ ਸਨ) ਨੂੰ ਸੁਪਨੇ ਵਿਚ ਸ਼ਿਵਜੀ ਦੇ ਦਰਸ਼ਨ ਹੋਏ ਤੇ ਉਨ੍ਹਾਂ ਕਿਹਾ ਕਿ **ਪੰਜਾਬ ਵਿਚ ਸਿੱਖਾਂ ਦੇ ਨੌਵੇਂ ਗੁਰੂ ਤੇਗ਼ ਬਹਾਦਰ ਜੀ ਕੋਲ ਜਾਓ ਤੇ ਉਨ੍ਹਾਂ ਨੂੰ ਬਾਂਹ ਪਕੜਨ ਦੀ ਬੇਨਤੀ ਕਰੋ ਕਿ ਹਿੰਦੂ ਧਰਮ ਦੀ ਰਖਸ਼ਾ ਕਰਨ**। ਉਸ ਨੇ ਆਪਣੇ ਸੰਗੀਆਂ ਨੂੰ ਦੱਸਿਆ ਤੇ ਪੰਡਿਤ ਕ੍ਰਿਪਾ ਰਾਮ ਜੀ ਦੀ ਅਗਵਾਈ ਹੇਠਾਂ ਪੰਡਿਤ ਪੰਜਾਬ ਵੱਲ ਚੱਲ ਪਏ। ਪਹਿਲਾਂ ਉਹ ਸ੍ਰੀ ਅੰਮ੍ਰਿਤਸਰ ਆਏ ਕਿਉਂਕਿ ਇਹ ਸਰੋਤ ਮਿਲੀ ਸੀ ਕਿ ਗੁਰੂ ਜੀ ਪੰਜਾਬ ਦੇ ਦੌਰੇ 'ਤੇ ਗਏ ਹੋਏ ਹਨ। ਉਥੋਂ ਪਤਾ ਲੱਗਾ ਕਿ ਮਹਾਰਾਜ ਜੀ ਅਨੰਦਪੁਰ ਹੀ ਹਨ ਤੇ ਸਭ ਅਨੰਦਪੁਰ ਵੱਲ ਚੱਲ ਪਏ।

**ਸੁਣੀ ਪੁਕਾਰ ਦਾਤਾਰੁ ਪ੍ਰਭੁ**

ਪੰਡਿਤ ਕ੍ਰਿਪਾ ਰਾਮ ਜੀ ਜੋ ਮਟਨ (ਕਸ਼ਮੀਰ) ਨਿਵਾਸੀ ਸਨ ਅਤੇ ਸਾਹਿਬਜ਼ਾਦਾ (ਗੁਰੂ) ਗੋਬਿੰਦ ਸਿੰਘ ਜੀ ਨੂੰ ਵਿੱਦਿਆ ਵੀ ਦਿੰਦੇ ਰਹੇ ਸਨ,[1] ਜਾਣਦੇ ਸਨ ਕਿ ਗੁਰੂ ਤੇਗ਼ ਬਹਾਦਰ ਜੀ ਕਿਸ ਤਰ੍ਹਾਂ ਨਿਰਭਉ ਹੋਣ ਦਾ ਪ੍ਰਚਾਰ ਸਿੱਖਾਂ ਵਿਚ ਕਰ ਰਹੇ ਸਨ ਅਤੇ ਦੇਸ਼ ਦੀ ਦੀਨ ਦਸ਼ਾ ਸੁਣ ਕੇ ਕਈ ਵਾਰੀ ਉਪਾਅ ਕਰਨ ਦੀ ਵੀ ਸੋਚਦੇ ਸਨ। ਇਹ ਵੀ ਯਾਦ ਰਹੇ ਕਿ ਪੰਡਿਤ ਕ੍ਰਿਪਾ ਰਾਮ ਉਸੇ ਬ੍ਰਹਮ ਦਾਸ ਦਾ ਪੜਪੋਤਰਾ ਸੀ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਦ੍ਰਿਸ਼ਟੀ ਬਖ਼ਸ਼ੀ ਸੀ। ਬ੍ਰਹਮ ਦਾਸ ਨੂੰ ਵਿੱਦਿਆ ਦਾ ਅਹੰਕਾਰ ਹੋ ਗਿਆ ਸੀ ਅਤੇ ਗੁਰੂ ਨਾਨਕ ਦੇਵ ਜੀ ਨੇ 'ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ' ਦਾ ਉਪਦੇਸ਼ ਦੇ ਕੇ ਅਸਲ ਗਿਆਨ ਦੀ ਸੋਝੀ ਦਿੱਤੀ ਸੀ ਤੇ ਸ਼ਬਦ ਦੇ ਲੜ ਲਗਾਇਆ ਸੀ। ਇਹ ਹੀ ਕ੍ਰਿਪਾ ਰਾਮ ਜੀ ਪਿਛੋਂ ਭਾਈ ਕੇਸਰ ਸਿੰਘ ਛਿੱਬਰ ਦੇ ਲਿਖੇ ਅਨੁਸਾਰ ਅੰਮ੍ਰਿਤ ਛਕ ਕ੍ਰਿਪਾ ਸਿੰਘ ਬਣ ਗਏ ਸਨ ਤੇ ਚਮਕੌਰ ਦੀ ਜੰਗ ਵਿਚ ਦਸੰਬਰ, ੧੭੦੪ ਈ: ਨੂੰ ਜੂਝਦੇ ਸ਼ਹੀਦ ਹੋਏ।

---

1. ਰਹਿਤਨਾਮਾ ਭਾਈ ਚੌਪਾ ਸਿੰਘ।

ਜਦ ਪੰਡਿਤ ਗੁਰੂ ਦਰਬਾਰ ਹਾਜ਼ਰ ਹੋਏ ਤਾਂ ਪੰਡਿਤ ਕ੍ਰਿਪਾ ਰਾਮ ਨੇ ਬੇਨਤੀ ਆਰੰਭ ਕਰਦੇ ਕਿਹਾ:

"ਤਾਕਤ ਦੇ ਨਸ਼ੇ ਵਿਚ ਤੁਰਕ ਮਸਤੇ ਹੋਏ ਹਾਥੀ ਵਾਂਗ ਭੂਤਰੇ ਹੋਏ ਹਨ ਅਤੇ ਹਿੰਦੂ ਧਰਮ ਦੇ ਬ੍ਰਿਛ ਨੂੰ ਜੜ੍ਹੋਂ ਉਖਾੜਨਾ ਚਾਹੁੰਦੇ ਹਨ। ਆਪ ਜਿਹੇ ਸ਼ੇਰ ਦੇ ਹੁੰਦਿਆਂ ਸਾਨੂੰ ਯਕੀਨ ਹੈ ਕਿ ਉਹ ਮੂੰਹ ਦੀ ਖਾਣਗੇ":

ਗਜ ਸਮ ਤੁਰਕ ਤੇਜ ਚਵੱਗਤਾ।
ਹਿੰਦੂ ਧਰਮ ਤੁਰਕੋ ਪਿਖਿਮਤਾ।
ਤੋਂਰਤਿ ਮੂਲ ਉਖਾਰਯੋ ਜੋਵਤਿ।
ਬਲੀ ਕੇਹਰੀ ਤੁਮਰੇ ਹੋਵਤਿ।

ਫਿਰ ਹੱਥ ਜੋੜ ਕਿਹਾ: "ਜਦ ਵੀ ਧਰਮ ਡੁੱਬਣ ਲੱਗੇ ਤਾਂ ਪ੍ਰਭੂ ਅਵਤਾਰ ਧਾਰਦਾ ਹੈ ਅਤੇ ਧਰਮੀਆਂ ਦੀ ਰੱਖਿਆ ਕਰਦਾ ਹੈ":

"ਜਗ ਤੇ ਬਿਨਸਨ ਲਗਹਿ ਧਰਮ ਜਬ।
ਪ੍ਰਭ ਅਵਿਤਾਰ ਸੁਧਾਰ ਤੁਰਤੁ ਤਬਿ ॥" ੪੩ ॥

(ਸੂਰਜ ਪ੍ਰਕਾਸ਼)

ਗੱਲ ਜਾਰੀ ਰੱਖਦੇ ਹੋਏ ਕਿਹਾ:

ਤੁਮ ਪਰਉਪਕਾਰੀ, ਰੂਪ ਮੁਰਾਰੀ, ਸ਼ਕਤੀ ਭਾਰੀ ਯਤੈਵਰੈਂ।
ਹਿਤ ਧਰਮ ਧੁਰਾਵਨ, ਤੁਮਾਰਾ ਆਵਨ, ਹੋਯੋ ਪਾਵਨ ਧਰਾਪਰੈ।
ਇਤਿਯਾਦਕ ਬਾਨੀ, ਹਿੰਦੁਨਿ ਭਾਨੀ, ਦੀਨ ਕਿਤਾਨੀ, ਹੋਇ ਜਬੈ।
ਗੁਰੂ ਤੇਗ਼ ਬਹਾਦਰ ਹਿੰਦੂਨਿ ਚਾਦਰ, ਰੱਖਕ ਸਾਦਰ, ਸੁਨਯੋ ਸਬੈ।

ਤੁਸੀਂ ਪ੍ਰਭੂ ਦੇ ਅਵਤਾਰ ਹੋ, ਸਾਡੀ ਬਾਂਹ ਪਕੜੋ ਅਤੇ ਬੇੜੀ ਉੱਤੇ ਚਾੜ੍ਹ ਕੇ ਮਲਾਹ ਬਣ ਪਾਰ ਕਰੋ। ਸਿਰਫ਼ ਤੁਹਾਡਾ ਹੀ ਆਸਰਾ ਹੈ। ਹਿੰਦੂਆਂ ਦੀ ਟੇਕ ਤੁਸੀਂ ਹੋ। ਜੇ ਤੁਸਾਂ ਬਾਂਹ ਨਾ ਪਕੜੀ ਤਾਂ ਜੱਗ ਵਿਚ ਇਕ ਵੀ ਹਿੰਦੂ ਨਹੀਂ ਦਿੱਸਣ ਲੱਗਾ। ਸੂਰਜ ਪ੍ਰਕਾਸ਼ ਦੇ ਹੀ ਸ਼ਬਦਾਂ ਵਿਚ:

ਏਕ ਆਸਰਾ ਆਪ ਗੁਸਾਈਂ।
ਗਹਹੁ ਬਾਹੁ ਡੁਬਤਿ ਸਭਿ ਜਾਈਂ।
ਨਿਜ ਕਰੁਨਾ ਤਰਨੀ ਬਰ ਧਰੋ।
ਕਰਨ ਧਾਰਿ ਬਨਿ ਪਾਰਹਿ ਕਰੋ।
... ... ...
ਰਾਖਹੁ ਅਬ ਹਿੰਦੁਨ ਕੀ ਟੇਕ।
ਨਾਂਹਿਤ ਜਗ ਮਹਿ ਰਹੇ ਨ ਏਕ।

ਸ਼ਹੀਦ ਬਿਲਾਸ ਭਾਈ ਮਨੀ ਸਿੰਘ ਕ੍ਰਿਤ ਸੇਵਾ ਸਿੰਘ ਵਿਚ ਬ੍ਰਾਹਮਣਾਂ ਦੇ ਸ੍ਰੀ ਅਨੰਦਪੁਰ ਸਾਹਿਬ ਆਉਣੰ ਦਾ ਸਾਰਾ ਬਿਰਤਾਂਤ ਵਿਸਥਾਰ ਨਾਲ ਲਿਖਿਆ ਹੈ। ਸੇਵਾ ਸਿੰਘ ਜੀ ਲਿਖਦੇ ਹਨ ਕਿ ਹਿੰਦੁਸਤਾਨ ਵਿਚ ਜਦ ਜ਼ੁਲਮਾਂ ਕਾਰਨ ਅੰਧੇਰਾ ਛਾ ਗਿਆ ਅਤੇ ਸਾਧੂ ਸੰਤ ਕੁਝ ਪਹਾੜਾਂ 'ਤੇ ਚਲੇ ਗਏ ਤੇ ਬਾਕੀ ਮੁਕਾ ਦਿੱਤੇ ਗਏ। ਧਰਮ ਦੀ

ਗਤਿ, ਸੱਚਮੁੱਚ ਰਹਿ ਗਈ। ਗਊ ਅਤੇ ਗ਼ਰੀਬ ਦੀ ਰੱਖਿਆ ਕਰਨ ਵਾਲਾ ਵੀ ਕੋਈ ਨਾ ਰਿਹਾ। ਉਸ ਸਮੇਂ ਗੁਰੂ ਤੇਗ ਬਹਾਦਰ, ਹਿੰਦ ਕੀ ਚਾਦਰ, ਜੋ ਚਕ ਨਾਨਕੀ ਵਿਚਰ ਰਹੇ ਸਨ, ਨੇ ਤਿਲਕ ਤੇ ਜੰਞੂ ਦੀ ਰੱਖਿਆ ਕਰਨ ਦਾ ਬੀੜਾ ਉਠਾ ਲਿਆ। ਉਨ੍ਹਾਂ ਬਗ਼ੈਰ ਕੋਈ ਬਚਾਅ ਵੀ ਨਹੀਂ ਸੀ ਸਕਦਾ:

ਹਿੰਦ ਵਿਖੈ ਅੰਧ ਘੋਰ ਮਚਿਯੋ ਜਬ,<br>
ਸਾਧੂ ਸੰਤ ਨਹਿ ਦੇਖਨ ਪਾਵਤ।<br>
ਧਰਮ ਕੀ ਥਾਂ ਅਧਰਮ ਹੋਵੈ,<br>
ਨਹਿ ਰਛਿਕ ਗਊ ਗਰੀਬ ਦਿਖਾਵਤ।<br>
ਤਬ ਤੇਗ਼ ਬਹਾਦਰ ਹਿੰਦ ਕੀ ਚਾਦਰ<br>
ਥੇ ਚਕ ਨਾਨਕੀ ਬੀਚ ਬਤਾਵਤ।<br>
ਸੇਵਾ ਹਰੀ ਇਸ ਘੋਰ ਕਲੂ ਮਹਿ,<br>
ਗੁਰੂ ਜੰਞੂ ਕੀ ਲਾਜ ਰਖਾਵਤ।

ਪੰਡਿਤ ਕ੍ਰਿਪਾ ਰਾਮ ਜੀ ਦੀ ਅਗਵਾਈ ਹੇਠਾਂ ਬ੍ਰਾਹਮਣ ਸ੍ਰੀ ਅਨੰਦਪੁਰ ਆਏ ਅਤੇ ਇਹ ਬੇਨਤੀ ਕੀਤੀ ਕਿ ਪਰਉਪਕਾਰੀ ਜੋਧੇ ਗੁਰੂ ਹਰਿਗੋਬਿੰਦ ਜੀ ਦੇ ਤੁਸੀਂ ਪੁੱਤਰ ਹੋ। ਉਹ ਅਣਖਾਂ ਲਈ ਜੂਝਦੇ ਰਹੇ ਹਨ। ਅੱਜ ਸਾਡੀ ਅਣਖ ਰੁਲ ਰਹੀ ਹੈ, ਸੋ ਸਾਡੀ ਬਾਂਹ ਪਕੜੋ:

"ਦੁਖੀਏ ਬਿਪ੍ਰ ਜੁ ਚਲ ਕੇ, ਆਏ ਪੁਰੀ ਅਨੰਦ।<br>
ਬਾਂਹਿ ਅਸਾਡੀ ਪਕਰੀਏ, ਗੁਰੂ ਹਰਿਗੋਬਿੰਦ ਕੇ ਚੰਦ ।।੩੩ ।।

ਫਿਰ ਹੱਥ ਜੋੜ ਕ੍ਰਿਪਾ ਰਾਮ ਜੀ ਨੇ ਬੇਨਤੀ ਕੀਤੀ ਕਿ ਸਾਡਾ ਬਲ ਛੁਟਿਕ ਗਿਆ ਹੈ। ਅੱਗੇ ਹਾਥੀ ਨੂੰ ਤੰਦੂਏ ਕੋਲੋਂ ਛੁਡਾਇਆ ਸੀ। ਦਰੋਪਤੀ ਦੀ ਲਾਜ ਭਰੀ ਸਭਾ ਵਿਚ ਰੱਖੀ ਸੀ। ਸੁਦਾਮੇ ਦੀ ਜੂਨ ਹੀ ਸਵਾਰ ਦਿੱਤੀ ਸੀ। ਤੁਸੀਂ ਦੇਖਣ ਨੂੰ ਤਾਂ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਹੋ, ਪਰ ਅਸਲ ਵਿਚ ਤੁਸੀਂ ਕਲਿਜੁਗ ਦੇ ਕ੍ਰਿਸ਼ਨ ਹੋ। ਤੁਹਾਡੀ ਸ਼ਰਨ ਆਏ ਹਾਂ। ਹੋਰ ਕੋਈ ਆਸਰਾ ਨਹੀਂ:

"ਹਾਥ ਜੋਰ ਕਹਿਯੋ ਕਿਰਪਾ ਰਾਮ,<br>
ਦਤ ਬ੍ਰਹਮਣ ਮਟਨ ਗ੍ਰਾਮ।<br>
ਹਮਰੋ ਬਲ ਅਬ ਰਹਯੋ ਨ ਕਾਈ,<br>
ਹੇ ਗੁਰ ਤੇਗ਼ ਬਹਾਦਰ ਰਾਈ।<br>
ਗਜ ਕੇ ਬੰਧਨ ਕਾਟਨ ਹਾਰੇ,<br>
ਤੁਮ ਗੁਰ ਨਾਨਕ ਹੈ ਅਵਤਾਰੇ।<br>
ਜਿਮ ਦਰੋਪਤੀ ਰਾਖੀ ਲਾਜ,<br>
ਦਿਯੋ ਸਵਾਰ ਸੁਦਾਮੈ ਕਾਜ।<br>
ਫਿਰਤ ਫਿਰਤ ਪ੍ਰਭ ਆਏ ਥਾਰੇ,<br>
ਥਾਕ ਪਰੈ ਹਉਂ ਤਉ ਦਰਬਾਰੇ।<br>
ਸੇਵਾ ਹਰੀ ਇਸ ਅਰਜ਼ ਗੁਜ਼ਾਰੀ।<br>
ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ" ।।੩੫।।

ਇਹ ਬਿਰਥਾ ਸੁਣ ਕੇ ਨੌਵੇਂ ਪਾਤਸ਼ਾਹ ਨੇ ਮਨ ਵਿਚ ਨਿਸ਼ਚਾ ਕਰ ਲਿਆ ਕਿ ਹੁਣ ਆਪਣਾ ਸੀਸ ਦੇ ਕੇ ਮੁਗ਼ਲਾਂ ਨੂੰ ਸ਼ਰਮਿੰਦਾ ਤੇ ਝੂਠਾ ਕਰਨਾ ਹੈ। ਇਸ ਗਿਰਾਏ ਜਾ ਰਹੇ ਬ੍ਰਿਛ ਨੂੰ ਆਪਣਾ ਖ਼ੂਨ ਦੇ ਕੇ ਹਰਾ-ਭਰਾ ਰੱਖਣਾ ਹੈ। **'ਧਰਮ ਕਲਪਤਰ ਸਬਜ਼ ਰਖੈ, ਹਮ ਆਪਨਾ ਰੱਤ ਸਿੰਚਾਈ।'**

ਬਗ਼ੈਰ ਸਿਰ ਦਿੱਤੇ ਜਗਤ ਵਿਚ ਸੁਖ ਨਹੀਂ ਹੋਣ ਲੱਗਾ।

**"ਤਬ ਸਤਿਗੁਰ ਇਵ ਮਨ ਠਹਿਰਾਈ।**
**ਬਿਨ ਸਿਰ ਦੀਏ ਜਗਤ ਦੁਖ ਪਾਈ ।।"**[1]

*(ਸ਼ਹੀਦ ਬਿਲਾਸ)*

ਗਿਆਨੀ ਗਿਆਨ ਸਿੰਘ ਜੀ ਦਾ ਕਹਿਣਾ ਹੈ ਕਿ ਇਹ ਵਾਰਤਾਲਾਪ ਪਿਆ ਹੁੰਦਾ ਸੀ ਅਤੇ ਗੁਰੂ ਤੇਗ਼ ਬਹਾਦਰ ਜੀ 'ਜੇ ਕੋਈ ਸੀਸ ਬਲੀ ਅਬ ਦੇਵੈਂ' ਆਖ ਹੀ ਰਹੇ ਸਨ ਤਾਂ ਗੁਰੂ ਗੋਬਿੰਦ ਸਿੰਘ ਜੀ ਖੇਡਦੇ ਖੇਡਦੇ ਬਾਹਰੋਂ ਆਏ ਤੇ ਪੰਡਤਾਂ ਦੀ ਬੇਨਤੀ ਅਤੇ ਮਹਾਰਾਜ ਦਾ ਦੱਸਿਆ ਉਪਾਅ ਸੁਣ ਕੇ ਕਿਹਾ:

**"ਐਸੇ ਸਮੇਂ ਰਾਵਰ ਸਮ ਜਗ ਮੈਂ ਸਮਰਥ ਪਰਉਪਕਾਰੀ।**
**ਨ ਮਹਾਤਮਾ ਹੈ, ਧਰਮਾਤਮਾ ਪੂਰਨ ਪੁਰਖ ਅਵਤਾਰੀ।**
**ਜੇ ਸਿਰ ਦੀਏ ਪਰਜਾ ਬਚੈ ਤੌਂ ਬਿਨ ਦੇਰੀ ਦਈਏ।**
**ਨਫ਼ੇ ਵਾਰ ਇਸ ਕੇ ਸਮ ਸੌਦਾ ਔਰ ਨ ਕੋਈ ਪਕੀਏ ।।"**[2]

ਪਰ ਸ਼ਹੀਦ ਬਿਲਾਸ ਦਾ ਲਿਖਿਆ ਜਚਦਾ ਹੈ ਕਿ ਮਹਾਰਾਜ ਨੇ ਮਨ ਬਣਾ ਲਿਆ ਸੀ ਅਤੇ ਗੁਰਗੱਦੀ ਦੀ ਜ਼ਿੰਮੇਂਵਾਰੀ ਵੀ, ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਦੇ ਦਿੱਤੀ। ਕਮਰਕੱਸਾ ਆਪ ਕਰਵਾਇਆ, ਗੁਰੂ ਹਰਿਗੋਬਿੰਦ ਜੀ ਦੇ ਸ਼ਸਤਰ ਪਹਿਨਾਏ ਅਤੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ।

ਦਸਮੇਸ਼ ਪਿਤਾ ਨੇ ਖ਼ੁਸ਼ੀ ਨਾਲ ਜਾਣ ਦੀ ਆਗਿਆ ਦਿੱਤੀ ਤੇ ਕਿਹਾ **'ਪਿਤਾ ਗੁਰੂ ਤਉ ਕਰੇ ਸਹਾਇ'**। ਪੂਰੀ ਚੌਪਾਈ ਇਸ ਪ੍ਰਕਾਰ ਹੈ:

**ਤਬ ਸਤਿਗੁਰ ਇਵ ਮਨ ਠਹਿਰਾਈ।**
**ਬਿਨ ਸਿਰ ਦੀਏ ਜਗਤ ਦੁਖ ਪਾਈ।**
**ਦਾਸ ਗੋਬਿੰਦ ਥੀ ਪਾਸ ਬਹਾਯੋ।**
**ਕਮਰ ਕਸਾ ਸਤਿਗੁਰ ਕਰਾਯੋ।**
**ਪੈਸੇ ਪਾਂਚ ਸ੍ਰੀ ਫਲ ਏਕ।**
**ਧਰ ਆਗੈ ਦਿਯੋ ਮਸਤਕ ਟੇਕ।**
**ਬਾਲ ਗੁਰੂ ਤਬ ਕਹਿਯੋ ਅਲਾਇ।**
**ਪਿਤਾ ਗੁਰੂ ਤਉ ਕਰੋ ਸਹਾਇ ।।੩੯।।**

---

1. (ੳ) ਆਪਨੇ ਸਿਰ ਦੇ ਕੂਰੇ ਕਰੈ *(ਸੂਰਜ ਪ੍ਰਕਾਸ਼)*
(ਅ) ਤੁਰਕ ਸਿਰ ਠੀਕਰਾ ਕਯੋ ਨ ਫੋਰੈਂ। *(ਪੰਥ ਪ੍ਰਕਾਸ਼, ਪੰਨਾ ੧੧੨੫)*
2. ਪੰਥ ਪ੍ਰਕਾਸ਼, ਪੰਨਾ ੧੪੯ *(ਛੇਵੀਂ ਵਾਰ ੧੯੨੩)*

ਇਹ ਗੱਲ ਜਚਦੀ ਨਹੀਂ ਕਿ ਮਹਾਰਾਜ ਬ੍ਰਾਹਮਣਾਂ ਦੀ ਪੁਕਾਰ ਸੁਣ ਕੇ ਸੋਚੀਂ ਪੈ ਗਏ ਹੋਣ। ਉਨ੍ਹਾਂ ਤਾਂ ਆਪ ਹੀ ਇਹ ਇਕ ਉਪਾਅ ਅਤੇ ਇਲਾਜ ਦੱਸਿਆ ਕਿ 'ਬਿਨ ਸਿਰ ਦੀਏ ਜਗਤ ਦੁਖ ਪਾਈ।' ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸੰਨਤਾ ਨਾਲ ਆਗਿਆ ਦਿੱਤੀ ਅਤੇ ਸਹਾਇਤਾ ਕਰਨ ਲਈ ਕਿਹਾ। ਭੱਟ ਚਾਂਦ ਨੇ ਠੀਕ ਲਿਖਿਆ ਹੈ ਕਿ ਜਦ ਕਸ਼ਮੀਰੀ ਪੰਡਿਤਾਂ ਨੇ ਦਰ ਆ ਕੇ ਪੁਕਾਰ ਕੀਤੀ ਕਿ 'ਬਾਂਹਿ ਅਸਾਡੀ ਪਕਰੀਐ' ਤਾਂ ਮਹਾਰਾਜ ਨੇ ਬਖ਼ਸ਼ਿਸ਼ਾਂ ਦੇ ਦਰ ਆ ਕੇ ਫ਼ਰਮਾਇਆ, "ਬਾਂਹ ਜਿਨ੍ਹਾਂ ਦੀ ਪਕੜੀਐ, ਸਿਰ ਦੀਜੈ ਬਾਂਹਿ ਨ ਛੋੜੀਐ।" ਆਸਰਾ ਸਦਾ ਚਰਨ ਕੰਵਲਾਂ ਦਾ ਰੱਖਣਾ ਚਾਹੀਦਾ ਹੈ ਅਤੇ ਚਿੱਤ ਵੀ ਚਰਨਾਂ ਨਾਲ ਹੀ ਜੋੜਨਾ ਚਾਹੀਦਾ ਹੈ। ਭਾਵੇਂ ਕਿਤਨੇ ਤਸੀਹੇ ਦਿੱਤੇ ਜਾਣ ਧਰਮ ਨਹੀਂ ਛੱਡਣਾ ਚਾਹੀਦਾ। ਜਿਸ ਦੀ ਬਾਂਹ ਇਕ ਵਾਰ ਪਕੜ ਲਈਏ, ਜਾਨ 'ਤੇ ਖੇਡ ਕੇ ਵੀ ਉਸ ਦਾ ਸਾਥ ਨਿਭਾਉਣਾ ਚਾਹੀਦਾ ਹੈ। ਇਨ੍ਹਾਂ ਖ਼ਿਆਲਾਂ ਨੂੰ ਚਾਂਦ ਨੇ ਬੜੀ ਖ਼ੂਬਸੂਰਤੀ ਨਾਲ ਇਕ ਦੋਹਿਰੇ ਵਿਚ ਗੁੰਦਿਆ ਹੈ:

ਬੋਲਣਾ ਗੁਰੂ ਤੇਗ਼ ਬਹਾਦਰ ਜੀ ਕਾ ਜ਼ਬਾਨੀ ਭਟ ਕੀ:

"ਚਿਤ ਚਰਨ ਕਮਲ ਕਾ ਆਸਰਾ, ਚਿਤ ਚਰਨ ਕਮਲ ਸੰਗ ਜੋੜੀਐ।
ਮਨ ਲੋਚੈ ਬੁਰਿਆਈਆਂ ਗੁਰਸਬਦੀ ਇਹ ਮਨ ਹੋੜੀਐ।
ਬਾਂਹ ਜਿਨ੍ਹਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨਾ ਛੋੜੀਐ।
ਤੇਗ਼ ਬਹਾਦਰ ਬੋਲਿਆ, ਧਰ ਪਈਐ ਧਰਮ ਨ ਛੋੜੀਐ ।।"[1]

ਭੱਟ ਵਹੀ ਤਲੌਂਡਾ ਪਰਗਨਾ ਜੀਂਦ ਨੇ ਪੰਡਿਤ ਕ੍ਰਿਪਾ ਰਾਮ ਦੀ ਪੂਰੀ ਬੰਸਾਵਲੀ ਦੇ ਕੇ ਲਿਖਿਆ ਹੈ ਕਿ ਸੋਲਾਂ ਮੁਖੀ ਬ੍ਰਾਹਮਣਾਂ ਨੂੰ ਨਾਲ ਲੈ ਕੇ ਚੱਕ ਨਾਨਕੀ, ਸ੍ਰੀ ਅਨੰਦਪੁਰ ਸਾਹਿਬ ਸਤਾਰਾਂ ਸੌ ਬੱਤੀ, ਜੇਠ ਸੁਦੀ ਗਿਆਰਾਂ (੨੫ ਮਈ, ੧੬੭੫ ਈ:) ਨੌਵੇਂ ਮਹੱਲ ਗੁਰੂ ਤੇਗ਼ ਬਹਾਦਰ ਜੀ ਪਾਸ ਆਇਆ। ਮਹਾਰਾਜ ਨੇ ਦੀਨ ਦਸ਼ਾ ਸੁਣ ਧੀਰਜ ਦਿੱਤਾ।

ਭੱਟ ਵਹੀ ਤਲੌਂਡਾ ਦੇ ਸ਼ਬਦ ਹਨ:

"ਕ੍ਰਿਪਾ ਰਾਮ ਬੇਟਾ ਅੜੂ ਰਾਮ ਕਾ
ਪੋਤਾ ਨਾਰਾਇਣ ਦਾਸ ਕਾ
ਪੜਪੋਤਾ ਬ੍ਰਹਮ ਦਾਸ ਕਾ
ਬੰਸ ਠਾਕੁਰ ਦਾਸ ਕਾ ਭਾਰਦਵਾਜ ਗੋਤ,
ਸਾਰ ਸੂਤ ਦੱਤ ਬ੍ਰਹਮਣ ਵਾਸੀ ਮਟਨ ਪਰਗਨਾ
ਸ੍ਰੀਨਗਰ ਦੇਸ਼ ਕਸ਼ਮੀਰ,
ਖੋੜਸ ਮੁਖੀ ਬ੍ਰਹਮਣੋਂ ਕਾ ਸੰਗ ਲੈ ਕੇ ਚੱਕ ਨਾਨਕੀ ਆਯਾ,
ਪਰਗਨਾ ਕਹਿਲੂਰ ਮਹਿ ਸੰਬਤ ਸਤਾਰੈ ਸੈ ਬਤੀਸ
ਜੇਠ ਮਾਸੈ ਸ਼ੁਦੀ ਇਕਾਦਸੀ ਕਿ ਦਿਹੋਂ
ਗੁਰੂ ਤੇਗ਼ ਬਹਾਦਰ ਮਹਲਾ ਨੌਮਾ ਨੇ ਇਨ੍ਹੇ ਧੀਰਜ ਦੀਆ।"

---

1. ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਸੱਤਵੀਂ, ਪੰਨਾ ੩੪੨੧, ਕ੍ਰਿਤ ਭਾਈ ਵੀਰ ਸਿੰਘ।

ਫਿਰ ਇਸ ਪਾਸੇ ਦੀ ਕਿ ਤਿਲਕ ਜੰਞੂ ਦੀ ਰੱਖਿਆ ਲਈ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹੀਦੀ ਦਿੱਤੀ, ਇਕ ਅਕੱਟ ਗਵਾਹੀ ਸ੍ਰੀ ਗੁਰ ਸੋਭਾ ਵਿਚ ਕਵੀ ਸੈਨਾਪਤੀ ਨੇ ਦਿੱਤੀ ਹੈ : ਗੁਰ ਸੋਭਾ ਪੁਸਤਕ ਅਤੇ ਕਵੀ ਸੈਨਾਪਤੀ ਬਾਰੇ ਡਾਕਟਰ ਗੰਡਾ ਸਿੰਘ ਜੀ ਸੰਪਾਦਕੀ ਨੋਟ ਵਿਚ ਲਿਖਦੇ ਹਨ ਕਿ 'ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਵਿਚੋਂ ਇਕ ਸੈਨਾਪਤੀ ਹੀ ਹੈ ਜਿਸ ਨੇ ਗੁਰੂ ਸਾਹਿਬ ਦੇ ਇਤਿਹਾਸਕ ਜੀਵਨ ਉੱਤੇ ਕੁਝ ਕੁ ਵਿਸਥਾਰ ਨਾਲ ਲਿਖਿਆ ਹੈ। ਜੇ ਕਿਧਰੇ ਹਜ਼ੂਰ ਦੇ ਦਰਬਾਰ ਦੇ ਦੋ ਚਾਰ ਹੋਰ ਲੇਖਕ ਵੀ ਇਸ ਤਰ੍ਹਾਂ ਇਨ੍ਹਾਂ ਦੇ ਜੀਵਨ ਦੇ ਵਾਕਯਾਤ ਉੱਤੇ ਕੁਝ ਲਿਖ ਜਾਂਦੇ ਤਾਂ ਉਨ੍ਹਾਂ ਦੀ ਸਹਾਇਤਾ ਨਾਲ ਇਕ ਖਾਸੀ ਅੱਛੀ ਅਤੇ ਭਰੋਸੇਯੋਗ ਇਤਿਹਾਸਕ ਜੀਵਨੀ ਲਿਖੀ ਜਾ ਸਕਣੀ ਕਾਫ਼ੀ ਸੌਖੀ ਹੋ ਜਾਂਦੀ ਅਤੇ ਬਹੁਤ ਸਾਰੀਆਂ ਉਹ ਗੁੰਝਲਾਂ ਸਾਫ਼ ਹੋ ਜਾਂਦੀਆਂ, ਜੋ ਹੁਣ ਇਸ ਵੇਲੇ ਇਤਿਹਾਸਕਾਰਾਂ ਨੂੰ ਖੋਲ੍ਹਣੀਆਂ ਮੁਸ਼ਕਲ ਹੋ ਗਈਆਂ ਹਨ।' ਇਹ ਲਿਖਣ ਵਿਚ ਕੋਈ ਝਿਜਕ ਨਹੀਂ ਕਿ ਇਹ ਸ਼ਹਾਦਤ ਵਾਲੀ ਗੁੰਝਲ ਵੀ ਇਸੇ ਸੈਨਾਪਤੀ ਨੇ ਖੋਲ੍ਹੀ ਹੈ। 'ਪ੍ਰਿਥਮ ਧਿਆਉ ਪੰਥ ਪ੍ਰਕਾਸ਼ ਬਰਨੰਨ' ਵਿਚ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਹਰਿ ਕ੍ਰਿਸ਼ਨ ਜੀ ਸਬੰਧੀ ਲਿਖ ਕੇ ਸੈਨਾਪਤੀ ਲਿਖਦਾ ਹੈ ਕਿ ਫਿਰ ਗੁਰੂ ਤੇਗ਼ ਬਹਾਦਰ ਜੀ ਪ੍ਰਗਟ ਹੋਏ। **ਸਾਰੇ ਸੰਸਾਰ ਦੀ ਲਾਜ ਸਰੀਰ ਰੂਪੀ ਚਾਦਰ ਪਾ ਕੇ ਢਕੀ।** ਜਾਂਦੇ ਕਰਮ ਤੇ ਧਰਮ ਦੀ ਪਤ ਉਨ੍ਹਾਂ ਰੱਖੀ। ਕਲਿਜੁਗ ਵਿਚ ਐਸਾ ਕਾਰਨਾਮਾ ਕੀਤਾ ਜੋ ਸਦਾ ਯਾਦ ਰਹੇਗਾ। ਸਾਰੇ ਸੰਸਾਰ ਵਿਚ ਉਨ੍ਹਾਂ ਦੀ ਉਪਮਾ ਹੋਈ। ਉਨ੍ਹਾਂ ਸਦਕਾ ਹੀ ਸਭ ਦੇ ਧਰਮ ਬਚੇ। ਸਾਰੇ ਪਾਸੇ ਜੈ ਜੈ ਕਾਰ ਹੋਈ ਅਤੇ ਸਤਿਗੁਰੂ ਨੇ ਪੈਜ ਰੱਖੀ। **ਖਾਸ ਕਰ ਤਿਲਕ, ਜੰਞੂ ਅਤੇ ਮੰਦਰ ਨੂੰ ਨਸ਼ਟ ਹੋਣ ਤੋਂ ਗੁਰੂ ਨੇ ਕ੍ਰਿਪਾ ਕਰ ਕੇ ਬਚਾ ਲਿਆ।** ਧਰਮ ਹੇਤਿ ਹੀ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਪ੍ਰਾਪਤ ਕੀਤੀ ਅਤੇ ਉਹਨਾਂ ਦਾ ਰੂਪ ਹੀ ਗੁਰੂ ਗੋਬਿੰਦ ਸਿੰਘ ਜੀ ਹਨ, ਜੋ ਗੁਰ ਗੱਦੀ 'ਤੇ ਬੈਠੇ।

**ਚੌਪਈ**

**ਪ੍ਰਗਟ ਭਏ ਗੁਰੂ ਤੇਗ਼ ਬਹਾਦਰ।**
**ਸਗਲ ਸ੍ਰਿਸ਼ਟਿ ਪੈ ਢਾਪੀ ਚਾਦਰ।**

**ਕਰਮ ਧਰਮ ਕੀ ਜਿਨਿ ਪਤਿ ਰਾਖੀ।**
**ਅਟਲ ਕਰੀ ਕਲਜੁਗ ਮੈਂ ਸਾਖੀ ।। ੧੪ ।।**

**ਸਗਲ ਸ੍ਰਿਸ਼ਟ ਜਾ ਕਾ ਜਸ ਭਯੋ।**
**ਜਿਹ ਤੇ ਸਰਬ ਧਰਮ ਬੰਚਯੋ।**
**ਤੀਨ ਲੋਕ ਮੈ ਜੈ ਜੈ ਭਈ।**
**ਸਤਿਗੁਰ ਪੈਜ ਰਾਖਿ ਇਮ ਲਈ ।। ੧੫ ।।**
**ਤਿਲਕ ਜਨੇਊ ਅਰਿ ਧਰਮਸਾਲਾ।**
**ਅਟਲ ਕਰੀ ਗੁਰ ਭਏ ਦਿਆਲਾ।**
**ਧਰਮ ਹੇਤਿ ਪ੍ਰਭ ਪਰਹਿ ਸਿਧਾਏ।**
**ਗੁਰੂ ਗੋਬਿੰਦ ਸਿੰਘ ਕਹਿਲਾਏ ।। ੧੬ ।।**

ਫਿਰ ਸੈਨਾਪਤੀ ਲਿਖਦਾ ਹੈ ਕਿ ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ ਹੀ ਇਸ ਸੰਸਾਰ ਤੋਂ ਪਾਰ ਕਰਾਉਣ ਵਾਲੇ ਬੇੜੇ ਹਨ। ਉਨ੍ਹਾਂ ਦਾ ਮੰਤਵ ਇਕ ਹੀ ਹੈ 'ਦੁਸ਼ਟਾਂ ਨੂੰ ਪਛਾੜ,. ਸੰਤ ਉਭਾਰੇ ਜਾਣ ਅਤੇ ਮਨਾਂ ਵਿਚ ਪਏ ਡਰ ਦੂਰ ਕੀਤੇ ਜਾਣ।'

"ਦੁਸ਼ਟ ਬਿਡਾਰਣ ਸੰਤ ਉਬਾਰਣ,
ਸਭ ਜਗ ਤਾਰਣ ਭਵ ਹਰਣੰ ।।੧੭।।"[1]

ਸਭ ਤੋਂ ਪ੍ਰਮੁੱਖ ਪਹਿਲੀ ਅਤੇ ਅਕੱਟ ਗਵਾਹੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹੈ। ਉਨ੍ਹਾਂ ਆਪਣੀ ਆਤਮ ਕਥਾ, ਬਚਿੱਤਰ ਨਾਟਕ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਕੋਈ ਦੋ ਰਾਵਾਂ ਨਹੀਂ ਰਹਿਣ ਦਿੱਤੀਆਂ। ਦਸਮੇਸ਼ ਪਿਤਾ ਆਪਣੀ ਜੀਵਨ ਕਥਾ ਅਰੰਭ ਕਰਨ ਤੋਂ ਪਹਿਲਾਂ ਚੌਪਈ ਨੰਬਰ ਬਾਰਾਂ 'ਤੇ ਲਿਖਦੇ ਹਨ ਕਿ ਗੁਰੂ ਹਰਿਕ੍ਰਿਸ਼ਨ ਤੋਂ ਤੇਗ ਬਹਾਦਰ ਬਣੇ। ਉਨ੍ਹਾਂ ਨੇ ਤਿਲਕ ਜੰਞੂ ਦੀ ਰੱਖਿਆ ਕੀਤੀ। ਕਲਿਜੁਗ ਵਿਚ ਇਹ ਇਕ ਐਸਾ ਅਦੁੱਤੀ ਸਾਕਾ ਹੈ ਜਿਸ ਦਾ ਬਦਲ ਕੋਈ ਨਹੀਂ। ਭਲੇ ਪੁਰਸ਼ਾਂ ਨੂੰ ਬਚਾਉਣ ਲਈ ਉਨ੍ਹਾਂ ਸ਼ਹਾਦਤ ਲਈ। ਇਸ ਅੱਗੇ ਹੋਰ ਕੁਝ ਨਹੀਂ। ਇਹ ਹੱਦ ਹੀ ਛੋਹਣੀ ਸੀ : ਆਪ ਜੀ ਨੇ ਸੀਸ ਦੇ ਦਿੱਤਾ, ਪਰ ਰਤਾ ਵੀ ਅਫ਼ਸੋਸ ਨਾ ਕੀਤਾ। ਧਰਮ ਨੂੰ ਬਚਾਉਣ ਲਈ ਉਨ੍ਹਾਂ ਸਭ ਕੁਝ ਵਾਰ ਦਿੱਤਾ। ਸੀਸ ਦੇ ਦਿੱਤਾ ਪਰ ਪਤਿ[1] ਨਾ ਰੁਲਣ ਦਿੱਤੀ। ਨਾਟਕ ਚੇਟਕ ਜੋ ਕਰਾਮਾਤਾਂ ਦੇ ਨਾਂ ਹੇਠ ਦਿਖਾਏ ਜਾਂਦੇ ਹਨ, ਉਨ੍ਹਾਂ ਦਾ ਬਿਲਕੁਲ ਸਹਾਰਾ ਨਾ ਲਿਆ ਕਿਉਂਕਿ ਉਹ ਕਹਿੰਦੇ ਹਨ ਕਿ ਪ੍ਰਭੂ ਦੇ ਭਗਤ ਲੋਕਾਂ ਨੂੰ ਐਸਾ ਕਰਦਿਆਂ ਲੱਜਾ ਆਉਂਦੀ ਹੈ। ਭਾਵ ਇਹ ਸੀ ਕਿ ਪ੍ਰਭੂ ਦੇ ਪਿਆਰਿਆਂ ਨੂੰ ਹਰ ਮੁਸੀਬਤ ਖਿੜੇ ਮੱਥੇ ਸਹਾਰਨੀ ਚਾਹੀਦੀ ਹੈ :

ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ।
ਤਿਨ ਤੇ ਤੇਗ ਬਹਾਦਰ ਭਏ ।।੧੨।।
ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤਿ ਜਿਨਿ ਕਰੀ।
ਸੀਸ ਦੀਆ ਪਰ ਸੀ ਨਾ ਉਚਰੀ ।।੧੩।।
ਧਰਮ ਹੇਤ ਸਾਕਾ ਜਿਨਿ ਕੀਆ।
ਸੀਸ ਦੀਆ ਪਰ ਸਿਰਰੁ ਨ ਦੀਆ।
ਨਾਟਕ ਚੇਟਕ ਕੀਏ ਕੁਕਾਜਾ।
ਪ੍ਰਭ ਲੋਗਨ ਕਹ ਆਵਤ ਲਾਜਾ ।।੧੪।।

ਫਿਰ ਅਗਲੇ ਦੋ ਦੋਹਰਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ ਕਿ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸਰੀਰ ਰੂਪੀ ਠੀਕਰਾ ਦਿੱਲੀ ਬਾਦਸ਼ਾਹ (ਔਰੰਗਜ਼ੇਬ) ਦੇ ਸਿਰ ਜਾ ਭੰਨਿਆ ਅਤੇ ਆਪ ਜੋਤੀ ਜੋਤ ਸਮਾ ਗਏ। ਗੁਰੂ ਤੇਗ ਬਹਾਦਰ ਜੀ

1. ਅਧਿਆਇ ਪ੍ਰਿਥਮ ਗੁਰੂ ਸੋਭਾ।
2. ਲੁਗਾਤੇ ਕਸ਼ੋਰੀ ਨੇ ਸਿਰਰ ਦੇ ਅਰਥ ਜਿਥੇ ਭੇਦ ਅਤੇ ਰਾਜ਼ ਕੀਤੇ ਹਨ, ਉਥੇ ਇਕ ਅਰਥ ਪਤਿ ਵੀ ਕੀਤਾ। (ਸਫ਼ਾ ੨੪੪)

ਵਰਗਾ ਕਰਤੱਵ ਕਿਸੇ ਨਹੀਂ ਕੀਤਾ ਅਤੇ ਨਾ ਹੀ ਕੋਈ ਕਰ ਸਕੇਗਾ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਸਾਰੇ ਪਾਸੇ ਅਫਸੋਸ ਦੀ ਲਹਿਰ ਜ਼ਰੂਰ ਫੈਲੀ, ਪਰ ਲੋਕ ਇਹ ਵੀ ਕਹਿੰਦੇ ਸਨ ਕਿ ਅਜੇ ਵੀ ਇਸ ਖ਼ੁਦਗਰਜ਼ੀ ਦੇ ਜ਼ਮਾਨੇ ਕਲਿਜੁਗ ਵਿਚ ਕੋਈ ਹੈ ਜੋ ਦੂਜੇ ਧਰਮ ਦੀ ਰੱਖਿਆ ਲਈ ਜਾਨ ਵਾਰ ਸਕਦਾ ਹੈ। ਯਾਦ ਰਹੇ ਕਿ ਮਹਾਰਾਜ ਨੇ ਸ਼ਬਦ 'ਹੈ, ਹੈ, ਹੈ', ਵਰਤਿਆ ਹੈ ਨਾ ਕਿ ਹਾਇ ਹਾਇ, ਜਾਂ ਓਇ ਓਇ ! ਸਚਖੰਡ ਵਿਚ ਵੀ ਜੈ ਜੈ ਦੇ ਜੈਕਾਰੇ ਛੱਡੇ ਗਏ ਕਿ ਕੋਈ ਪਾਵਨ ਆਤਮਾ ਸੰਸਾਰ 'ਤੇ ਅਜੇ ਵੀ ਹੈ ਜੋ ਦੂਜੇ ਲਈ ਆਪਾ ਵਾਰ ਸਕਦੀ ਹੈ।

**ਦੋਹਿਰਾ—ਠੀਕਰਿ ਫੋਰਿ ਦਿਲੀਸ ਸਿਰਿ, ਪ੍ਰਭ ਪੁਰ ਕੀਯਾ ਪਯਾਨ।**
**ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂ ਆਨ ॥੧੫॥**
**ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ।**
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ ॥੧੬॥**

ਇਕ ਗੱਲ ਹੋਰ ਚੇਤੇ ਰੱਖਣ ਵਾਲੀ ਹੈ ਕਿ ਗੁਰੂ ਅਰਜਨ ਦੇਵ ਜੀ ਬਾਰੇ ਗੁਰੂ ਗੋਬਿੰਦ ਸਿੰਘ ਜੀ ਸਿਰਫ਼ ਇਤਨਾ ਹੀ ਲਿਖਦੇ ਹਨ :

**"ਰਾਮ ਦਾਸ ਹਰਿ ਸੋ ਮਿਲ ਗਏ।**
**ਗੁਰਤਾ ਦੇਤ ਅਰਜਨਹਿ ਭਏ।**
**ਜਬ ਅਰਜਨ ਪ੍ਰਭ ਲੋਕ ਸਿਧਾਏ।**
**ਹਰਿ ਗੋਬਿੰਦ ਤਿਹ ਠਾਂ ਠਹਿਰਾਏ।"**

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਕੋਈ ਵਰਣਨ ਨਹੀਂ ਕੀਤਾ, ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਦੋ ਪੂਰੀਆਂ ਚੌਪਈਆਂ ਅਤੇ ਦੋ ਦੋਹਿਰੇ ਲਿਖੇ ਹਨ। ਫਿਰ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖਿਆ ਤਾਂ ਉਥੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਜ਼ਿਕਰ ਤਾਂ ਹੈ, ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਜ਼ਿਕਰ ਨਹੀਂ। ਇਸ ਦਾ ਕਾਰਨ ਇਹ ਹੀ ਲੱਗਦਾ ਹੈ ਕਿ ਬਚਿੱਤਰ ਨਾਟਕ ਵਿਚ ਗੁਰੂ ਜੀ ਅਦਭੁੱਤ ਤੇ ਹੈਰਾਨਕੁੰਨ ਘਟਨਾਵਾਂ ਦਾ ਜ਼ਿਕਰ ਕਰ ਰਹੇ ਸਨ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਦੁੱਤੀ ਤਾਂ ਹੈ ਪਰ ਪੰਥ, ਗਰੰਥ, ਸੰਗਤ, ਪੰਗਤ ਦੀ ਪਵਿੱਤ੍ਰਤਾ ਲਈ ਹੈ ਜਾਂ ਉਹਨਾਂ ਆਦਰਸ਼ਾਂ ਲਈ ਹੈ ਜਿਨ੍ਹਾਂ ਦਾ ਸਿੱਖ ਘਰ ਨਾਲ ਸੰਬੰਧ ਹੈ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ **'ਬਡੋ ਕਲੂ ਮੈ ਸਾਕਾ'** ਹੈ ਕਿਉਂਕਿ ਉਹ ਜੰਞੂ ਪਹਿਨਦੇ ਨਹੀਂ, ਤਿਲਕ ਲਗਾਂਦੇ ਨਹੀਂ ਅਤੇ ਨਾ ਹੀ ਵਿਸ਼ਵਾਸ ਰੱਖਦੇ ਹਨ, ਪਰ ਉਹਨਾਂ ਦੀ ਰੱਖਿਆ ਲਈ ਸੀਸ ਦੇ ਦੇਣਾ ਹੀ ਐਸੀ ਕਿਰਿਆ ਹੈ, ਜਿਸ ਨੂੰ 'ਕਰੀ ਨ ਕਿਨਹੂ ਆਨ' ਹੀ ਕਹਿਣਾ ਬਣਦਾ ਹੈ। ਫਿਰ ਜ਼ਫਰਨਾਮੇ ਵਿਚ ਗੁਰੂ ਜੀ ਔਰੰਗਜ਼ੇਬ ਦੇ ਫ਼ਰੇਬੀ ਕਿਰਦਾਰਾਂ ਦਾ ਪਾਜ ਉਘੇੜ ਰਹੇ ਸਨ ਅਤੇ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ 'ਆਪ ਅਪਣਾਈ' (ਸੈਲਫ਼ ਇੰਪੋਜ਼ਡ) ਸੀ। ਸੂਰਜ ਪ੍ਰਕਾਸ਼ ਨੇ ਵੀ ਲਿਖਿਆ ਹੈ ਕਿ ਗੁਰੂ ਜੀ ਨੇ ਕਿਹਾ ਸੀ ਕਿ ਅਸੀਂ ਆਪੂੰ ਆਪਣੀ ਮਰਜ਼ੀ ਨਾਲ ਇਹ ਸ਼ਹਾਦਤ ਸਵੀਕਾਰ ਕੀਤੀ ਹੈ : **"ਕਾਰਾ ਗ੍ਰਿਹ ਆਪੇ ਹਮ ਲਹਯੋ"**। ਉਨ੍ਹਾਂ ਆਪ ਹੀ ਪੰਡਿਤਾਂ ਹੱਥ ਔਰੰਗਜ਼ੇਬ ਨੂੰ ਕਹਿਲਾ ਭੇਜਿਆ ਸੀ ਕਿ :

"ਗੁਰੂ ਨਾਨਕ ਕੀ ਗੱਦੀ ਪਰ ਅਬ ਹੈ ਗੁਰੂ ਤੇਗ਼ ਬਹਾਦਰ।
ਉਹ ਕੋ ਜੋ ਮੁਹੰਮਦੀ ਕਰ ਲਿਹੁ ਤੋ ਹਮ ਹੈ ਸਭ ਸਾਦਰ।"

ਲਾਲਾ ਦੌਲਤ ਰਾਏ ਨੇ ਬਹੁਤ ਹੀ ਸੁੰਦਰ ਲਿਖਿਆ ਹੈ ਕਿ ਅਸੀਂ ਉਲਟੀ ਗੰਗਾ ਵਹਾਉਣ ਦਾ ਅਖਾਣ ਤਾਂ ਸੁਣਦੇ ਚਲੇ ਆ ਰਹੇ ਸਾਂ ਪਰ ਅਰਥ ਗੁਰੂ ਤੇਗ਼ ਬਹਾਦਰ ਜੀ ਨੇ ਹੀ ਸਮਝਾਏ। **'ਆਜ ਤਕ ਯਹ ਤੋ ਹੂਆ ਕਿ ਕਾਤਲ ਮਕਤੂਲ[1] ਕੇ ਪਾਸ ਜਾਏ, ਯਹ ਨਹੀਂ ਕਿ ਮਕਤੂਲ ਕਾਤਲ ਕੇ ਪਾਸ ਆਏ, ਐਸਾ ਕਰਕੇ ਗੁਰੂ ਤੇਗ਼ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦੀ।'**

ਬਸ, ਕਸ਼ਮੀਰੀ ਬ੍ਰਾਹਮਣਾਂ ਦੀ ਵਿਥਿਆ ਪੰਡਿਤ ਕ੍ਰਿਪਾ ਰਾਮ ਦੀ ਅਗਵਾਈ ਹੇਠਾਂ ਆਏ ਪੰਡਿਤਾਂ ਕੋਲੋਂ ਸੁਣ ਕੇ ਗੁਰੂ ਤੇਗ਼ ਬਹਾਦਰ ਜੀ ਨੇ ਧੀਰਜ ਦਿੱਤਾ ਅਤੇ ਫ਼ਰਮਾਇਆ ਕਿ ਔਰੰਗਜ਼ੇਬ ਨੂੰ ਇਹ ਸੁਨੇਹਾ ਭਿਜਵਾ ਦਿਓ ਕਿ ਜਿਧਰ ਗੁਰੂ ਤੇਗ਼ ਬਹਾਦਰ ਜੀ ਜਾਣਗੇ ਅਸੀਂ ਵੀ ਉਧਰ ਹੀ ਤੁਰਾਂਗੇ। ਸਾਡੇ ਸਾਰਿਆਂ ਦਾ ਉਹ ਮੁੱਢ ਹਨ। ਇਕ-ਇਕ ਨੂੰ ਕਹਿਣ ਦੀ ਹੁਣ ਲੋੜ ਨਹੀਂ।

"ਸੋ ਜਬ ਸੁਣ ਜਿਸ ਮਗ ਕੋ ਚਾਲੇਂ।
ਤਿਨ ਪੀਛੈ ਹਿੰਦੂ ਜਗ ਜਾਲੇ ।੮ ।
ਕਯੋਂ ਤੁਮ ਸਭਿਨਿ ਸੰਗ ਇਮ ਕਹੋ।
ਏਕ ਮੂਲ ਸੋ ਇਛਿਆ ਲਹੋ" ।੯ ।[2]

ਬਚਿੱਤਰ ਨਾਟਕ, ਗੁਰ ਸੋਭਾ, ਭੱਟ ਵਹੀਆਂ, ਸ਼ਹੀਦ ਬਿਲਾਸ ਦੀਆਂ ਲਿਖਤਾਂ

**ਇਕ ਇਤਿਹਾਸਕ ਭੁੱਲ**

ਹੁੰਦਿਆਂ ਇਹ ਕਿਸੇ ਦਾ ਲਿਖਣਾ ਕਿ ਮੁਨਸ਼ੀ ਸੋਹਣ ਲਾਲ ਸੂਰੀ, ਸੁਜਾਨ ਰਾਇ ਭੰਡਾਰੀ, ਬੂਟੇ ਸ਼ਾਹ, ਬੱਖ਼ਤ ਮਲ, ਖ਼ੁਸ਼ਵਕਤ ਰਾਇ, ਅਹਿਮਦ ਸ਼ਾਹ ਬਟਾਲਵੀ, ਗ਼ੁਲਾਮ ਹੁਸੈਨ ਜਾਂ ਗਨੇਸ਼ ਦਾਸ ਵਡੇਰਾ[3] ਨੇ ਕਸ਼ਮੀਰੀ ਪੰਡਿਤਾਂ ਦਾ ਆਉਣਾ ਨਹੀਂ ਲਿਖਿਆ, ਇਸ ਲਈ ਸ਼ਹਾਦਤ ਦਾ ਕਾਰਨ ਕਿਧਰੋਂ ਹੋਰ ਲੱਭਣਾ ਚਾਹੀਦਾ ਹੈ, ਇਕ ਇਤਿਹਾਸਕ ਭੁੱਲ ਹੈ ਅਤੇ ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ 'ਖੌਰੂ ਪਾਉਣ' ਵਾਲੀ ਗੱਲ ਹੈ ਅਤੇ ਐਸੇ ਲੋਕ ਸ਼ਹਾਦਤ ਦਾ ਅਸਲ ਰੂਪ ਵਿਗਾੜਨ ਵਿਚ ਕਦੇ ਸਫਲ ਨਹੀਂ ਹੋਣਗੇ।

ਸੱਚੀ ਗੱਲ ਇਹ ਹੈ ਕਿ ਜਿਸ ਗ਼ੁਲਾਮ ਹੁਸੈਨ ਨੂੰ ਖੋਜ ਦਾ ਸਰੋਤ ਬਣਾ ਕੇ ਕਿਸੇ ਨਤੀਜੇ ਕੱਢੇ, ਉਸ ਨੇ ਨਾ ਗ਼ੁਲਾਮ ਹੁਸੈਨ ਨੂੰ ਪੂਰਾ ਪੜ੍ਹਿਆ, ਨਾ ਘੋਖਿਆ ਅਤੇ ਨਾ ਹੀ ਇਹ ਜਾਤਾ ਕਿ ਗ਼ੁਲਾਮ ਹੁਸੈਨ ਤਾਂ ਸਭ ਸੁਣੀ ਸੁਣਾਈ ਲਿਖ ਰਿਹਾ ਹੈ ਅਤੇ ਉਹ ਵੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ੧੦੬ ਸਾਲ ਬਾਅਦ। ਜਿਨ੍ਹਾਂ ਅੱਖੀਂ ਸ਼ਹਾਦਤ ਦੇਖੀ ਅਤੇ ਲਿਖੀ, ਉਹ ਕੂੜੇ ਹਨ ਤੇ ਜੋ ਸੌ ਸਾਲ ਬਾਅਦ ਲਿਖ ਰਿਹਾ ਹੈ ਉਹ ਸੱਚਾ। ਫਿਰ ਗ਼ੁਲਾਮ ਹੁਸੈਨ ਦੀ ਲਿਖਤ ਵਿਚੋਂ ਉਹ ਕੁਝ ਪੜ੍ਹਨ ਦਾ ਜਤਨ ਕੀਤਾ ਗਿਆ,

---

1. ਮਕਤੂਲ—ਕਤਲ ਹੋਣ ਵਾਲਾ।
2. ਰਾਸ ੧੨ਵੀਂ, ਅੰਸ ੨੯, ਸੂਰਜ ਪ੍ਰਕਾਸ਼।
3. ਉਮਦਾਤ-ਉਤ-ਤ੍ਵਾਰੀਖ, ਖ਼ੁਲਾਸਤ ਉਤ ਤਵਾਰੀਖ, ਤਾਰੀਖ਼-ਇ-ਪੰਜਾਬ ; ਖ਼ਾਲਸਾ ਨਾਮਹ, ਤਾਰੀਖ਼-ਇ-ਸਿੱਖਾਂ, ਤਾਰੀਖ਼-ਇ-ਹਿੰਦ, ਸਿਯਰ ਉਲ-ਮੁਤਾਖ਼ਰੀਨ ਅਤੇ ਚਾਰ ਬਾਗ਼-ਇ-ਪੰਜਾਬ।

ਜੋ ਉਸ ਨੇ ਵੀ ਨਹੀਂ ਕਿਹਾ ਅਤੇ ਇਤਨੇ ਗ਼ਲਤ ਅਰਥ ਕੱਢ ਲਏ ਕਿ ਗੁਰੂ ਤੇਗ਼ ਬਹਾਦਰ ਜੀ ਇਕ 'ਲੁਟੇਰਾ' (ਬੈਂਡਿਟ) ਅਤੇ ਲੁਟੇਰਿਆਂ ਦੇ ਆਗੂ ਹੀ ਦਿਸਣ ਲੱਗ ਪਏ। ਹੋਰ ਮਾੜੀ ਗੱਲ ਕਿ ਇਹ ਅਦੁੱਤੀ, ਨਿਰਾਲੀ, ਇਕੋ-ਇਕ ਸ਼ਹਾਦਤ ਔਰੰਗਜ਼ੇਬ ਦੇ ਵੇਲੇ (ਸਤਿਨਾਮੀ, ਗੋਕਲ, ਜਾਟ) ਹੋਰ ਹੋਈਆਂ ਬਗ਼ਾਵਤਾਂ ਵਾਂਗ ਜਾਪਣ ਲੱਗ ਪਏ ਅਤੇ ਜਿਵੇਂ ਬਾਗ਼ੀ ਦੀ ਸਜ਼ਾ ਮੌਤ ਹੁੰਦੀ ਹੈ, ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਬਾਗ਼ੀ ਨੂੰ ਇਹ ਸਜ਼ਾ ਮਿਲੀ। **ਪਰ ਇਹ ਸ਼ਹਾਦਤ ਕਿਸੇ ਬਗ਼ਾਵਤ ਦਾ ਸਿੱਟਾ ਨਹੀਂ ਸੀ, ਸਗੋਂ ਦੁਖੀ ਬ੍ਰਾਹਮਣਾਂ ਦੀ ਬਾਂਹ ਪਕੜਨ ਕਾਰਨ ਸੀ। ਇਹ ਔਰੰਗਜ਼ੇਬ ਦੀ ਤੁਅੱਸਬੀ ਨੀਤੀ ਦਾ ਉੱਤਰ ਸੀ।** ਇਹ ਸ਼ਹਾਦਤ ਅਦੁੱਤੀ ਸੀ ਕਿਉਂਕਿ ਗੁਰੂ ਤੇਗ਼ ਬਹਾਦਰ ਜੀ ਆਪੂੰ ਜੰਞੂ ਦੇ ਧਾਰਨੀ ਨਹੀਂ ਸਨ। ਅਕੀਦਾ ਵੀ ਨਹੀਂ ਰੱਖਦੇ ਸਨ। ਉਨ੍ਹਾਂ ਚਿੰਨ੍ਹਾਂ ਲਈ ਸ਼ਹਾਦਤ ਦੇ ਦੇਣੀ ਜਿਨ੍ਹਾਂ ਨੂੰ ਮੰਨਦੇ ਤਕ ਨਹੀਂ ਸਨ, ਜਗਤ ਦੇ ਇਤਿਹਾਸ ਵਿਚ ਇਕੋ-ਇਕ ਘਟਨਾ ਹੈ।

ਫਿਰ ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਗੁਰੂ ਨਾਨਕ ਸਾਹਿਬ ੯ ਸਾਲ ਦੀ ਉਮਰ ਵਿਚ ਕਹਿੰਦੇ ਹਨ, **"ਮੈਂ ਜੰਞੂ ਨਹੀਂ ਪਾਉਣਾ"** ਅਤੇ ਫਿਰ ਦੋ ਸੌ ਸਾਲ ਬਾਅਦ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ:

"ਪਿਤਾ ਗੁਰ ਤਉ ਕਰੋ ਸਹਾਇ"

**ਤਾਂਕਿ ਇਨ੍ਹਾਂ ਦਾ ਜੰਞੂ ਉਤਾਰਿਆ ਨਾ ਜਾ ਸਕੇ।** ਗੁਰੂ ਨਾਨਕ ਜੀ ਨੂੰ ਉਨ੍ਹਾਂ ਦੇ ਪਿਤਾ ਜੀ ਸਾਰੀ ਬਰਾਦਰੀ ਵਿਚ ਕਹਿੰਦੇ ਹਨ, "ਬੇਟਾ ਪਾ ਲਵੋ, ਇਹ ਰੀਤ ਹੈ, ਧਰਮ ਮਰਯਾਦਾ ਹੈ।' ਗੁਰੂ ਨਾਨਕ ਜੀ ਇਨਕਾਰ ਕਰਦੇ ਹਨ। ਦੂਜੇ ਪਾਸੇ ੯ ਸਾਲ ਦੇ ਬਾਲਕ ਗੁਰੂ ਗੋਬਿੰਦ ਸਿੰਘ ਜੀ, ਪਿਤਾ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹਾਦਤ ਦੇਣ ਲਈ ਭੇਜਦੇ ਹਨ ਤਾਂ ਕਿ ਜੰਞੂ ਦੀ ਪਤ ਰਹਿ ਜਾਏ। ਫਿਰ ਜੋਤ ਉਹ ਹੀ ਹੈ, ਜੁਗਤ ਉਹ ਹੀ ਹੈ, ਕਰਮ ਸੁਭਾਅ ਵੀ ਉਹ ਹੀ ਹੈ, ਕੋਈ ਅੰਤਰ ਨਹੀਂ ਪਰ ਇਹ ਦਿਸਦਾ ਫ਼ਰਕ ਕਿਉਂ ਹੈ ? ਜ਼ਰਾ ਕੁ ਗਹੁ ਨਾਲ ਤੱਕਿਆਂ ਇਹ ਅੰਤਰ ਵੀ ਨਹੀਂ ਲੱਗੇਗਾ। ਜੰਞੂ ਉਂਜ ਤਾਂ ਦੂਜੇ ਧਾਰਮਕ ਜਨਮ ਦਾ ਪ੍ਰਤੀਕ ਸੀ, ਪਰ ਬ੍ਰਾਹਮਣ ਦੇ ਜਬਰ ਤੇ ਇਕ ਸ਼੍ਰੇਣੀ ਦਾ ਦੂਜੇ 'ਤੇ ਜ਼ੁੱਲਾ ਕਾਇਮ ਰੱਖਣ ਦਾ ਹਥਿਆਰ ਬਣ ਗਿਆ ਸੀ। ਜੰਞੂ ਨਾਲ ਵਿਤਕਰਾ ਵੀ ਪੈਂਦਾ ਸੀ। ਬ੍ਰਾਹਮਣ ਦਾ ਤਿਹਰਾ, ਖੱਤਰੀ ਦਾ ਦੂਹਰਾ, ਵੈਸ਼ ਦੀ ਇਕੋ ਤੰਦ। ਫਿਰ ਬ੍ਰਾਹਮਣ ਦਾ ਰੇਸ਼ਮੀ, ਖੱਤਰੀ ਦਾ ਸੂਤ ਅਤੇ ਵੈਸ਼ ਦਾ ਉੱਨ ਦਾ। ਬ੍ਰਾਹਮਣ ਜੰਞੂ ਪਹਿਨਾਉਣ ਵੇਲੇ ਇਹ ਵੀ ਕਹਿਣ ਲੱਗ ਪਿਆ ਸੀ ਕਿਉਂਕਿ ਅੱਜ ਜਜਮਾਨ ਦਾ ਦੂਜਾ ਜਨਮ ਉਸ ਦੇ ਹੱਥੀਂ ਹੋਇਆ ਹੈ, ਉਸ ਦੀ ਜ਼ਿਆਫ਼ਤ ਕੀਤੀ ਜਾਏ 'ਕਹੁ ਬਕਰਾ ਰਿੰਨ' ਖਾਂਦਾ ਸੀ। ਕਹਿੰਦਾ ਤਾਂ ਸੀ ਬ੍ਰਾਹਮਣ ਕਿ ਜੰਞੂ ਪਾ ਧਰਮੀ ਬਣਾ ਦਿੱਤਾ ਗਿਆ ਹੈ ਪਰ ਖਾਧਾ ਬਕਰਾ ਬਣਾ ਕੇ ਮੁਸਲਮਾਨੀ ਸ਼ਰਹ (ਰੀਤ) ਮੁਤਾਬਿਕ। ਗੁਰੂ ਨਾਨਕ ਜੀ ਨੇ ਫ਼ਰਮਾਇਆ ਕਿ ਉਹ ਧਰਮ ਵਿਚ ਵਿਤਕਰਾ ਨਹੀਂ ਰਹਿਣ ਦੇਣਗੇ। ਜਨੇਊ ਤਾਂ ਜੀਅ ਕਾ ਹੁੰਦਾ ਹੈ। ਇਕ ਸ਼੍ਰੇਣੀ ਦਾ ਦੂਜੇ 'ਤੇ ਜਬਰ ਦਾ ਨਹੀਂ। ਇਹ ਨਹੀਂ ਰਹਿਣ ਦਿੱਤਾ ਜਾਏਗਾ। ਸਿੱਖ ਘਰ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਹੈ। ਸੋ ਗੁਰੂ ਤੇਗ਼ ਬਹਾਦਰ ਜੀ ਨੇ ਜਦ ਡਿੱਠਾ ਕਿ ਔਰੰਗਜ਼ੇਬ ਜਬਰ ਨਾਲ ਜੰਞੂ ਉਤਾਰਨਾ ਚਾਹੁੰਦਾ

ਹੈ ਤਾਂ ਆਪ ਜੀ ਜਬਰ ਵਿਰੁਧ ਡਟ ਗਏ। ਉਨ੍ਹਾਂ ਦੀ ਲੜਾਈ ਜਬਰ ਵਿਰੁਧ ਸੀ। ਨੌਵਾਂ ਨਾਨਕ ਡਟ ਗਿਆ। ਜਿਵੇਂ ਗੁਰੂ ਨਾਨਕ ਜੀ ਇਕ ਸ਼੍ਰੇਣੀ ਉੱਤੇ ਦੂਜੀ ਸ਼੍ਰੇਣੀ ਦੇ ਹੋ ਰਹੇ ਧਾਰਮਿਕ ਜ਼ੁਲਮ ਵਿਰੁਧ ਅੜ ਖਲੋਤੇ ਸਨ। ਇਥੇ ਗੁਰੂ ਤੇਗ਼ ਬਹਾਦਰ ਜੀ ਔਰੰਗਜ਼ੇਬ ਹੱਥੀਂ ਇਕ ਜਾਤੀ 'ਤੇ ਦੂਜੀ ਜਾਤੀ ਵਿਰੁਧ ਹੋ ਰਹੇ ਹੱਲੇ ਵਿਰੁਧ ਸ਼ਹਾਦਤ ਦੇਣ ਲਈ ਤਿਆਰ ਹੋ ਗਏ।

ਸ਼ਹਾਦਤ ਦੇ ਕਾਰਨਾਂ ਵਿਚ ਇਕ ਕਾਰਨ ਇਹ ਵੀ ਹੈ ਕਿ ਸਿੱਖ ਜਥੇਬੰਦੀ ਔਰੰਗਜ਼ੇਬ ਨੂੰ ਚੁਭਦੀ ਸੀ। ਬੂਟੇ ਸ਼ਾਹ ਨੇ ਲਿਖਿਆ ਹੈ ਕਿ ਭਗਤੀ (ਤਾਇਤ), ਸ਼ਾਂਤ ਚਿਤ ਰਹਿਣ (ਖ਼ਿਲਵਤ ਗ਼ਜ਼ੀਨੀ), ਲੋਕ ਭਲਾਈ (ਸਖਾਵਤ) ਅਤੇ ਖੁੱਲ੍ਹੇ ਲੰਗਰ (ਨਾਨ ਦਹੀ) ਕਰਕੇ ਗੁਰੂ ਜੀ ਦੀਆਂ ਧੁੰਮਾਂ ਚਾਰੇ ਪਾਸੇ ਪੈ ਗਈਆਂ ਸਨ। ਸਿੱਖਾਂ ਤੇ ਮੁਰੀਦਾਂ ਨੇ ਵਹੀਰਾਂ ਹੀ ਘੱਤ ਦਿੱਤੀਆਂ। ਸਤਾਏ ਹੋਏ ਲੋਕੀਂ ਇਥੇ ਆ ਕੇ ਪਨਾਹ ਲੈਂਦੇ।[1] ਸੋਹਨ ਲਾਲ ਸੂਰੀ ਨੇ ਵੀ ਲਿਖਿਆ ਹੈ ਕਿ ਸ਼ਿਕਾਇਤਾਂ ਇਹ ਹੋਣ ਲੱਗ ਪਈਆਂ ਸਨ ਕਿ ਜੋ ਕੋਈ ਆਕੀ ਹੋ ਜਾਂਦਾ ਹੈ ਉਹ ਗੁਰੂ ਸ਼ਰਨ ਚਲਾ ਜਾਂਦਾ ਹੈ। ਸੋ ਪਹਿਲਾਂ ਤਾਂ ਸੋਮੇ ਨੂੰ ਸੂਈ ਨਾਲ ਬੰਦ ਕੀਤਾ ਜਾ ਸਕਦਾ ਹੈ, ਪਰ ਫਿਰ ਹਾਥੀ ਵੀ ਨਹੀਂ ਕਰ ਸਕਦਾ।

**ਸਰ ਚਸ਼ਮਾ ਸ਼ਾਇਦ ਗਿਫ਼ਤਨ ਬ ਮੀਲ,**
**ਚੂ ਪੁਰਸ਼ੁਦ ਨ ਸ਼ਾਇਦ ਗੁਜ਼ਸਤਨ ਬ ਪੀਲ।**

ਗੱਲ ਇਸ ਦੇ ਉਲਟ ਸੀ। ਗੁਰੂ ਜੀ ਨੇ ਉਮਰਾਵਾਂ ਤੇ ਸੰਸਾਰੀ ਵੱਡਿਆਂ ਤੋਂ ਦੂਰ ਰਹਿਣਾ ਆਪਣਾ ਸ਼ੇਵਾ ਬਣਾ ਲਿਆ ਸੀ। ਦਇਆਵਾਨ ਦੇ ਨੇਮਤਾਂ ਭਰੇ ਲੰਗਰ ਤੋਂ ਆਪਣੇ ਦਿਲ ਦੀਆਂ ਇੱਛਾਵਾਂ ਪੂਰੀਆਂ ਕਰਦੇ ਅਤੇ ਆਮ ਲੋਕੀਂ ਇਥੋਂ ਸਰੀਰ ਦੀ ਖੁਰਾਕ ਨਾਲ ਰੂਹ ਦੀ ਗ਼ਜ਼ਾ ਪਾਂਦੇ ਸਨ।[2]

'ਭੈ ਕਾਹੂ ਕੋ ਦੇਤਿ ਨਹਿ, ਨਹਿ ਭੈ ਮਾਨਤ ਆਨ' ਦਾ ਉਪਦੇਸ਼ ਉਹ ਆਪਣੇ ਵਿਰੁੱਧ ਸਮਝਦਾ ਸੀ। ਔਰੰਗਜ਼ੇਬ ਇਕ ਵਾਰੀ (੧੬੬੫ ਈਃ) ਗੁਰੂ ਜੀ ਨੂੰ ਪਕੜ ਦਿੱਲੀ ਲਿਆਇਆ ਵੀ ਪਰ ਦਰਸ਼ਨ ਕਰਕੇ ਤਸੱਲੀ ਹੋ ਗਈ। ਫਿਰ ਦਸ ਸਾਲ ਪਿੱਛੋਂ ਗੁਰੂ ਤੇਗ਼ ਬਹਾਦਰ ਜੀ ਨੇ ਕਸ਼ਮੀਰੀ ਪੰਡਿਤਾਂ ਦੇ ਆਉਣ 'ਤੇ ਉਨ੍ਹਾਂ ਦੀ 'ਬਾਂਹ ਪਕੜੀ' ਤੇ ਸ਼ਹਾਦਤ ਦੇਣ ਲਈ ਚੱਲ ਪਏ ਤਾਂ ਔਰੰਗਜ਼ੇਬ ਨੇ ਕੁਝ ਚਿਰ, ਤਕਰੀਬਨ ਛੇ ਮਹੀਨੇ ਬਾਅਦ ਹੀ ਗ੍ਰਿਫ਼ਤਾਰ ਕਰਨ ਦਾ ਹੁਕਮ ਦਿੱਤਾ ਅਤੇ ਚਾਂਦਨੀ ਚੌਕ ਵਿਖੇ ਸ਼ਹੀਦ ਕੀਤਾ। ਇਹ ਸ਼ਹਾਦਤ ਉਸ ਦੇ ਹੁਕਮ ਨਾਲ ਹੋਈ। ਭਾਵੇਂ ਉਹ ਆਪੂੰ ਉਸ ਸਮੇਂ ਦਿੱਲੀ ਨਹੀਂ ਸੀ, ਅਫਰੀਦੀਆਂ ਦੀ ਬਗ਼ਾਵਤ ਦਬਾਉਣ ਲਈ ਪੰਜਾ ਸਾਹਿਬ (ਹਸਨ ਅਬਦਾਲ) ਬੈਠਾ ਹੋਇਆ ਸੀ, ਪਰ ਉਸਦਾ ਖ਼ਾਸ ਹੁਕਮ ਆਉਣ 'ਤੇ ਹੀ ਗ੍ਰਿਫ਼ਤਾਰ ਅਤੇ ਫਿਰ ਸ਼ਹੀਦ ਕੀਤੇ ਗਏ। ਮੁਨਸ਼ੀ ਸੁਜਾਨ ਰਾਇ ਤਕ ਨੇ ਲਿਖਿਆ ਹੈ ਕਿ:

**ਹਸਬ ਉਲ ਹੁਕਮ ਆਲਮਗੀਰ ਬਾਦਸ਼ਾਹ ਦਰ,**
**ਸ਼ਾਹਜਹਾਨਬਾਦ (ਦਿੱਲੀ) ਕੁਸ਼ਤਾ ਸ਼ੁਦ।**

ਸਿਯਰ-ਉਲ-ਮੁਤਾਖ਼ਰੀਨ ਦੇ ਲਿਖਾਰੀ ਗ਼ੁਲਾਮ ਹੁਸੈਨ ਨੂੰ ਪੜ੍ਹ ਕੇ ਜੋ ਅਜੀਬ ਸਿੱਟੇ

---

1. ਗੁਰੂ ਸਾਹਿਬ ਰਾ ਮਾਮਨਿ ਸਤਰਗ ਅੰਦੇਸ਼ ਦਾ ਪਨਾਹ ਮੀ ਗ੍ਰਿਫ਼ਤ।
2. ਮਕਸੂਦੇ ਜਾਨ ਵ ਗਜ਼ਾਏ ਜਿਸਮ ਹਾਸਿਲ ਮੀ ਸਾਜ਼ੰਦ।

ਕਈ ਇਤਿਹਾਸਕਾਰਾਂ ਨੇ ਕੱਢਣ ਦੇ ਯਤਨ ਕੀਤੇ ਹਨ, ਉਹ ਵਾਧੂ ਹਨ ਤੇ ਇਤਿਹਾਸਕ ਭੁੱਲ ਵੀ ਹੈ। ਪਹਿਲਾਂ ਤਾਂ ਤਰਜਮਾ ਹੀ ਗ਼ਲਤ ਕੀਤਾ ਹੈ ਅਤੇ ਅਧੂਰੀ ਲਿਖਤ ਦਾ ਕੀਤਾ ਹੈ। ਫਿਰ ਉਸ ਵਿਚੋਂ ਇਤਨਾ ਕੁਝ ਪੜ੍ਹਨ ਦਾ ਯਤਨ ਕੀਤਾ ਹੈ, ਜਿਸ ਨੂੰ ਇਤਿਹਾਸਕ ਸੂਝ ਦੀ ਘਾਟ ਹੀ ਕਹੀ ਜਾ ਸਕਦੀ ਹੈ। ਇਹ ਜਚੇਗਾ ਜੇ ਗ਼ੁਲਾਮ ਹੁਸੈਨ ਦੀ ਲਿਖਤ ਦਾ ਉਲਥਾ ਇਥੇ ਕਰ ਦਿੱਤਾ ਜਾਏ। ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਇਕ ਤਾਂ ਇਹ ਲਿਖਤ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ੧੦੬ ਸਾਲ ਪਿੱਛੋਂ ਦੀ ਹੈ ਅਤੇ ਪੁਸਤਕ ਸਿਯਰ-ਉਲ-ਮੁਤਾਖਰੀਨ ਵਿਚ ਇਕ ਅਧਿਆਇ ਨਵਾਬ ਅਬਦੁਸ ਸਮੱਦ ਖ਼ਾਨ ਸਬੰਧੀ ਹੈ। ਉਸੇ ਅਧਿਆਏ ਵਿਚ ਗ਼ੁਲਾਮ ਹੁਸੈਨ ਨੇ ਸੰਖੇਪ ਜਿਹਾ ਵਰਣਨ ਸਿੱਖਾਂ ਦੀ ਉਤਪਤੀ, ਵਿਕਾਸ ਤੇ ਫਿਰ ਵਾਧੇ ਦਾ ਕੀਤਾ ਹੈ। ਵਿਚਾਰ ਅਧੀਨ ਪੈਰੇ ਦਾ ਉਲਥਾ ਇਸ ਪ੍ਰਕਾਰ ਹੈ:

"ਗੁਰੂ ਹਰਿਗੋਬਿੰਦ ਜੀ ਦੇ ਬੇਟੇ ਗੁਰੂ ਤੇਗ਼ ਬਹਾਦਰ, ਗੁਰੂ ਹਰਿ ਕ੍ਰਿਸ਼ਨ ਪਿੱਛੋਂ ਤਖ਼ਤ 'ਤੇ ਬੈਠੇ। ਗਿਆਰਾਂ ਸਾਲ ਉਨ੍ਹਾਂ ਗੁਰਿਆਈ ਦੀ ਜ਼ਿਮੇਂਵਾਰੀ ਨੂੰ ਸੰਭਾਲਿਆ। ਉਹ ਔਰੰਗਜ਼ੇਬ ਦੇ ਅਹਿਲਕਾਰਾਂ ਦੀ ਕੈਦ ਵਿਚ ਪਏ। ਉਨ੍ਹਾਂ ਨੂੰ ਬਾਦਸ਼ਾਹ ਆਲਮਗੀਰ ਦੇ ਹੁਕਮ ਨਾਲ ਔਰੰਗਜ਼ੇਬ ਦੀ ਤਖ਼ਤ ਨਸ਼ੀਨੀ ਦੇ ੧੭ਵੇਂ ਸਾਲ ਸ਼ਹੀਦ ਕੀਤਾ ਗਿਆ। ਗੁਰੂ ਤੇਗ਼ ਬਹਾਦਰ ਦੇ ਬੇਟੇ ਗੁਰੂ ਗੋਬਿੰਦ (ਸਿੰਘ) ਗੱਦੀ 'ਤੇ ਬੈਠੇ ਤੇ ਲੰਮੇ ਚਿਰ ਤਕ ਉਨ੍ਹਾਂ ਵਾਗ ਡੋਰ ਸੰਭਾਲੀ ਰੱਖੀ।"

"ਗੁਰੂ ਨਾਨਕ ਦੀ ਗੱਦੀ ਦੇ ਅੱਠਵੇਂ ਵਾਰਸ ਗੁਰੂ ਤੇਗ਼ ਬਹਾਦਰ ਨੇ ਆਪਣੇ ਗਿਰਦ ਵੱਡੀ ਗਿਣਤੀ ਸਿੱਖ ਸੇਵਕਾਂ ਦੀ ਇਕੱਠੀ ਕਰ ਲਈ। ਇਸ ਤਰ੍ਹਾਂ ਉਹ ਸਾਹਿਬੇ-ਇਕਤਦਾਰ ਹੋ ਗਏ ਅਤੇ ਕਈ ਹਜ਼ਾਰ ਉਪਾਸ਼ਕ ਉਨ੍ਹਾਂ ਨਾਲ ਥਾਂ-ਥਾਂ ਜਾਂਦੇ। ਉਨ੍ਹਾਂ ਦਾ ਇਕ ਸਮਕਾਲੀ ਹਾਫ਼ਿਜ਼ ਆਦਿਮ ਸੀ, ਜੋ ਇਕ ਮੁਸਲਮਾਨ ਫ਼ਕੀਰ ਸੀ ਅਤੇ ਸ਼ੇਖ਼ ਅਹਿਮਦ ਸਿਰਹੰਦੀ ਦੇ ਸਿਲਸਿਲੇ ਨਾਲ ਸੰਬੰਧ ਰੱਖਦਾ ਸੀ। ਉਸ ਨੇ ਵੀ ਬਹੁਤ ਮੁਰੀਦ ਪਿੱਛੇ ਲਗਾ ਲਏ ਸਨ। ਉਨ੍ਹਾਂ ਦੋਹਾਂ ਨੇ ਇਹ ਸ਼ੇਵਾ ਹੀ ਬਣਾ ਲਿਆ ਸੀ ਕਿ ਉਗਰਾਹੀ ਕਰਨੀ (ਹਰ ਦੋ ਕਸ ਸ਼ੇਵਾ ਅਖਜ਼ਿ ਵਜਹ)[1] ਅਤੇ ਲੋਕਾਂ ਨੂੰ ਸਿਧੀ ਅਤੇ ਬਲ ਨਾਲ ਆਪਣੇ ਵੱਲ ਖਿੱਚਣਾ। ਉਹ ਪੰਜਾਬ ਵਿਚ ਫਿਰਦੇ ਰਹਿੰਦੇ ਸਨ (ਦਰ ਮੁਲਕੇ ਪੰਜਾਬ ਮੀ ਗਰਦੇਂਦ)। (ਗੁਰੂ) ਤੇਗ਼ ਬਹਾਦਰ ਹਿੰਦੂਆਂ ਕੋਲੋਂ ਉਗਰਾਹੁੰਦੇ ਸਨ ਅਤੇ ਹਾਫ਼ਿਜ਼ ਆਦਿਮ ਮੁਸਲਮਾਨਾਂ ਕੋਲੋਂ। ਸ਼ਾਹੀ ਖ਼ਬਰ ਰਸਾਂ ਨੇ ਬਾਦਸ਼ਾਹ ਨੂੰ ਲਿਖਿਆ ਕਿ ਇਨ੍ਹਾਂ ਨਾਵਾਂ ਵਾਲੇ ਦੋ ਪੁਰਸ਼ਾਂ, ਇਕ ਹਿੰਦੂ ਅਤੇ ਦੂਜੇ ਮੁਸਲਮਾਨ ਨੇ ਸਾਂਝਾ ਮੁਹਾਜ਼ ਬਣਾ ਲਿਆ ਹੈ ਅਤੇ ਇਹ ਵਤੀਰਾ ਹੀ ਫੜ ਲਿਆ ਹੈ। ਇਹ ਕੋਈ ਅਸਚਰਜ ਵਾਲੀ ਗੱਲ ਨਹੀਂ ਹੋਵੇਗੀ ਕਿ ਜੇ ਇਨ੍ਹਾਂ ਦਾ ਹੋਰ ਇਕਤਦਾਰ ਵਧ ਗਿਆ ਤਾਂ ਇਹ ਆਪ-ਹੁਦਰੇ ਹੋ ਜਾਣ।"

---

1. هر دو کس شیوه اخذ وجه -

"ਇਹ ਖ਼ਬਰ ਆਂਦਿਆਂ ਹੀ ਆਲਮਗੀਰ ਨੇ ਲਾਹੌਰ ਦੇ ਨਵਾਬ ਨੂੰ ਫ਼ਰਮਾਨ ਜਾਰੀ ਕੀਤਾ ਕਿ ਦੋਹਾਂ ਨੂੰ ਗ੍ਰਿਫ਼ਤਾਰ ਕੀਤਾ ਜਾਏ ਅਤੇ ਹਾਫ਼ਿਜ਼ ਆਦਿਮ ਨੂੰ ਦੇਸ਼ ਬਦਰ ਕਰਕੇ ਅਟਕ ਤੇ ਪੇਸ਼ਾਵਰ ਤੋਂ ਪਰ੍ਹੇ, ਅਫ਼ਗ਼ਾਨਾਂ ਦੇ ਦੇਸ਼ ਭੇਜ ਦਿੱਤਾ ਜਾਏ। ਜੇ ਉਹ ਵਾਪਸ ਆਉਣ ਦੀ ਕੋਸ਼ਿਸ਼ ਕਰੇ ਤਾਂ ਬਾਦਸ਼ਾਹ ਨੂੰ ਇਤਲਾਹ ਦਿੱਤੀ ਜਾਏ ਅਤੇ (ਗੁਰੂ) ਤੇਗ਼ ਬਹਾਦਰ ਨੂੰ ਫੜ ਕੇ ਕੈਦ ਵਿਚ ਰਖਿਆ ਜਾਏ।"

"ਸ਼ਾਹੀ ਹੁਕਮ 'ਤੇ ਇਨ ਬਿਨ ਅਮਲ ਕੀਤਾ ਗਿਆ। ਕੁਝ ਦਿਨ ਬਾਅਦ ਗੁਰੂ ਤੇਗ਼ ਬਹਾਦਰ ਸੰਬੰਧੀ ਸ਼ਾਹੀ ਹੁਕਮ ਦੂਜੀ ਵਾਰੀ ਭੇਜੇ ਗਏ ਕਿ ਉਨ੍ਹਾਂ ਦੇ ਜਿਸਮ ਦੇ ਟੋਟੇ ਕਰਕੇ ਸ਼ਹਿਰ (ਦਿੱਲੀ) ਦੇ ਵੱਖ-ਵੱਖ ਪਾਸਿਆਂ 'ਤੇ ਟੰਗ ਦਿੱਤੇ ਜਾਣ। ਇਹ ਹੁਕਮ ਵੀ ਪੂਰੇ ਕੀਤੇ ਗਏ। (ਗੁਰੂ) ਤੇਗ਼ ਬਹਾਦਰ ਦੇ ਸਿੱਖ ਉਸੇ ਤਰ੍ਹਾਂ ਫ਼ਕੀਰਾਂ ਵਾਂਗ ਫਿਰਦੇ ਰਹੇ। ਹਥਿਆਰ ਅਤੇ ਅਸਲਾ ਲਈ ਫਿਰਨਾ, ਅਜੇ ਉਨ੍ਹਾਂ ਦੀ ਰੀਤੀ ਨਹੀਂ ਸੀ ਬਣਿਆ। ਇਸ ਤਰ੍ਹਾਂ ਹਥਿਆਰ ਪਹਿਨਣਾ, ਔਰੰਗਜ਼ੇਬ ਦੀ ਮੌਤ ਪਿੱਛੋਂ, ਜਦ ਬਹਾਦਰ ਸ਼ਾਹ ਤਖ਼ਤ ਨਸ਼ੀਨ ਹੋਇਆ, ਉਸ ਵੇਲੇ ਅਮਲ ਵਿਚ ਆਇਆ ਸੀ। ਕਈਆਂ ਦੇ ਕਹਿਣ ਅਨੁਸਾਰ ਔਰੰਗਜ਼ੇਬ ਦੇ ਅੰਤਲੇ ਸਮੇਂ ਜਦ ਗੁਰੂ ਗੋਬਿੰਦ ਸਿੰਘ ਨੇ ਗੁਰ ਗੱਦੀ ਦੀ ਜ਼ਿਮੇਂਵਾਰੀ ਸੰਭਾਲੀ, ਇਹ (ਸ਼ਸਤਰ ਪਹਿਨਣ ਦਾ) ਰਿਵਾਜ ਪਿਆ ਅਤੇ ਉਨ੍ਹਾਂ ਹੌਲੇ-ਹੌਲੇ ਖਿੰਡੇ-ਪੁੰਡੇ ਸਿੱਖਾਂ ਨੂੰ ਇਕੱਤਰ ਕੀਤਾ। ਹਥਿਆਰ, ਘੋੜੇ ਅਤੇ ਹੋਰ ਜੰਗੀ ਸਾਮਾਨ ਇਕੱਠਾ ਕਰਕੇ ਆਪਣੇ ਮੁਰੀਦਾਂ ਵਿਚ ਵੰਡਿਆ।"

ਜੋ ਗ਼ੁਲਾਮ ਹੁਸੈਨ ਨੇ ਗੁਰੂ ਤੇਗ਼ ਬਹਾਦਰ ਜੀ ਸਬੰਧੀ ਲਿਖਿਆ, ਉਸ ਨੂੰ ਆਸਾਨੀ ਨਾਲ ਚਾਰ ਹਿੱਸਿਆਂ ਵਿਚ ਵੰਡਿਆ ਤੇ ਵਾਚਿਆ ਜਾ ਸਕਦਾ ਹੈ। ਇਕ ਇਹ, ਗੁਰੂ ਤੇਗ਼ ਬਹਾਦਰ ਜੀ ਨਾਲ ਬੇਸ਼ੁਮਾਰ ਲੋਕੀਂ ਰਹਿੰਦੇ ਅਤੇ ਪੰਜਾਬ ਦੇ ਦੌਰਿਆਂ ਵੇਲੇ ਨਾਲ ਫਿਰਦੇ ਸਨ ਅਤੇ ਉਨ੍ਹਾਂ ਨੂੰ ਲੋਕੀਂ ਭੇਟਾ ਚੜ੍ਹਾਂਦੇ ਸਨ ਤੇ ਉਹ ਭੇਟਾ ਲੈਂਦੇ ਵੀ ਸਨ। ਉਗਰਾਹੀ ਵੀ ਹੁੰਦੀ ਸੀ। ਉਨ੍ਹਾਂ ਦੀ ਸ਼ਖ਼ਸੀਅਤ ਖਿੱਚ ਪਾਉਣ ਵਾਲੀ ਸੀ। ਇਹ ਭੇਟਾ ਸਵੀਕਾਰ ਕਰਨ ਅਤੇ ਉਗਰਾਹੀ ਕਰਨ ਨੂੰ ਕਿਸੇ ਲੁੱਟਣਾ, ਖੋਹਣਾ ਤੇ ਜਬਰ ਕਰਨਾ ਲਿਖ ਦਿੱਤਾ। ਅਖਿਜ਼ ਵਜਹ ਨੂੰ 'ਜਰ' ਪੜ੍ਹਨ ਨਾਲ ਹੀ ਐਸੇ ਨਤੀਜੇ ਕੱਢੇ। ਅੱਗੇ ਕਈ ਵਾਰੀ ਐਸਾ ਗੁਰੂ ਹਰਿਗੋਬਿੰਦ ਜੀ ਨਾਲ ਵੀ ਕੀਤਾ ਗਿਆ। ਮੁਹਸਨ ਫ਼ਾਨੀ ਦੀ ਲਿਖਤ ਦਾ ਗ਼ਲਤ ਤਰਜਮਾ ਕਰਕੇ ਗੁਰੂ ਹਰਿਗੋਬਿੰਦ ਜੀ ਨੂੰ ਜਹਾਂਗੀਰ ਤਕ ਦਾ ਮੁਲਾਜ਼ਮ ਸਾਬਤ ਕਰਨ ਦੀ ਕੋਸ਼ਿਸ਼ ਕੀਤੀ। 'ਬਰ ਖ਼ਿਲਾਫ਼ ਪ੍ਰਿਦਰ ਸ਼ਮਸ਼ੇਰ ਬਸਤ' ਨੂੰ 'ਬਾ-ਮੁਕਾਬਲਾ ਪਿਦਰ-ਸ਼ਮਸ਼ੀਰ ਬਸਤ' ਦੇ ਅਰਥਾਂ ਵਿਚ ਪੇਸ਼ ਕੀਤਾ ਗਿਆ। 'ਲੁੱਟਣ, ਖੋਹਣ ਤੇ ਜਬਰ' ਦੇ ਅਰਥ ਕਰਨ ਵਾਲਾ ਇਹ ਭੁੱਲ ਹੀ ਗਿਆ ਕਿ ਗੁਰੂ ਦੇ ਸਿੱਖ ਦਸਵੰਧ ਕੱਢਦੇ ਸਨ ਅਤੇ ਦਸਵੰਧ ਦੇ ਕੇ ਖ਼ੁਸ਼ ਹੁੰਦੇ ਸਨ। ਮੁਹਸਨ ਫ਼ਾਨੀ ਨੇ ਲਿਖਿਆ ਸੀ ਕਿ ਮਾਲੀਆ ਉਗਰਾਹੁਣ ਵਿਚ ਤਾਂ ਖੇਚਲਾਂ ਹੁੰਦੀਆਂ ਸਨ, ਪਰ ਦਸਵੰਧ ਚਾਅ ਨਾਲ ਸਿੱਖ ਗੁਰੂ ਦੀ ਗੋਲਕ ਵਿਚ ਪਾਉਂਦੇ ਸਨ। ਜਿਥੇ ਗੁਰੂ ਜੀ ਨਹੀਂ ਪੁੱਜ ਸਕਦੇ ਸਨ, ਉਥੇ ਮਸੰਦ ਪੁੱਜ ਕੇ ਗੁਰੂ-ਭੇਟ ਇਕੱਠੀ ਕਰਦੇ ਅਤੇ ਪੂਰੀ ਈਮਾਨਦਾਰੀ ਨਾਲ ਗੁਰੂ-ਦਰ ਪੁਜਾਂਦੇ।

ਕਦੇ ਕੋਈ ਸ਼ਿਕਾਇਤ ਨਹੀਂ ਹੋਈ ਸੀ। ਜਦ ਸ਼ਿਕਾਇਤਾਂ, ਗੁਰੂ ਗੋਬਿੰਦ ਸਿੰਘ ਜੀ ਪਾਸ ਪੁੱਜੀਆਂ ਤਾਂ ਉਨ੍ਹਾਂ ਮਸੰਦ-ਸਿਲਸਿਲਾ ਹੀ ਬੰਦ ਕਰ ਦਿੱਤਾ ਅਤੇ ਸਿੱਖਾਂ ਨੂੰ ਸਿੱਧੀ ਭੇਟ ਪਹੁੰਚਾਉਣ ਦੇ ਹੁਕਮ ਭੇਜੇ। ਮਸੰਦ ਦੀਵਾਲੀ ਤੇ ਵੈਸਾਖੀ ਨੂੰ ਹੀ, ਜਿਥੇ ਗੁਰੂ ਜੀ ਹੁੰਦੇ ਸਨ, ਪੁੱਜ ਕੇ ਕਾਰ ਭੇਟ ਪਹੁੰਚਾਂਦੇ ਸਨ ਅਤੇ ਪਿੱਛੋਂ ਸਿੱਖ ਵੀ। ਹੁਕਮਨਾਮਿਆਂ ਵਿਚ ਦੀਵਾਲੀ ਤੇ ਵੈਸਾਖੀ ਪੁੱਜਣ ਦੇ ਹੁਕਮ ਦਿੱਤੇ ਹੋਏ ਹਨ। ਮੱਖਣ ਸ਼ਾਹ ਲੁਬਾਣਾ ਨੇ ਵੀ 'ਦਸਵੰਧ' ਦੀ ਰਕਮ ਆਪੂੰ ਚਰਨਾਂ 'ਤੇ ਭੇਟ ਕਰਨ ਦੀ ਅਰਦਾਸ ਕੀਤੀ ਸੀ। ਉਸ ਦੀ ਅਰਦਾਸ ਹੀ ਇਹ ਸੀ ਕਿ ਜੇ ਬੇੜਾ ਬੰਨੇ ਨਾ ਲੱਗਾ ਤਾਂ ਦਸਵੰਧ ਦੀ ਰਕਮ ਤੇਰੇ ਦਰ ਕਿਵੇਂ ਪੁੱਜੇਗੀ ? ਗੁਰੂ ਤੇਗ਼ ਬਹਾਦਰ ਜੀ ਨੇ ਬਖ਼ਸ਼ਿਸ਼ ਕਰ ਬੇੜਾ ਪਾਰ ਲਗਾਇਆ ਸੀ ਅਤੇ ਦਸਵੰਧ ਦੀ ਭੇਟਾ ਲੈ ਕੇ ਉਹ ਆਪੂੰ ਬਾਬਾ ਬਕਾਲਾ ਪੁੱਜਾ ਸੀ।[1]

ਜਦ ਗੁਰੂ ਤੇਗ਼ ਬਹਾਦਰ ਜੀ ਅੱਗੇ ਵੀ ਉਸ ਨੇ ਦੋ ਹੀ ਮੁਹਰਾਂ ਰੱਖੀਆਂ ਤਾਂ ਮਹਾਰਾਜ ਨੇ ਫ਼ਰਮਾਇਆ ਸੀ ਕਿ ਜੋ ਗੁਰੂ ਘਰ ਦੀ ਪੂਰੀ ਭੇਟਾ ਹੈ, ਉਹ ਰੱਖ ਦੇਵੋ। ਉਸ ਨੂੰ ਆਪਣੇ ਘਰ ਨਾ ਰੱਖ। ਸਾਗਰ ਵਿਚ ਜਹਾਜ਼ ਅੜਨ ਤੇ ਪਾਰ ਹੋਣ ਵੇਲੇ ਜੋ ਸੰਕਲਪ ਕੀਤਾ ਸੀ ਅਤੇ ਜੋ ਗੁਰੂ ਘਰ ਦਾ ਦਸਵਾਂ ਹਿੱਸਾ ਹੈ, ਉਹ ਸਾਰੇ ਦਾ ਸਾਰਾ ਦੇ ਦੇਵੋ।

**ਅਰੁ ਦਸੌਂਧ ਗੁਰੂ ਕੋ ਹੈ ਜੇਤਾ।**
**ਅਰਪਨ ਦਰਬ ਕਰਹੁ ਅਬਿ ਤੇਤਾ ॥੩॥**[2]

ਹਾਂ, ਜੇ ਇਸ ਨੂੰ ਅਖਜ਼ਿ ਜਰ ਹੀ ਪੜ੍ਹਿਆ ਜਾਏ ਤਾਂ ਇਹ ਜ਼ਬਰਦਸਤੀ ਕਰਨ ਦਾ ਗੁਰੂ ਤੇਗ਼ ਬਹਾਦਰ ਜੀ ਦਾ ਸੁਭਾਅ ਹੀ ਨਹੀਂ। ਜੋ ਗੁਰੂ ਤੇਗ਼ ਬਹਾਦਰ ਜੀ ਧੀਰਮਲ ਦੇ ਸਭ ਕੁਝ ਲੁੱਟ ਲੈ ਜਾਣ ਵੇਲੇ, ਸ਼ੀਹਾਂ ਮਸੰਦ ਦੀ ਗੋਲੀ ਚਲਾਉਣ ਵੇਲੇ, 'ਭਲੇ ਧੀਰ ਮਲ, ਭਲੇ' ਕਹਿੰਦੇ ਸਨ, ਉਹ ਲੁੱਟ ਕਿਵੇਂ ਸਕਦੇ ਹਨ ਅਤੇ ਜਦ ਮੱਖਣ ਸ਼ਾਹ ਦੇ ਸ਼ਸਤਰਧਾਰੀ ਸਾਥੀ ਧੀਰ ਮਲ ਦੇ ਟਿਕਾਣੇ ਤੋਂ ਸਾਰਾ ਧਨ ਵਾਪਸ ਲੈ ਆਏ ਤਾਂ ਆਪ ਜੀ ਨੇ ਧੀਰ ਮਲ ਨੂੰ ਹੀ ਮੋੜ ਦੇਣ ਲਈ ਹੁਕਮ ਦਿੱਤਾ। ਮੱਖਣ ਸ਼ਾਹ ਅਤੇ ਉਸ ਦੇ ਸਾਥੀ ਜ਼ਰਾ ਕੁ ਰੁਕੇ ਅਤੇ ਦਲੀਲ ਦਿੱਤੀ ਕਿ ਇਹ ਭੇਟਾ, ਮਾਲ ਤੇ ਸਾਮਾਨ ਗੁਰੂ ਘਰ ਦਾ ਹੀ ਹੈ ਤਾਂ ਆਪ ਜੀ ਨੇ ਚੇਤਾਵਨੀ ਦਿੰਦੇ ਕਿਹਾ ਕਿ **'ਦਰਬ ਕੇ ਕਾਰਨੇ, ਗੁਰੂ ਮਹਾਰਾਜ ਨੇ, ਨਹੀਂ ਬੈਠ ਇਹ ਦੁਕਾਨ ਪਾਈ।'** ਆਪ ਜੀ ਦੇ ਚਰਨਾਂ ਤੋਂ ਲੋਕੀਂ ਧਨ ਨਿਛਾਵਰ ਕਰਦੇ ਸਨ ਅਤੇ ਸਿੱਖ ਨੇ ਪੁੱਛਿਆ ਵੀ ਕਿ ਇਹ ਧਨ ਕਿਥੇ ਰਖਦੇ ਹੋ ਤਾਂ ਆਪ ਜੀ ਨੇ ਉੱਤਰ ਦਿੱਤਾ ਸੀ, 'ਹਮਰਾ ਬਰਤਨ ਇਹੈ ਸੁਭਾਉ। ਸਹਿਜੇ ਆਵਉ ਸਹਿਜੇ ਜਾਉ।' ਫਿਰ ਲੁੱਟਣ, ਖੋਹਣ ਜਾਂ ਜਬਰ ਕਰਨ ਦੀ ਤਾਂ ਲੋੜ ਪੈਂਦੀ ਹੈ ਜੇ ਧਨ ਨਾ ਆਉਂਦਾ ਹੋਵੇ। ਇਥੇ ਤਾਂ 'ਜੇ ਕੋ ਇਛ ਕਰੇ ਧਨ ਕੀ, ਤਾਂ ਧਨ ਦੇਸ਼ ਬਦੇਸ਼ ਪੈ ਆਵਹਿ।' ਹੋਰ ਤਾਂ ਹੋਰ ਪਟਨਾ ਦੇ ਨਵਾਬ ਨੇ ਪੂਰਾ ਪਿੰਡ 'ਚੂੜੀਆਂ' ਦਾ ਹੀ ਖ਼ੈਰਾਤ ਵਿਚ ਦੇ ਦਿੱਤਾ ਸੀ ਅਤੇ ਪਟਨੇ ਲੰਗਰ ਲਈ ਮਹਿਸੂਲ ਚੁੰਗੀ ਉਗਰਾਹ ਕੇ ਉਹ ਪਹੁੰਚਾਂਦਾ

---

1. ਬਹੁ ਧਨ ਲਾਭ ਬਨਜ ਤੇ ਆਵਾ। ਤਿਹ ਦਸਵੰਧ ਕੋ ਮੈ ਨਿਕਸਾਵਾ।
ਕਨ੍ਹਈਆ ਲਾਲ ਨੇ ਵੀ ਇਸ ਤਰ੍ਹਾਂ ਲਿਖਿਆ ਹੈ।
2. ਰਾਸ ਬਾਰ੍ਹਵੀਂ, ਅੰਸ ਛੇਵਾਂ, ਸੂਰਜ ਪ੍ਰਕਾਸ਼।

ਸੀ। ਦੋ ਦਮੜੀ ਗੱਡਾ ਜਿਸ ਤੇ ਅਨਾਜ, ਘੀ ਤੇ ਮਸਾਲਾ ਹੁੰਦਾ ਸੀ ਅਤੇ ਇਕ ਦਮੜੀ ਜਿਸ ਤੇ ਕੱਪੜੇ ਲੱਦੇ ਹੁੰਦੇ ਸਨ। ਪਟਨਾ ਤੇ ਸਸਰਾਮ ਦੇ ਨਵਾਬਾਂ ਨੇ 'ਪ੨' ਬਿਘੇ ਹੋਰ ਖ਼ਾਮ ਜਰੀਬ ਦੇ ਪਟੇ ਵੀ ਗੁਰੂ ਕੇ ਲੰਗਰ ਤੇ ਧਰਮਸਾਲ ਦੇ ਨਾਂ ਕਰ ਦਿੱਤੇ ਸਨ। ਸੋ ਲੁੱਟਣ ਜਾਂ ਖੋਹਣ ਵਾਲੀ ਦਲੀਲ ਨਿਰਮੂਲ, ਵਾਧੂ, ਫ਼ਾਲਤੂ ਅਤੇ ਸ਼ਰਾਰਤ ਭਰੀ ਹੈ।

**ਦੂਜੇ**, ਗ਼ੁਲਾਮ ਹੁਸੈਨ ਦਾ ਇਹ ਕਹਿਣਾ ਕਿ ਹਾਫ਼ਿਜ਼ ਆਦਿਮ ਮੁਸਲਮਾਨਾਂ ਕੋਲੋਂ ਅਤੇ ਗੁਰੂ ਤੇਗ਼ ਬਹਾਦਰ ਹਿੰਦੂਆਂ ਕੋਲੋਂ ਲੁੱਟਦਾ ਸੀ, ਇਹ ਤਾਂ ਹੋਰ ਅਜੀਬ ਹੈ। ਇਹ ਤਾਂ ਹੋ ਸਕਦਾ ਹੈ ਕਿ ਮੁਸਲਮਾਨ ਕਿਸੇ ਮੁਸਲਮਾਨ ਫ਼ਕੀਰ ਨੂੰ ਭੇਟਾ ਦੇਣ ਤੇ ਹਿੰਦੂ ਜਾਂ ਗੁਰੂ ਦੇ ਨਾਮ-ਲੇਵਾ ਆਪਣੇ ਇਸ਼ਟ ਨੂੰ। ਫਿਰ ਕਦੀ ਲੁੱਟਣ ਵਾਲੇ ਦਾ ਵੀ ਕੋਈ ਧਰਮ ਹੁੰਦਾ ਹੈ ? ਪਿੱਛੇ ਜਿਹੇ ਦਿੱਲੀ ਵਿਖੇ ਇਕ ਬੈਂਕ ਨੂੰ ਮਨਸੂਬਾ ਬਣਾ ਲੁੱਟਿਆ ਗਿਆ। ਪਕੜੇ ਜਾਣ 'ਤੇ ਪਤਾ ਲੱਗਾ ਕਿ ਲੁੱਟਣ ਵਾਲਿਆਂ ਵਿਚ ਹਿੰਦੂ, ਮੁਸਲਮਾਨ, ਸਿੱਖ ਤੇ ਈਸਾਈ ਸਭੇ ਸਨ। ਲੁੱਟਣ ਵਾਲਾ ਤਾਂ ਆਪਣਾ ਸ਼ਿਕਾਰ ਦੇਖਦਾ ਹੈ, ਨਾ ਕਿ ਉਸ ਦਾ ਧਰਮ।

**ਤੀਜੇ**, ਜਿਸ ਹਾਫ਼ਿਜ਼ ਆਦਿਮ ਦਾ ਜ਼ਿਕਰ ਗ਼ੁਲਾਮ ਹੁਸੈਨ ਨੇ ਕੀਤਾ ਹੈ ਕਿ ਉਸ ਨਾਲ ਰਲ ਕੇ ਮੁਹਾਜ਼ ਬਣਾਇਆ ਸੀ, ਉਸ ਨੂੰ ਤਾਂ ਗੁਜ਼ਰਿਆਂ ਵੀ ੩੨ ਸਾਲ ਹੋ ਗਏ ਸਨ।

ਔਰੰਗਜ਼ੇਬ ਤਖ਼ਤ ਤੇ ਸੰਨ ੧੬੫੮ ਈ: ਵਿਚ ਕਾਬਜ਼ ਹੋਇਆ ਸੀ ਅਤੇ ਹਾਫ਼ਿਜ਼ ਆਦਿਮ ਦੀ ਮੌਤ ੧੬ ਦਸੰਬਰ, ੧੬੪੩ ਈ: ਨੂੰ (ਗੁਰੂ ਹਰਿਗੋਬਿੰਦ ਜੀ ਦੇ ਵੇਲੇ ਹੀ) ਸ਼ਾਹ ਜਹਾਨ ਦੇ ਸਮੇਂ ਮਦੀਨਾ ਵਿਖੇ ਹੋ ਗਈ। ਹਾਫ਼ਿਜ਼ ਆਦਿਮ ਦੀ ਕਬਰ ਮਦੀਨਾ ਉਸ ਮਕਬਰੇ ਵਿਚ ਹੀ ਬਣੀ ਹੋਈ ਹੈ ਜਿਥੇ ਮੁਸਲਮਾਨਾਂ ਦੇ ਤੀਜੇ ਖ਼ਲੀਫ਼ੇ ਉਸਮਾਨ ਰਜ਼ਾਉਲਾ ਦਬਾਏ ਹੋਏ ਹਨ।[2] ਨਜ਼ੀਰ ਅਹਿਮਦ ਦਿਉਬੰਦੀ ਨੇ ਜ਼ਕਰਾਤ-ਉਲ-ਅਬਦੀਂ ਦੇ ਸਫ਼ਾ ੧੨੭-੨੫ 'ਤੇ ਲਿਖਿਆ ਹੈ ਕਿ ਹਾਫ਼ਿਜ਼ ਆਦਿਮ ੧੬ ਦਸੰਬਰ, ੧੬੪੩ (ਹਿਜਰੀ ੧੦੫੩) ਵਿਚ ਗੁਜ਼ਰ ਗਿਆ ਸੀ ਅਤੇ ਉਸ ਦੀ ਗੱਦੀ 'ਤੇ ਸ਼ੇਖ਼ ਹਮੀਦ ਲਾਹੌਰੀ ਬੈਠ ਗਿਆ ਸੀ। ਇਸੇ ਗੱਲ ਦੀ ਸਾਖੀ ਸੱਯਦ ਅਬਦੁਲ ਹਬੀ ਹਾਸ਼ਮੀ ਰਾਇ ਬਰੇਲਵੀ ਅਤੇ ਮਿਰਜ਼ਾ ਮੁਹੰਮਦ ਅਖ਼ਤਰ ਨੇ ਤਜ਼ਕਾਰਿਤ ਔਲਿਆ-ਇ-ਹਿੰਦ ਵ ਪਾਕਿਸਤਾਨ ਵਿਚ ਭਰੀ ਹੈ ਕਿ ਹਾਫ਼ਿਜ਼ ਆਦਿਮ ਦਸੰਬਰ ੧੬/੧੭, ੧੬੪੩ ਨੂੰ ਅੱਲਾਹ ਨੂੰ ਪਿਆਰਾ ਹੋ ਗਿਆ ਸੀ। ਜੋ ਹੈ ਹੀ ਨਹੀਂ ਸੀ, ਉਸ ਨਾਲ ਮੇਲ ਤੇ ਫਿਰ ਗਠਜੋੜ ਕਾਹਦਾ ! ਜਿਸ ਨੂੰ ਸਰੀਰ ਛੱਡਿਆਂ ਹੀ ੩੨ ਸਾਲ ਹੋ ਗਏ ਸਨ, ਉਸ ਦੀ ਸ਼ਿਕਾਇਤ ਔਰੰਗਜ਼ੇਬ ਨੂੰ ਕਾਹਦੀ ! ਫਿਰ ਔਰੰਗਜ਼ੇਬ ਨੇ ਜਿਨ੍ਹਾਂ ਸਿਧਾਂਤਾਂ 'ਤੇ ਆਪਣੀ ਹਕੂਮਤ ਦਾ ਰਾਜ-ਪ੍ਰਬੰਧ ਕਾਇਮ ਕੀਤਾ, ਉਹ ਬਿਲਕੁਲ ਉਹ ਹੀ ਸਨ, ਜਿਨ੍ਹਾਂ ਦਾ ਪ੍ਰਚਾਰ ਸ਼ੇਖ਼ ਅਹਿਮਦ

---

1. ਡਾਕਟਰ ਗੁਰਚਰਨ ਸਿੰਘ ਥੀਸਸ।
2. ਇਸ ਮਕਬਰੇ ਨੂੰ ਜਨਤ ਅਲਬਕੀਅਤ ਕਹਿੰਦੇ ਹਨ। ਉਸਮਾਨ ਸਬੰਧੀ ਹਜ਼ਰਤ ਮੁਹੰਮਦ ਸਾਹਿਬ ਨੇ ਕਿਹਾ ਸੀ ਕਿ ਹਰ ਪੈਗ਼ੰਬਰ ਦਾ ਇਕ ਦੋਸਤ ਹੁੰਦਾ ਹੈ ਅਤੇ ਮੇਰੇ ਜਨਤ ਦੇ ਸਾਥੀ ਉਸਮਾਨ ਹਨ।

ਸਰਹੰਦੀ ਮਜੱਦਦ ਕਰਾ ਚੁੱਕਾ ਸੀ। ਹਾਫ਼ਿਜ਼ ਆਦਿਮ ਉਸੇ ਨਕਸ਼ਬੰਦੀ ਸਿਲਸਿਲੇ ਵਿਚੋਂ ਸੀ। ਔਰੰਗਜ਼ੇਬ ਤਾਂ ਸਗੋਂ ਖ਼ੁਸ਼ ਹੁੰਦਾ ਜੇ ਹਾਫ਼ਿਜ਼ ਆਦਿਮ ਉਸ ਸਮੇਂ ਹੁੰਦਾ। ਮੁਜੱਦਦ ਦਾ ਨਾਅਰਾ ਹੀ ਇਹ ਸੀ 'ਅਸ਼ ਸ਼ਰਅ ਤਹਤਸ-ਸੈਫ਼[1] ਭਾਵ **ਤਲਵਾਰ ਦੇ ਜ਼ੋਰ ਨਾਲ ਸ਼ਰਆ ਦੀ ਉੱਚਤਾ ਕਾਇਮ ਕਰਨੀ ਚਾਹੀਦੀ ਹੈ।** ਪਹਿਲਾਂ ਗ਼ੁਲਾਮ ਹੁਸੈਨ ਨੇ ਭੁਲੇਖਾ ਖਾਧਾ, ਫਿਰ ਉਲਥਾ ਕਰਨ ਵਾਲਿਆਂ ਨੇ ਗ਼ਲਤ ਪ੍ਰਚਾਰਿਆ ਤੇ ਪਿੱਛੋਂ ਸਾਡੇ ਇਤਿਹਾਸਕਾਰ ਉਸੇ ਵਹਿਣ ਵਿਚ ਵਹਿ ਗਏ ਤੇ ਗ਼ਲਤ ਸਿੱਟੇ ਕੱਢ ਕੇ ਮਹਾਰਾਜ ਦੀ ਸ਼ਹਾਦਤ ਨੂੰ ਵਿਗਾੜਨਾ ਚਾਹਿਆ।

ਹੋਰ, ਗ਼ੁਲਾਮ ਹੁਸੈਨ ਨੇ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਸਰੀਰ ਦੇ ਟੋਟੇ ਕਰਕੇ ਦਿੱਲੀ ਦੀਆਂ ਦੀਵਾਰਾਂ 'ਤੇ ਲਟਕਾਏ ਗਏ। ਇਹ ਵੀ ਸਿਯਰ-ਉਲ-ਮੁਤਾਖ਼ਰੀਨ ਦੇ ਲਿਖਾਰੀ ਨੇ ਕਿਸੇ ਬਹੁਤ ਹੀ ਗ਼ਲਤ ਸਰੋਤ ਦੇ ਆਧਾਰ 'ਤੇ ਲਿਖਿਆ ਹੈ। ਜਦ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਗਰਦ, ਗੁਬਾਰ ਅਤੇ ਅਨ੍ਹੇਰੀ ਨੇ ਸਾਰੇ ਦਿੱਲੀ ਨੂੰ ਆਪਣੀ ਲਪੇਟ ਵਿਚ ਲੈ ਲਿਆ। ਭਾਈ ਜੈਤਾ ਜੀ ਨੇ ਜੁਰਅਤ ਕਰ, ਜਾਨ 'ਤੇ ਖੇਡ, ਭਾਈ ਅੱਡਾ ਜੀ ਅਤੇ ਭਾਈ ਨਾਨੂ ਦੀ ਸਹਾਇਤਾ ਨਾਲ ਸੀਸ ਉਠਾ ਲਿਆ। ਸੀਸ ਨੂੰ ਸੰਭਾਲ ਪੈਂਡਾ ਮਾਰਦੇ ਉਹ ਪੰਜਵੇਂ ਦਿਨ ਸ੍ਰੀ ਅਨੰਦਪੁਰ ਸਾਹਿਬ ਪੁੱਜੇ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਗੰਜ, ਅਨੰਦਪੁਰ ਸਾਹਿਬ ਵਾਲੀ ਥਾਂ ਸਸਕਾਰ ਕੀਤਾ। ਭੱਟ ਵਹੀ ਮੁਲਤਾਨੀ ਸਿੰਧੀ ਨੇ ਲਿਖਿਆ ਹੈ:

"ਜੈਤਾ ਬੇਟਾ ਆਗਿਆ ਰਾਮ ਕਾ, ਨਾਨੂ ਬੇਟਾ
ਬਾਘੇ ਕਾ, ਅੱਡਾ ਬੇਟਾ ਖੇਮੇ ਕਾ ਪੋਤਾ ਪਰਮੇ
ਦਾ, ਗੁਰੂ ਕਾ ਸੀਸ ਪਾਇ ਕੀਰਤਪੁਰ ਪਰਗਨਾ
ਕਹਿਲੂਰ ਆਏ। ਸੰਬਤ ਸਤਾਰਾਂ ਸਾਇ ਬਤੀਸ,
ਮਗਹਰ ਸੁਦੀ ਦਸਮੀ ਦਿਨ, ਗਿਆਰਾਂ ਕੋ ਦਾਗ਼
ਦੀਆ ਮਾਖੋਵਾਲ ਮੇਂ।"

ਧੜ ਨੂੰ ਬੜੀ ਬਹਾਦਰੀ ਅਤੇ ਹੁਸ਼ਿਆਰੀ ਨਾਲ ਭਾਈ ਲਖੀ ਸ਼ਾਹ ਅਤੇ ਉਨ੍ਹਾਂ ਦਾ ਪੁੱਤਰ ਨਿਗਾਹੀਆ, ਚਾਂਦਨੀ ਚੌਕ ਤੋਂ ਆਪਣੇ ਮਾਲ ਦੇ ਗੱਡਿਆਂ ਵਿਚ ਪਾ ਕੇ ਲੈ ਗਏ ਅਤੇ ਘਰ ਸਮੇਤ ਅੱਗ ਲਗਾ ਕੇ ਪਾਵਨ ਧੜ ਦਾ ਸਸਕਾਰ ਕੀਤਾ।

ਇਸੇ ਸੰਬੰਧ ਵਿਚ ਭੱਟ ਕੇਸੋ ਨੇ ਦੋਹੇ ਲਿਖੇ ਜੋ ਪਿੱਛੋਂ ਪ੍ਰਚਲਤ ਅਖਾਣ ਹੀ ਬਣ ਗਏ। ਕੇਸੋ ਨੇ ਲਿਖਿਆ:

**ਚਲਾ ਚਲਾਈ ਹੋ ਰਹੀ, ਗਢ ਗਢ ਉਖਰੇ ਮੇਖ।**
**ਲਖੀ ਨਗਾਹੀਆ ਲੈ ਗਏ, ਤੂੰ ਖੜਾ ਤਮਾਸ਼ਾ ਵੇਖ।**

'ਭੱਟ ਵਹੀ ਜਾਦੋ ਬੰਸੀ ਬੜਤੀਆ ਕੀ,' ਵਿਚ ਭਾਈ ਨਗਾਹੀਆ ਜੀ ਦੀ ਬਹਾਦਰੀ ਦਾ ਜ਼ਿਕਰ ਕਰਦੇ ਹੋਏ ਫਿਰ ਇਸ ਗੱਲ ਵੱਲ ਇਸ਼ਾਰਾ ਕੀਤਾ ਹੈ ਕਿ ਪਿਤਾ ਭਾਈ

---

1. ਸਾਚੀ ਸਾਖੀ, ਕ੍ਰਿਤ ਸਰਦਾਰ ਕਪੂਰ ਸਿੰਘ, ਪੰਨਾ ੪੦।

ਲੱਖੀ ਸ਼ਾਹ ਅਤੇ ਪੁੱਤਰ ਭਾਈ ਨਿਗਾਹੀਆ ਗੁਰੂ ਜੀ ਦੀ ਪਾਵਨ ਲੋਥ ਉਠਾ ਕੇ ਲੈ ਗਏ ਸਨ ਤੇ ਸਾਰੇ ਸੰਸਾਰ ਵਿਚ ਸੋਭਾ ਖੱਟੀ ਸੀ। ਉਹ ਤੁਕ ਇਸ ਪ੍ਰਕਾਰ ਹੈ:

ਧਨ ਧਾਰਾਂ ਦੇਈਂ ਗ੍ਰਾਂਬਨੀ, ਪੂਤ ਜਨਮਿਆ ਨਗਾਹੀਆ,
ਪਾਂਚ ਸੈ ਹੇੜੀ ਮਾਰ ਭਗਾਇ।
ਗੁਰੂ ਕੀ ਲੋਥ ਉਠਾਇ ਲਿਆਨੀ,
ਜਸ ਜਗ ਮੇਂ ਪਾਇਆ, ਪਿਤਾ ਪੂਤ ਰੋਸ਼ਨ ਭਏ ਆਏ।[1]

ਇਸੇ ਦੀ ਗਵਾਹੀ ਭੱਟ ਵਹੀ ਜਾਦੂ ਬੰਸੀਆਂ, ਖਾਤਾ ਬੜ੍ਹਤੀਆ ਨੇ ਇਸ ਪ੍ਰਕਾਰ ਦਿੱਤੀ ਹੈ:

"ਲਖੀਆ ਬੇਟਾ ਗੋਧੂ ਕਾ,
ਨਗਾਹੀਆ, ਹੇਮਾਂ ਹਾੜ੍ਹੀ ਬੇਟੇ ਲਖੀਆ ਕੇ,
ਨਾਇਕ ਧੂਮਾ ਬੇਟਾ ਕਾਹਨੇ ਕਾ ਬਿਜਲੰਤ।
ਗੁਰੂ ਤੇਗ਼ ਬਹਾਦਰ ਜੀ, ਮਹਲ ਨਾਵੇਂ ਕੀ ਲੋਥ
ਉਠਾਇ ਲਾਇ ਸਾਲ ਸਤਾਰੇ ਸੈ ਬਤੀਸ
ਮਗਹਰ ਸੁਦੀ ਛੱਟੀ, ਸ਼ੁਕਰਵਾਰ,
ਕੋ ਦਾਗ ਦੀਆ ਆਧ ਘੜੀਵਤ ਗਈ।

ਇਨ੍ਹਾਂ ਅਕੱਟ ਗਵਾਹੀਆਂ, ਰਵਾਇਤਾਂ ਤੇ ਇਤਿਹਾਸ ਦੇ ਹੁੰਦਿਆਂ ਕੋਈ ਹੋਰ ਮੱਤ ਬਣਾਉਣਾ ਜਾਂ ਦੇਣਾ 'ਖੌਰੂ ਪਾਉਣ' ਵਾਲੀ ਗੱਲ ਹੈ।

ਅਨੰਦਪੁਰ ਤੋਂ ਦਿੱਲੀ ਵੱਲ—ਬ੍ਰਾਹਮਣ ਤਸੱਲੀ ਲੈ ਕੇ ਕਸ਼ਮੀਰ ਵਾਪਸ ਆਏ। ਭੱਟ ਵਹੀ ਮੁਲਤਾਨੀ ਸਿੰਧੀ ਵਿਚ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ ਫ਼ਰਮਾਇਆ ਸੀ:

'ਤੁਸਾਂ ਦੀ ਰਖਿਆ ਬਾਬਾ ਨਾਨਕ ਕਰੇਗਾ।'

ਸੂਬੇ ਦੇ ਗਵਰਨਰ ਇਫ਼ਤਖ਼ਾਰ ਖ਼ਾਨ ਨੂੰ ਬ੍ਰਾਹਮਣਾਂ ਨੇ ਸਾਰੀ ਵਿਥਿਆ ਸੁਣਾਈ ਅਤੇ ਕਿਹਾ ਕਿ ਗੁਰੂ ਤੇਗ਼ ਬਹਾਦਰ ਨੂੰ 'ਪ੍ਰਥਮ ਸ਼ਰ੍ਹਾ ਮਹਿ ਲਿਆਵਹੁ', ਅਸੀਂ ਸਾਰੇ ਹੀ ਆਪੇ ਸ਼ਰ੍ਹਾ ਵਿਚ ਆ ਜਾਵਾਂਗੇ। ਗੁਰੂ ਤੇਗ਼ ਬਹਾਦਰ ਹਿੰਦ ਦੀ ਚਾਦਰ ਹਨ ਅਤੇ ਸਾਰੀ ਹਿੰਦੂ ਜਾਤੀ ਉਨ੍ਹਾਂ ਦੇ ਪਿੱਛੇ ਹੈ। 'ਯਾਤੇ ਤਿਨ ਪੀਛੈ ਹਿੰਦਵਾਇਨ।' ਇਫ਼ਤਖ਼ਾਰ ਖ਼ਾਨ ਨੇ ਇਸੇ ਤਰ੍ਹਾਂ ਔਰੰਗਜ਼ੇਬ ਨੂੰ ਪੰਜਾ ਸਾਹਿਬ ਜਾ ਕੇ ਦੱਸ ਦਿੱਤਾ।

ਇਧਰ ਗੁਰੂ ਜੀ ਨੇ ਦਿੱਲੀ ਜਾਣ ਦੀ ਤਿਆਰੀ ਆਰੰਭ ਦਿੱਤੀ। ਭੱਟ ਵਹੀ ਤਲੌਂਡਾ ਅਨੁਸਾਰ ਸਾਵਨ ਪ੍ਰਬਿਸ਼ਟ ਅੱਠਵੀਂ ਕੇ ਦਿਨ ਗੁਰੂ ਗੋਬਿੰਦ ਦਾਸ ਜੀ ਕੋ ਗੁਰੂ ਗੱਦੀ ਕਾ ਟਿੱਕਾ ਦੇ ਕੇ ਦਿੱਲੀ ਤਰਫ਼ ਜਾਣੇ ਕੀ ਤਿਆਰੀ ਕੀ।[2] ਇੰਝ ਲੱਗਦਾ ਹੈ ਕਿ ਜਦ

---

1. ਸ਼ਹੀਦ ਬਿਲਾਸ, ਸੰਪਾਦਕ ਗਿਆਨੀ ਗਰਜਾ ਸਿੰਘ।
2. ਤਿਸ ਸਭਾ ਮਹਿ ਬਚਨ ਗੁਰ ਕੀਨਾ।
ਮੈਂ ਗੁਰ ਗੋਬਿੰਦ ਗੁਰਿਆਈ ਦੀਨਾ ।੩।। *(ਸਾਖੀ ੧੯, ਮਹਲਾ ੯)*

ਆਪ ਜੀ ਅਨੰਦਪੁਰੋਂ ਟੁਰੇ ਸਨ ਤਾਂ ਦਿੱਲੀ ਹੀ ਜਾਣ ਦਾ ਸੰਕਲਪ ਸੀ, ਪਰ ਜਦ ਦਿੱਲੀ ਲਾਗੇ ਪੁੱਜੇ ਤਾਂ ਪਤਾ ਲੱਗਾ ਕਿ ਔਰੰਗਜ਼ੇਬ ਦੇ ਅਜੇ ਸਰਹੱਦੀ ਸੂਬੇ ਤੋਂ ਮੁੜਨੇ ਦਾ ਕੋਈ ਪਤਾ ਨਹੀਂ ਤਾਂ ਆਪ ਜੀ ਉਥੋਂ ਆਗਰੇ ਚਲੇ ਗਏ। ਔਰੰਗਜ਼ੇਬ ਨੇ ਆਗਰੇ ਦੀ ਰਾਜਧਾਨੀ ਪੱਕੇ ਤੌਰ 'ਤੇ ਬਦਲੀ ਨਹੀਂ ਸੀ। ਦਫ਼ਤਰ ਆਗਰਾ ਹੀ ਸਨ, ਭਾਵੇਂ ਦਰਬਾਰ ਦਿੱਲੀ ਵੀ ਲੱਗਦੇ ਸਨ। ਆਪ ਜੀ ਨੇ ਦਿੱਲੀ ਜਾਣ ਵੇਲੇ ਪੰਜ ਸਿੱਖ ਨਾਲ ਲਏ।

ਭੱਟ ਵਹੀ ਤਲੌਂਡਾ ਪਰਗਨਾ ਜੀਂਦ ਨੇ ਸਾਥ ਦੀਵਾਨ ਮਤੀ ਦਾਸ, ਸਤੀ ਦਾਸ ਰਸੋਈਆ ਬੇਟਾ ਹੀਰਾਮਲ ਛਿਬਰ ਕਾ, ਦਿਆਲ ਦਾਸ ਮਾਈ ਦਾਸ ਕਾ ਜਲ੍ਹਣ ਬਲੋਟ, ਤਿੰਨਾਂ ਦਾ ਜ਼ਿਕਰ ਕੀਤਾ ਹੈ। ਸਿੱਖ ਇਤਿਹਾਸ[1] ਨੇ ਭਾਈ ਗੁਰਦਿੱਤਾ ਜੀ ਬੰਸ ਬਾਬਾ ਬੁੱਢਾ ਜੀ ਅਤੇ ਭਾਈ ਊਦਾ ਜੀ ਦਾ ਵੀ ਨਾਲ ਹੋਣਾ ਲਿਖਿਆ ਹੈ।

ਗੁਰੂ ਤੇਗ ਬਹਾਦਰ ਜੀ ਦਾ 'ਧਰਮ ਹੇਤਿ ਸਾਕਾ ਕਰਨ' ਦਾ ਨਾਂ ਸੁਣ ਕੇ ਸੰਗਤਾਂ ਨੇ ਅਨੰਦਪੁਰ ਵਹੀਰਾਂ ਘੱਤ ਦਿੱਤੀਆਂ। ਗੁਰੂ ਗੱਦੀ ਦੀ ਜ਼ਿਮੇਂਵਾਰੀ ਆਪ ਜੀ ਨੇ ੮ ਜੁਲਾਈ, ੧੬੭੫ ਨੂੰ ਸੌਂਪ ਦਿੱਤੀ ਸੀ ਅਤੇ ੧੧ ਜੁਲਾਈ ਨੂੰ ਆਪ ਜੀ ਪੰਜ ਸਿੱਖਾਂ ਸਮੇਤ ਦਿੱਲੀ ਵੱਲ ਚੱਲ ਪਏ। ਸੰਗਤ ਨਾਲ ਹੀ ਚੱਲਣਾ ਚਾਹੁੰਦੀ ਸੀ, ਪਰ ਆਪ ਜੀ ਨੇ ਲਕੀਰ ਖਿੱਚ ਕੇ ਹੁਕਮ ਕਰ ਦਿੱਤਾ ਸੀ ਕਿ ਕੋਈ ਅਨੰਦਪੁਰ ਦੀ ਦੂਨ ਤੋਂ ਬਾਹਰ ਉਨ੍ਹਾਂ ਨਾਲ ਨਾ ਜਾਏ। ਅਨੰਦਪੁਰ ਟਿਕ ਕੇ ਸਾਹਿਬਜ਼ਾਦੇ ਪਾਸ 'ਚੌਕਸੇ ਤੁਮ ਰਹਯੋ' ਅਤੇ ਆਗਿਆ ਵਿਚ ਰਹਿਣ ਦਾ ਹੁਕਮ ਦੇ ਕੇ ਬਚਨ ਕੀਤਾ ਕਿ ਕਿਸੇ ਦੀ ਪ੍ਰਵਾਹ ਨਹੀਂ ਕਰਨਗੇ। ਨਵਾਂ ਪੰਥ ਵੀ ਸਾਜਣਗੇ ਅਤੇ ਕਿਸੇ ਮੀਰ ਪੀਰ ਦੀ ਹੁਣ ਨਹੀਂ ਟੁਰੇਗੀ:

**ਵਿਦਾਇਗੀ**

"ਪੰਥ ਮਿਰਜਾਦਾ ਨਵਤਨ ਕਰੇ।
ਪੀਰ ਮੀਰ ਕੀ ਕਾਨ ਨ ਧਰੇ" ॥੮॥

ਫਿਰ ਘੁੱਟ[2] ਕੇ ਬੇਟੇ ਗੁਰੂ ਗੋਬਿੰਦ ਸਿੰਘ ਜੀ ਨੂੰ ਜੱਫੀ ਪਾਈ ਅਤੇ ਵਿਦਾਇਗੀ ਲਈ। ਬੂਟੇ ਸ਼ਾਹ ਦੇ ਲਿਖੇ ਅਨੁਸਾਰ ਇਹ ਬਚਨ ਵੀ ਕਹੇ:

**ਐ ਬੇਟੇ ! ਮੈਂ ਸ਼ਹੀਦ ਹੋਣ ਲਈ ਜਾ ਰਿਹਾ ਹਾਂ। ਉਸ ਪੁਰਸ਼ ਨੂੰ ਜਿਸ ਦਾ ਤੇਰੇ ਵਰਗਾ ਆਗਿਆਕਾਰੀ ਪੁੱਤਰ ਹੋਵੇ, ਕਿਸੇ ਕਿਸਮ ਦੀ ਚਿੰਤਾ ਨਹੀਂ।**[3]

ਜਦ ਮਾਤਾ ਨਾਨਕੀ ਜੀ ਨੇ ਰਤਾ ਕੁ ਫ਼ਿਕਰ ਜਣਾਇਆ ਤਾਂ ਆਪ ਜੀ ਨੇ ਸਾਰੇ ਕੁਟੰਬ ਨੂੰ ਨਿਰਮੋਹ ਕਰਨ ਲਈ ਉਪਦੇਸ਼ ਦਿੱਤਾ ਕਿ ਸੰਸਾਰ ਵਿਖੇ ਸਰੀਰਾਂ ਦੇ ਸੰਬੰਧ ਠੀਕ ਇਵੇਂ ਹੈ ਜਿਵੇਂ ਨਦੀ ਦੇ ਪ੍ਰਵਾਹ ਨਾਲ ਤਿਣਕੇ ਜਾਂ ਰਾਤ ਨੂੰ ਬ੍ਰਿਛ ਹੇਠ ਜਿਵੇਂ ਪੰਛੀ ਇਕੱਠੇ ਹੋ ਵਿੱਛੜਦੇ ਰਹਿੰਦੇ ਹਨ। ਇਸੇ ਪ੍ਰਕਾਰ ਆਪੋ ਆਪਣੀ ਵਾਸ਼ਨਾ ਅਤੇ ਪ੍ਰਾਲਭੱਧ ਅਨੁਸਾਰ ਸੰਬੰਧੀਆਂ ਦਾ ਮਿਲਣਾ ਵਿਛੜਨਾ ਹੁੰਦਾ ਹੈ। 'ਸੰਯੋਗ ਵਿਜੋਗ ਦੁਇ

1. ਮਹਿਮਾ ਪ੍ਰਕਾਸ਼।
2. ਭਰਿ ਭੁਜ ਮੈਂ ਦੈ ਪਯਾਰ (ਸ੍ਰੀ ਗੁਰੂ ਪੰਥ ਪ੍ਰਕਾਸ, ਭਾਗ ਦੂਜਾ, ਪੰਨਾ ੧੧੨੯)
3. ਫਰਜ਼ੰਦੇ ਖ਼ੁਦ ਰਾ ਦਰ ਕਿਨਾਰ ਗ੍ਰਿਫ਼ਤ ਵ ਗੁਫ਼ਤ ਕਿ ਪਸਰ। ਆ ਕਸ ਰਾ ਕਿ ਚੂੰ ਤੋ ਫ਼ਰਜ਼ੰਦੇ ਖ਼ਲਫ਼ ਅਲਰਸ਼ੀਦ ਬਵਦ ਅਜ਼ ਮੁਰਦਨ ਬਾਕੇ ਨੇਸਤ।

ਕਾਰ ਚਲਾਵਹਿ ਲੇਖੇ ਆਵਹਿ ਭਾਗ' ਦਾ ਸ਼ਬਦ ਪੜ੍ਹਿਆ ਅਤੇ ਫਿਰ 'ਜਗ ਰਚਨਾ ਸਭ ਝੂਠ ਹੈ ਜਾਨ ਲੇਹੁ ਰੇ ਮੀਤ' ਦੇ ਸਲੋਕ ਉਚਾਰੇ।

ਅਨੰਦਪੁਰ ਸਾਹਿਬ ਤੋਂ ਚੱਲ ਕੇ ਆਪ ਜੀ ਨੇ ਕੀਰਤਪੁਰ ਸਭ ਗੁਰਦੁਆਰਿਆਂ ਦੇ ਦਰਸ਼ਨ ਕੀਤੇ ਅਤੇ ਲੰਗਰ ਲਗਾਏ।

**ਮਲਕਪੁਰ ਗ੍ਰਿਫ਼ਤਾਰੀ ਜਾਂ ਕੇਵਲ ਚੇਤਾਵਨੀ**—ਭੱਟ ਵਹੀ ਅਤੇ ਗੁਰੂ ਦੀਆਂ ਸਾਖੀਆਂ ਵਿਚ ਲਿਖਿਆ ਹੈ ਕਿ :

> "ਗੁਰੂ ਤੇਗ਼ ਬਹਾਦਰ ਜੀ ਮਹਲ ਨੌਮਾ ਕੋ ਨੂਰ ਮੁਹੰਮਦ ਖ਼ਾਨ ਮਿਰਜ਼ਾ, ਚੌਕੀ ਰੋਪੜ ਵਾਲੇ ਨੇ ਸਾਲ ਸਤਾਰਾਂ ਸੈ ਬਤੀਸ ਪਰਬਿਸ਼ਤ ਬਾਰਹ ਕੇ ਦਿਹੁੰ ਗਾਓ ਮਲਕਪੁਰ ਰੰਘੜਾਂ ਪਰਗਨਾ ਘਨੌਲਾ ਸੇ ਪਕੜ ਕੇ ਸਿਰਹੰਦ ਪਹੁੰਚਾਇਆ। ਗੈਲ ਦੀਵਾਨ ਮਤੀ ਦਾਸ, ਸਤੀ ਦਾਸ ਬੇਟੇ ਹੀਰਾ ਮਲ ਛਿਬਰ ਕੇ, ਗੈਲ ਦਿਆਲ ਦਾਸ ਬੇਟਾ ਮਾਈ ਦਾਸ ਕਾ ਪਕੜਿਆ ਆਇਆ। ਗੁਰੂ ਜੀ ਚਾਰ ਮਾਸ ਬਸੀ ਪਠਾਣਾਂ ਦੇ ਬੰਦੀਖ਼ਾਨੇ ਬੰਦ ਰਹੇ। ਆਠ ਦਿਵਸ ਦਿੱਲੀ ਕੋਤਵਾਲੀ ਮੇਂ ਬੰਦ ਰਹੇ।"

ਬੰਸਾਵਲੀ-ਨਾਮੇ ਨੇ ਵੀ ਰੋਪੜ ਲਾਗੇ ਗ੍ਰਿਫ਼ਤਾਰੀ ਲਿਖੀ ਹੈ ਅਤੇ ਉਥੋਂ ਸਰਹੰਦ ਪਹੁੰਚਾਣਾ ਅਤੇ ਪਿੰਜਰੇ ਵਿਚ ਪਾਉਣਾ, ਪਰ ਨਾਲ ਹੀ ਪਹਿਲਾਂ ਉਸ ਇਹ ਲਿਖਿਆ ਹੈ ਕਿ ਗੁਰੂ ਜੀ ਪਿੰਡ-ਪਿੰਡ ਫਿਰਦੇ ਰਹੇ ਹਨ। ਜੇ ਅਨੰਦਪੁਰੋਂ ਟੁਰਨ ਤੋਂ ਅਗਲੇ ਦਿਨ ਭਾਵ ੧੨ ਜੁਲਾਈ ਗ੍ਰਿਫ਼ਤਾਰੀ ਹੋਈ ਤਾਂ ਪਿੰਡ-ਪਿੰਡ ਜਾਣ ਦੀ ਗੱਲ ਕਿਵੇਂ ਬਣੀ। ਫਿਰ ਗ੍ਰਿਫ਼ਤਾਰੀ ਦਾ ਅਜੀਬ ਜਿਹਾ ਕਾਰਨ ਲਿਖਿਆ ਹੈ ਜੋ ਕਿਸੇ ਸੂਰਤ ਵਿਚ ਮੰਨਣ ਯੋਗ ਨਹੀਂ। ਗੱਲ ਇੰਝ ਲੱਗਦੀ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦਾ ਧਰਮ ਹੇਤਿ ਦਿੱਲੀ ਜਾਣਾ ਸੁਣ ਕੇ ਨੇੜੇ ਦੇ ਫ਼ੌਜਦਾਰ ਨੂੰ ਖ਼ਤਰਾ ਭਾਸਿਆ ਪਰ ਔਰੰਗਜ਼ੇਬ ਵਲੋਂ ਕੋਈ ਹੁਕਮ ਨਾ ਹੋਣ ਕਾਰਨ ਉਹ ਗੁਰੂ ਜੀ ਨੂੰ ਹੱਥ ਪਾਉਣ ਤੋਂ ਵੀ ਝਿਜਕਦਾ ਹੋਵੇਗਾ। ਹੋਰ ਸਿੱਖ ਇਤਿਹਾਸਕਾਰਾਂ[1] ਨੇ ਗ੍ਰਿਫ਼ਤਾਰੀ ਦਿੱਲੀ ਜਾਂ ਆਗਰੇ ਲਿਖੀ। ਕਿਸੇ ਨੇ ਵੀ ਰੋਪੜ ਲਾਗੇ ਨਹੀਂ ਲਿਖੀ। ਇਹ ਜ਼ਰੂਰ ਲਿਖਿਆ ਹੈ ਕਿ ਜਦ ਅਹਿਦੀਏ ਗੁਰੂ ਜੀ ਪਾਸ ਆਏ ਤਾਂ ਆਪ ਜੀ ਨੇ ਉਸ ਸਮੇਂ ਹੀ ਭਾਵੀ ਬਚਨ ਕਰਦੇ ਆਖ ਦਿੱਤਾ ਸੀ ਕਿ ਇਹ ਜਮ ਦੇ ਦੂਤ ਹਨ:

> "ਸਹਿਜ ਸੁਭਾਇਕ ਬਾਕ ਉਚਾਰੇ,
> ਆਇ ਜਮ ਕੇ ਅਬਹਿ ਰਬਾਰੈ ॥੧੦॥[2]

ਉਹ ਪੂਰੀ ਖ਼ਬਰ ਲੈ ਕੇ ਔਰੰਗਜ਼ੇਬ ਵੱਲ ਚਲੇ ਗਏ ਸਨ ਅਤੇ ਮਹਾਰਾਜ ਜੀ ਮਕਬੂਲਪੁਰਾ, ਨਨਹੇੜੀ ਤੇ ਹੋਰ ਪਿੰਡਾਂ ਤੋਂ ਹੁੰਦੇ ਸੈਫ਼ਾਬਾਦ ਪੁੱਜ ਗਏ ਸਨ। ਚੁਮਾਸਾ,

---

1. ਭਾਵ ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਪ੍ਰਾਚੀਨ ਪੰਥ ਪ੍ਰਕਾਸ਼, ਸੂਰਜ ਪ੍ਰਕਾਸ਼ ਅਤੇ ਤ੍ਵਾਰੀਖ਼ ਗੁਰ-ਖਾਲਸਾ।
2. ਰਾਸ ਬਾਰ੍ਹਵੀਂ, ਅੰਸ਼ 30।

ਸੈਫ਼ਾਬਾਦ ਹੀ ਕੱਟਿਆ। ਚਾਰ ਮਹੀਨੇ ਸਰਹੰਦ ਬੰਦੀ ਪਾਈ ਰੱਖਣ ਦੀ ਕੋਈ ਦਲੀਲ ਜਾਂ ਕਾਰਨ ਨਹੀਂ ਸੀ। ਨਾ ਹੀ ਕਿਸੇ ਕੋਲ ਇਸ ਦਾ ਉੱਤਰ ਹੈ।

ਪਟਿਆਲਾ ਤੋਂ ਆਪ ਜੀ ਸਮਾਣਾ ਪੁੱਜੇ। ਉਥੇ ਪਠਾਣਾਂ ਦੀ ਗੜ੍ਹੀ ਨਿਵਾਸ ਕੀਤਾ।

**ਪਟਿਆਲੇ ਤੋਂ ਆਗਰਾ**

ਇਥੇ ਵੀ ਦਿੱਲੀ ਤੋਂ ਸਿਪਾਹੀ ਆਏ ਲਿਖੇ ਹਨ। ਉਥੋਂ ਆਪ ਜੀ ਘਰਹਾਲੀ, ਚੀਕਾ ਪੁੱਜੇ। ਚੀਕੇ ਦੇ ਮਸੰਦ ਗਲੋਰੇ ਨੂੰ ਕਿਹਾ ਕਿ ਮਸੰਦ ਉਹ ਹੀ ਹੈ ਜੋ ਪੂਰੀ ਕਾਰ ਭੇਟਾ ਗੁਰੂ ਨੂੰ ਪਹੁੰਚਾਂਦਾ ਹੈ। ਗਲੋਰਾ ਲਾਲਚੀ ਹੋ ਗਿਆ ਸੀ। ਸੱਚੀ ਗੱਲ ਇਹ ਹੈ ਕਿ 'ਗੁਰੂ ਕੇ ਧਨ ਕੋ ਜੋ ਜਨ ਹਰ ਹੈਂ, ਤਹਤ ਭੇਜ ਬਿਭੂਤ ਦੁਖੀ ਮਰ ਹੈਂ' ਐਸਾ ਚੋਰੀ ਕੀਤਾ 'ਧਨ ਜੁਰੇ ਤੁ ਰਖਿਆ ਨਿਪਟ ਕਰ, ਜਾਇ ਤੁ ਪ੍ਰਾਣ ਸਮੇਤ।' ਛੋਡੀ ਹੀ ਸਾਰਾ ਧਨ ਗਲੋਰੇ ਦਾ ਚਲਾ ਗਿਆ। ਉਥੋਂ ਗੁਰੂ ਜੀ ਕਰਰੇ, ਪਹੋਏ, ਗੁਹੇਲੇ, ਖਰਕ, ਖਟਕੜ, ਜੀਂਦ, ਲਖਨ ਮਾਜਰਾ, ਰੁਹਤਕ, ਕਨੌੜ ਹੁੰਦੇ ਹੋਏ ਆਗਰਾ ਪੁੱਜੇ।

'ਪਰੰਪਰਾ ਕੀ ਰੀਤ ਮਹਾਨੀ', ਇਕ ਪੁਰਾਣਾ ਅਖਾਣ ਹੈ। ਸਰਦਾਰ ਕਰਮ ਸਿੰਘ

**ਆਗਰੇ ਵਿਖੇ ਗ੍ਰਿਫ਼ਤਾਰੀ**

ਹਿਸਟੋਰੀਅਨ ਆਖਿਆ ਕਰਦੇ ਸਨ ਕਿ ਕਈ ਵਾਰੀ ਲਿਖਤੀ ਇਤਿਹਾਸ ਭੁਲੇਖਾ ਪਾਊ ਹੁੰਦਾ ਹੈ ਅਤੇ ਬਹੁਤ ਵਾਰੀ ਚੁੱਪ। ਉਥੇ ਰਵਾਇਤ ਹੀ ਕੰਮ ਆਉਂਦੀ ਹੈ ਅਤੇ ਉਹ ਠੀਕ ਤੇ ਸੱਚ ਹੁੰਦੀ ਹੈ। ਉਦਾਹਰਣ ਦਿੰਦੇ ਉਨ੍ਹਾਂ ਲਿਖਿਆ ਕਿ ਗੁਰੂ ਹਰਿ ਰਾਇ ਜੀ ਬਾਰੇ ਲਿਖਤੀ ਇਤਿਹਾਸ ਚੁੱਪ ਸਨ ਕਿ ਉਹ ਗਲੋਟੀਆਂ ਖੁਰਦ (ਸਿਆਲਕੋਟ) ਆਏ ਹਨ ਜਾਂ ਨਹੀਂ, ਪਰ ਉਥੋਂ ਦੇ ਉਸਰੇ ਗੁਰਦੁਆਰੇ ਇਹ ਪ੍ਰਗਟਾਅ ਰਹੇ ਸਨ ਕਿ ਗੁਰੂ ਹਰਿ ਰਾਇ ਜੀ ਨਾ ਸਿਰਫ ਆਏ ਸਨ, ਸਗੋਂ ਉਨ੍ਹਾਂ ਭਾਈ ਹਕੀਕਤ ਰਾਇ ਜੀ ਦੇ ਦਾਦਾ ਲਾਲਾ ਨੰਦ ਲਾਲ ਪੁਰੀ ਨੂੰ ਉਪਦੇਸ਼ ਵੀ ਦਿੱਤੇ ਸਨ ਕਿ ਕੇਸ ਨਹੀਂ ਕਟਾਣੇ, ਟੋਪੀ ਨਹੀਂ ਪਹਿਨਣੀ ਅਤੇ ਤਮਾਕੂ ਨਹੀਂ ਪੀਣਾ। ਗੁਰੂ ਹਰਿ ਰਾਇ ਜੀ ਨੇ ਚੌਧਰੀ ਲੰਘਾਹ ਦੇ ਪੁੱਤਰ ਸਕੰਦਰ ਨੂੰ ਕਹਿ ਕੇ ਦਾਰਾ ਨੂੰ ਰਾਵੀ ਵ੍ਹੀ ਪਾਰ ਕਰਾਇਆ ਸੀ। ਇਸੇ ਨੂੰ ਪਿੱਛੋਂ ਪੋਥੀ ਪੰਜਾਹ ਸਾਖੀਆਂ ਵਿਚ ਅੰਕਤ ਵੀ ਕੀਤਾ ਮਿਲਿਆ।

ਸੋ ਸਾਡੀ ਰਵਾਇਤ ਹੈ ਕਿ ਗੁਰੂ ਤੇਗ਼ ਬਹਾਦਰ ਜੀ ਆਗਰਾ ਵਿਖੇ ਗ੍ਰਿਫ਼ਤਾਰ ਕਰ ਕੇ ਵੱਡੀ ਫ਼ੌਜ ਦੀ ਨਿਗਰਾਨੀ ਹੇਠਾਂ ਦਿੱਲੀ ਲਿਆਂਦੇ ਗਏ ਅਤੇ ਦਿੱਲੀ ਦੇ ਨਜ਼ਾਮ ਸਫ਼ੀ ਖ਼ਾਨ ਤੇ ਕਿਲ੍ਹੇਦਾਰ ਮੁਲਤਫੱਤ ਖ਼ਾਨ ਦੇ ਹਵਾਲੇ ਕੀਤਾ ਗਿਆ। ਦਿੱਲੀ ਹੀ ਔਰੰਗਜ਼ੇਬ ਦੇ ਹੁਕਮ ਨਾਲ ਕਈ ਦਿਨ ਤਸੀਹੇ ਦੇਣ ਪਿੱਛੋਂ ੧੧ ਨਵੰਬਰ, ੧੬੭੫ ਈ: ਨੂੰ ਗੁਰੂ ਜੀ ਸ਼ਹੀਦ ਕੀਤੇ ਗਏ। ਸੈਫ਼ਾਬਾਦ ਤੋਂ ਹੀ ਆਪ ਜੀ ਸਮਾਣਾ, ਧਮਤਾਨ, ਜੀਂਦ, ਲਖਣ ਮਾਜਰੇ ਤੇ ਉਥੋਂ ਆਗਰੇ ਪੁੱਜੇ ਸਨ। ਆਗਰੇ ਹੀ ਇਕ ਆਜੜੀ ਸੱਯਦ ਅਲੀ ਰਾਹੀਂ ਆਪ ਜੀ ਨੇ ਪ੍ਰਗਟ ਹੋ ਕੇ ਗ੍ਰਿਫ਼ਤਾਰੀ ਦਿੱਤੀ। ਸੱਯਦ ਅਲੀ ਰਾਹੀਂ ਪਕੜਾਉਣ ਵਿਚ ਵੀ ਉਸ ਬੁੱਢੇ ਆਜੜੀ ਦੀ ਆਸ ਪੂਰਨੀ ਸੀ।

ਦਿੱਲੀ ਵਿਖੇ ਗੁਰੂ ਤੇਗ਼ ਬਹਾਦਰ ਜੀ ਨੂੰ ਤਿੰਨ ਸਿੱਖਾਂ ਭਾਈ ਦਯਾਲਾ ਜੀ, ਭਾਈ ਮਤੀ ਦਾਸ ਜੀ ਅਤੇ ਭਾਈ ਸਤੀ ਦਾਸ ਜੀ ਸਮੇਤ ਇਕ ਸੁੰਞੀ ਹਵੇਲੀ ਵਿਚ ਰੱਖਿਆ ਗਿਆ। ਇਹ ਹਵੇਲੀ ਇਤਨੀ ਪੁਰਾਣੀ, ਡਰਾਉਣੀ ਤੇ ਢੱਠੀ ਹੋਈ ਹਾਲਤ ਵਿਚ ਸੀ ਕਿ ਲੋਕੀਂ ਉਥੇ ਪ੍ਰੇਤਾਂ ਦਾ ਵਾਸਾ ਹੀ ਕਹਿੰਦੇ ਸਨ। ਭਾਈ ਊਦਾ ਜੀ ਅਤੇ ਭਾਈ ਗੁਰਦਿੱਤਾ ਜੀ ਨੂੰ ਆਪੂੰ ਹੀ ਨਾਲ ਪਕੜੇ ਜਾਣ ਤੋਂ ਵਰਜ ਦਿੱਤਾ ਸੀ। ਉਨ੍ਹਾਂ ਦੇ ਜ਼ਿੰਮੇ ਇਹ ਲਗਾਇਆ ਸੀ ਕਿ ਉਹ ਸਾਕੇ ਪਿੱਛੋਂ ਮੌਕਾ ਸੰਭਾਲਣ ਤੇ ਸ੍ਰੀ ਅਨੰਦਪੁਰ ਸਾਹਿਬ ਖ਼ਬਰ ਪੁਚਾਉਣ।

**ਤਸੀਹੇ**

ਉਸ ਹਵੇਲੀ ਤੋਂ ਆਪ ਜੀ ਨੂੰ ਚਾਂਦਨੀ ਚੌਕ ਦੀ ਕੋਤਵਾਲੀ ਵਿਚ ਪਿੰਜਰੇ ਪਾ ਕੇ ਰੱਖਿਆ ਗਿਆ। ਦੀਨ ਵਿਚ ਆਉਣ ਜਾਂ ਕਰਾਮਾਤ ਦਿਖਾਉਣ ਲਈ ਕਈ ਵਾਰ ਕਿਹਾ ਗਿਆ ਪਰ ਆਪ ਜੀ ਨੇ ਬਚਨ ਕੀਤਾ:

**ਜੋ ਅਪਨੈ ਘਰ ਰਹੇ ਸੋ ਦੀਨ ਕਹਾਵੈ।**
**ਦੂਜੇ ਘਰ ਬੇਦੀਨ ਅਖਾਵੈ।**
**ਅਜ਼ਮਤ ਹੈ ਕਹਰ ਫ਼ਕੀਰ ਨਹੀਂ ਦਸੇ।**
**ਸਾਈਂ ਖੜਾ ਸਿਰ ਉਪਰਿ ਹਸੈ ॥੮੩॥**

ਬੂਟੇ ਸ਼ਾਹ ਨੇ ਵੀ ਇਹ ਹੀ ਲਿਖਿਆ ਹੈ ਕਿ ਦਰਵੇਸ਼ਾਂ ਕੋਲੋਂ ਕਰਾਮਾਤ ਦੀ ਮੰਗ ਬਾਦਸ਼ਾਹਾਂ ਨੂੰ ਸ਼ੋਭਦੀ ਨਹੀਂ, **ਸਾਡੇ ਪਾਸ ਅਰਦਾਸ ਤੋਂ ਸਿਵਾ ਹੋਰ ਕੋਈ ਕਰਾਮਾਤ ਨਹੀਂ। ਅਰਦਾਸ ਵੀ ਉਹ ਹੀ ਕਬੂਲ ਹੁੰਦੀ ਹੈ ਜੋ ਆਜਿਜ਼ ਹੋ ਕੇ ਕੀਤੀ ਜਾਏ।**[1]

ਇਹ ਚੇਤਾਵਨੀ ਵੀ ਦਿੱਤੀ ਕਿ ਜੋ ਵੀ ਕੋਈ ਰੱਬ ਦੇ ਭੇਦ ਪ੍ਰਗਟ ਕਰਦਾ ਹੈ, ਉਹ ਫ਼ਿਟਕਾਰ ਤੇ ਘਿਰਣਾ-ਯੋਗ ਹੈ।

ਸੋਹਣ ਲਾਲ ਸੂਰੀ ਨੇ ਤਾਰੀਖ਼ਿ-ਪੰਜਾਬ ਵਿਚ ਗਵਾਹੀ ਭਰਦੇ ਲਿਖਿਆ ਹੈ ਕਿ ਗੁਰੂ ਕੈਦ ਦੀ ਕੋਠੜੀ ਨੂੰ ਬਾਗ਼ ਦੀ ਸੈਰ ਨਿਆਈਂ ਤੋਂ ਵੀ ਵੱਧ ਸਮਝਦੇ ਸਨ।[2] ਉਹ ਕੈਦ ਦੇ ਮਿਲੇ ਸਮੇਂ ਨੂੰ ਵਾਹਿਗੁਰੂ ਦੇ ਨਾਮ ਸਿਮਰਨ ਤੇ ਅਪਾਰ ਪ੍ਰਭੂ ਦੀ ਯਾਦ ਪਕਾਉਣ ਵਿਚ ਬਤੀਤ ਕਰਦੇ।

ਆਪ ਜੀ ਤਸੀਹੇ ਝੱਲਦੇ 'ਮੁੱਖ ਪ੍ਰਸੰਨ' ਰਹੇ। ਭਾਵੇਂ ਕਿਤਨੀਆਂ ਖੇਚਲਾਂ ਦਿੱਤੀਆਂ ਗਈਆਂ, ਪਰ ਗੁਰੂ ਪਾਤਸ਼ਾਹ ਦਾ ਮੂੰਹ ਇਕ ਰਸ ਸੁੰਦਰ ਬਣਿਆ ਰਿਹਾ। ਫਿਰ ਪਿੰਜਰੇ ਵਿਚ ਖੜ੍ਹਿਆਂ ਰੱਖਣ ਦਾ ਵੀ ਹੁਕਮ ਦਿੱਤਾ ਗਿਆ। ਬਹੁਤ ਸਖ਼ਤੀ ਕਰਨ 'ਤੇ ਵੀ ਉਨ੍ਹਾਂ ਦਾ ਚਿਹਰਾ ਕਦੀ ਵੀ ਨਾ ਮੁਰਝਾਇਆ, ਨਾ ਕੋਈ ਉਲ੍ਹਾਮਾ ਦਿੱਤਾ ਅਤੇ ਨਾ

---

1. ਅਜ਼ ਦਰਵੇਸ਼ਾਂ ਕਰਾਮਾਤ ਖ਼੍ਵਾਸਤਨ ਸ਼ਾਇਆਨ ਸ਼ਾਨੇ ਬਾਦਸ਼ਾਹਾਂ ਨਬੂਦ।
ਮਾ ਰਾ ਬਜੁਜ਼ ਅਜ਼ ਦੁਆ ਕਰਾਮਤੇ ਦੀਗਰ ਹੇਚ ਨੇਸਤ ਵ
ਆਂ ਰਾਂ ਦਰ ਹਾਲਤੇ ਇਜ਼ਤਰਾਰ ਅਲਬੱਤਾ ਬਾ ਜ਼ਾਬਤ ਮੀ ਰਸਦ।
2. ਮਕਾਨਿ ਜ਼ਿੰਦਾਂ ਰਾ ਬਹਤਰ ਅਜ਼ ਗੁਲਸਤਾਨ ਤਸਵਰ ਫਰਮੂਦ।
(ਸੋਹਨ ਲਾਲ ਸੂਰੀ, ਉਮਦਾਤ-ਉਤ-ਤਵਾਰੀਖ਼ ਦਫ਼ਤਰ ਪਹਿਲਾ, ਪੰਨਾ ੪੯)

ਹੀ ਕਿਸੇ ਤਕ ਕੋਈ ਸ਼ਿਕਾਇਤ ਕੀਤੀ। ਜਿਸ ਦੇਖਿਆ ਪ੍ਰਸੰਨਤਾ ਨਾਲ ਉਨ੍ਹਾਂ ਨੂੰ ਖਿੜਿਆ ਹੀ ਵੇਖਿਆ :

"ਅਨਿਕ ਉਪਾਇ ਕੀਏ ਬਹੁ ਰੋਕਾ।
ਇਕ ਸਮ ਮੁਖ ਤਿਨ ਕੋ ਅਵਲੋਕਾ।
ਨਹੀਂ ਤ੍ਰਾਸ ਤੇ ਦੇਖਯੋ ਦੀਨ।
ਬਦਨ ਪ੍ਰਕਾਸ਼ ਪ੍ਰਸੰਨਤਾ ਲੀਨ।"[1]

ਗੁਰੂ ਜੀ ਨੂੰ ਤਸੀਹੇ ਝੱਲਦਿਆਂ ਦੇਖ, ਭਾਈ ਮਤੀ ਦਾਸ ਜੀ ਨੇ ਆਗਿਆ ਮੰਗੀ ਕਿ ਜੇ ਹੁਕਮ ਕਰੋ ਤਾਂ ਦਿੱਲੀ ਲਾਹੌਰ ਦੀ ਇੱਟ ਨਾਲ ਇੱਟ ਵਜਾ ਦਿੱਤੀ ਜਾਏ। ਆਪ ਜੀ ਨੇ ਝਾੜਦੇ ਪੁੱਛਿਆ ਕਿ ਉਸ ਨੇ ਇਹ ਸਾਰੀ ਸ਼ਕਤੀ ਕਿਥੋਂ ਲਈ ? ਜਦ ਭਾਈ ਜੀ ਨੇ ਕਿਹਾ ਕਿ 'ਗੁਰੂ ਦੇ ਚਰਨਾਂ ਤੋਂ' ਤਾਂ ਆਪ ਜੀ ਨੇ ਫ਼ਰਮਾਇਆ ਕਿ 'ਇਹ ਹੀ ਭਗਤਾਂ, ਸੰਤਾਂ ਅਤੇ ਵਾਹਿਗੁਰੂ-ਪਿਆਰਿਆਂ ਵਿਚ ਘਾਟ ਹੈ ਕਿ ਥੋੜ੍ਹੀ ਜਿਹੀ ਸ਼ਕਤੀ ਪਾ ਕੇ ਆਪਾ ਜਣਾਉਣ ਲੱਗ ਪੈਂਦੇ ਹਨ। ਜਿਸ ਸਮੁੰਦਰ ਤੋਂ ਜਲ ਦਾ ਤੁਪਕਾ ਪੀ ਸ਼ਕਤੀਵਾਨ ਹੁੰਦੇ ਹਨ, ਉਸੇ ਸਾਗਰ ਅੱਗੇ ਹੰਕਾਰ ਦੇ ਬਚਨ ਬੋਲਣ ਲੱਗ ਪੈਂਦੇ ਹਨ।[2] ਸਿੱਖ, ਗੁਰੂ-ਭਗਤ ਅਤੇ ਨਾਮੀ ਪੁਰਸ਼ ਨੂੰ ਚਾਹੀਦਾ ਹੈ ਕਿ ਉਹ ਸਦਾ ਨਿਮਰਤਾ ਵਿਚ ਟਿਕ ਰਜ਼ਾ ਵਿਚ ਰਹੇ।'

ਜਦ ਤਸੀਹੇ ਝੱਲਣ ਦੀ ਖ਼ਬਰ ਦਿੱਲੀ ਵਿਚ ਫੈਲੀ ਤਾਂ ਕੁਝ ਵਪਾਰੀ, ਗੁਰੂ ਦੇ ਨਾਮ-ਲੇਵਾ, ਕਾਜ਼ੀ ਉਲ ਕਜ਼ਾਤ, ਵਹਾਬ ਅਲੀ, ਜਿਸ ਬਾਰੇ ਇਤਿਹਾਸ ਲਿਖਦਾ ਹੈ ਕਿ ਉਹ ਰਿਸ਼ਵਤਖ਼ੋਰ ਅਤੇ ਲਾਲਚੀ ਸੀ, ਪਾਸ ਗਏ ਕਿ ਗੁਰੂ ਨੂੰ ਇਕ ਕਰੋੜ ਰੁਪਏ ਲੈ ਕੇ ਛੱਡ ਦਿੱਤਾ ਜਾਏ।[3] ਬੰਸਾਵਲੀ-ਨਾਮਾ ਵਾਲਾ ਲਿਖਦਾ ਹੈ ਕਿ ਰੁਪਿਆ ਇਕੱਠਾ ਵੀ ਕਰ ਲਿਆ ਗਿਆ, ਪਰ ਜਦ ਗੁਰੂ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਬਹੁਤ ਗੁੱਸਾ ਕੀਤਾ। ਉਨ੍ਹਾਂ ਇਹ ਹੀ ਕਹਿਲਾਇਆ ਕਿ :

'ਸੀਸ ਹੈ ਸੁਫ਼ਨਾ ਇਸ ਅੰਤ ਹੈ ਜਾਣਾ।
ਰਜਾਇ ਸਾਈਂ ਦੀ ਸੀਸ ਪਰ ਜੋ ਹੋਵੈ ਉਸ ਦਾ ਭਾਣਾ।'

**ਭਾਈ ਮਤੀ ਦਾਸ ਜੀ ਦੀ ਸ਼ਹਾਦਤ**—ਭਾਈ ਮਤੀ ਦਾਸ ਗੁਰੂ ਜੀ ਦੇ ਦੀਵਾਨ ਸਨ। ਮਹਾਰਾਜ ਜੀ ਭਾਈ ਜੀ ਨੂੰ ਆਪਣਾ ਪਿਆਰਾ ਮਿੱਤਰ ਅਤੇ ਵੱਡਾ ਸਾਥੀ ਕਹਿੰਦੇ ਸਨ :

ਮਮ ਮਿਤ੍ਰ ਸਹਾਇਕ ਭਾਰੀ।

---

1. ਰਾਸ ਬਾਰ੍ਹਵੀਂ, ਅੰਸ ੫੧।
2. ਜਿਸ ਸਮੁੰਦਰ ਤੇ ਜਲ ਕਨ ਪਾਵੈ।
   ਪੁਨ ਤਿਸ ਆਗੈ ਗਰਬ ਜਨਾਵੈ।
   ਆਪਨਿ ਆਪ ਕੋ ਕਰਹਿ ਬਖਾਨੈਂ।
   ਜਿਸ ਤੇ ਲੀਨਸਿ ਤਿਸ ਨਹਿ ਜਾਨੈਂ।
3. ਸਿੱਖਾਂ ਜਾਇ ਮੁਸਦੀਆ ਰੁਪਯਾ ਕਿਰੋੜ ਦੇਣਾ ਕਰਿਆ।

*(ਨਾਵਾਂ ਚਰਨ, ਬੰਸਾਵਲੀ-ਨਾਮਾ)*

ਸਿੱਖੀ ਵਿਚ ਪੂਰਨ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਬਖ਼ਸ਼ਿਸ਼ ਸਦਾ ਉਨ੍ਹਾਂ 'ਤੇ ਰਹਿੰਦੀ ਸੀ।[1] ਸਾਰਾ ਸਿੱਖ ਜਗਤ ਉਨ੍ਹਾਂ ਦੇ ਕਹੇ ਚੱਲਦਾ ਸੀ। ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਦੋਵੇਂ ਸਕੇ ਭਰਾ ਸਨ। ਭਾਈ ਪਿਰਾਗਾ ਦੇ ਖ਼ਾਨਦਾਨ ਵਿਚੋਂ ਸਨ। ਉਨ੍ਹਾਂ ਦੇ ਵਡੇਰੇ ਜਿਹਲਮ ਰਹਿੰਦੇ ਸਨ। ਭਾਈ ਗੁਰਦਾਸ ਜੀ ਨੇ ਭਾਈ ਪਿਰਾਗਾ ਦਾ ਜ਼ਿਕਰ ਪੰਜਵੇਂ ਪਾਤਸ਼ਾਹ ਦੇ ਸਿੱਖਾਂ ਦੀ ਸੂਚੀ ਵਿਚ ਕੀਤਾ ਹੈ। **"ਪੁਰਖ ਪਿਰਾਗਾ ਸ਼ਬਦ ਆਧਾਰਾ।"** ਪੰਜਵੇਂ ਪਾਤਸ਼ਾਹ ਨੇ ਉਨ੍ਹਾਂ ਨੂੰ ਉਪਦੇਸ਼ ਦੇਂਦੇ ਕਿਹਾ ਸੀ ਕਿ ਇੰਦ੍ਰੀਆਂ ਸੰਕੋਚ ਕੇ ਸੁਆਸ-ਸੁਆਸ ਵਾਹਿਗੁਰੂ ਦਾ ਜਾਪ ਕਰਨਾ। ਉਹ ਇਤਨੇ ਬੇਬਾਕ ਹੋ ਗਏ ਸਨ ਕਿ ਜਦ ਪੰਡਿਤਾਂ ਕਿਹਾ ਕਿ ਤੁਸੀਂ ਕਰਮ ਧਰਮ ਛੱਡ ਦਿੱਤਾ ਹੈ ਤਾਂ ਭਾਈ ਪਿਰਾਗਾ ਜੀ ਨੇ ਕਿਹਾ "ਤੁਸੀਂ ਤਾਂ ਕਹਿੰਦੇ ਹੋ ਜਿਸ ਘਰ ਸੂਤਕ ਜਾਂ ਮ੍ਰਿਤਕ ਹੋਵੇ ਉਥੇ ਕਰਮ ਕੀਤੇ ਕੰਮ ਨਹੀਂ ਆਉਂਦੇ, ਸਾਡਾ ਅਗਿਆਨ ਪਿਤਾ ਮਰ ਗਿਆ ਹੈ ਅਤੇ ਗਿਆਨ ਪੁੱਤਰ ਜਨਮਿਆ ਹੈ। ਇਸ ਲਈ ਕਰਮ ਨਹੀਂ ਕਰਦੇ।" ਭੱਟ ਵਹੀ ਮੁਲਤਾਨੀ ਸਿੰਧੀ ਵਿਚ ਭਈ ਮਤੀ ਦਾਸ ਜੀ ਦੀ ਬੰਸ ਬਾਰੇ ਇਸ ਤਰ੍ਹਾਂ ਲਿਖਿਆ ਹੈ:

> ਗੈਲੋ ਮਤੀ ਦਾਸ, ਸਤੀ ਦਾਸ ਬੇਟੇ ਹੀਰਾ ਨੰਦ ਕੇ, ਪੋਤੇ ਲਖੀ ਦਾਸ ਕੇ, ਪੜਪੋਤੇ ਪਿਰਾਗਾ ਕੇ, ਬੰਸ ਗੌਤਮ ਕਾ, ਸਾਰਸੁਤੀ ਭਾਰਗਵਤ ਗੋਤਰੇ ਛਿਬਰ ਬ੍ਰਾਹਮਣ ਮਾਰੇ ਗਏ।

ਭਈ ਮਤੀ ਦਾਸ ਜੀ ਦੇ ਕਰਾਮਾਤ ਦਿਖਲਾਉਣ ਦੇ ਬਚਨ ਅਹਿਲਕਾਰਾਂ ਸੁਣ ਲਏ ਸਨ ਤੇ ਉਹ ਸਖ਼ਤ ਤੋਂ ਸਖ਼ਤ ਤਸੀਹਾ ਦੇਣ ਲਈ ਤੁਲ ਪਏ। ਇਕ ਤਾਂ ਗੁਰੂ ਜੀ ਦੇ ਅਨਿਨ ਸਿੱਖ ਨੂੰ ਤਸੀਹੇ ਦੇ ਕੇ ਗੁਰੂ ਜੀ ਨੂੰ ਵੀ ਭੈ-ਭੀਤ ਕਰਨਾ ਚਾਹੁੰਦੇ ਸਨ, ਦੂਜੇ ਪ੍ਰਗਟ ਕਰਨਾ ਚਾਹੁੰਦੇ ਸਨ ਕਿ ਜੇ ਸਿੱਖ ਨੂੰ ਇਹ ਸਜ਼ਾ ਦਿੱਤੀ ਜਾ ਸਕਦੀ ਹੈ ਤਾਂ ਗੁਰੂ ਨੂੰ ਹੋਰ ਕਰੜੀ ਸਜ਼ਾ ਲਈ ਤਿਆਰ ਰਹਿਣਾ ਚਾਹੀਦਾ ਹੈ। ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਨ ਦਾ ਹੁਕਮ ਸੁਣਾਇਆ ਗਿਆ। ਜੱਲਾਦਾਂ ਨੇ ਭਾਈ ਜੀ ਕੋਲੋਂ ਆਖ਼ਰੀ ਮੰਗ ਪੁੱਛੀ ਤਾਂ ਉਨ੍ਹਾਂ ਕੇਵਲ ਇਹ ਹੀ ਕਿਹਾ ਕਿ ਜਦ ਉਨ੍ਹਾਂ ਨੂੰ ਆਰੇ ਨਾਲ ਚੀਰਿਆ ਜਾਏ, ਉਨ੍ਹਾਂ ਦਾ ਮੂੰਹ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਵੱਲ ਹੋਵੇ। ਮਹਿਮਾ ਪ੍ਰਕਾਸ਼ ਦੇ ਕਥਨ ਅਨੁਸਾਰ:

> **"ਦੋ ਤਖ਼ਤ ਮੋ ਦੀਆ ਬੰਧਾਇ।**
> **ਜਲਾਦਨ ਕੋ ਹੁਕਮ ਕਰਵਾਇਆ।**
> **ਆਰੇ ਸੋ ਤਿਸ ਤਿਸ ਤਨ ਚੀਰਾਇਆ।"**

ਜਿਉਂ-ਜਿਉਂ ਆਰਾ ਚੱਲ ਰਿਹਾ ਸੀ ਭਾਈ ਸਾਹਿਬ 'ਆਰਾ ਪਿਆਰਾ ਲਗਤ ਹੈ' ਹੀ ਕਹਿ ਰਹੇ ਸਨ ਅਤੇ ਦਰਸਾ ਗਏ ਕਿ **'ਜੋ ਸਿਦਕ ਦੀਆ ਸਤਿਗੁਰ ਨੇ ਸੋ ਨਾ**

---

1. ਮਤੀ ਦਾਸ ਗੁਰ ਕੇ ਦੀਵਾਨ।
ਸਿਖੀ ਮੇ ਪੂਰਨ ਪ੍ਰਮਾਨ।
ਦਇਆ ਦਿਆਲ ਕੀ ਤਿਸ ਪਰ ਆਹੀ।
ਸਿੱਖ ਸਮਾਜ ਤਤਤੂਰ ਸਭ ਤਾਹੀ ॥੭॥

*(ਮਹਿਮਾ ਪ੍ਰਕਾਸ਼, ਸਾਖੀ ਛੇਵੀਂ, ਮਹਲਾ ੯)*

ਹਾਰਾ ਜਇ।' ਜਦ ਤਨ ਦੇ ਦੋ ਟੁਕੜੇ ਹੋ ਕੇ ਜ਼ਮੀਨ 'ਤੇ ਡਿੱਗੇ ਤਾਂ ਦੋਵਾਂ ਵਿਚੋਂ ਜਪੁਜੀ ਦੀ ਆਵਾਜ਼ ਆ ਰਹੀ ਸੀ। ਇਹ ਦ੍ਰਿਸ਼ ਦੇਖ ਲੋਕੀਂ ਮੂੰਹ ਵਿਚ ਉਂਗਲਾਂ ਪਾ ਧੰਨ ਗੁਰੂ ਤੇ ਧੰਨ ਸਿੱਖੀ ਆਖ ਰਹੇ ਸਨ। ਸੂਰਜ ਪ੍ਰਕਾਸ਼ ਦੇ ਸ਼ਬਦਾਂ ਵਿਚ :

**ਅਰਧੋ ਅਰਧ ਚਿਰਾਇ ਸੁ ਡਾਰਾ।**
**ਪਰਯੋ ਪ੍ਰਿਥੀ ਪਰ ਹ੍ਵੈ ਦੋ ਫ਼ਾਰਾ।**
**ਦੋਨਹੁ ਤਨ ਤੇ ਜਪੁਜੀ ਪਢੈ।**
**ਹੇਰਤ ਸਭ ਕੇ ਅਚਰਜ ਬਢੈ ॥੪੬॥**

*(ਅੰਸ ੫੪, ਰਾਸ ਬਾਰ੍ਹਵੀਂ)*

**'ਭਾਈ ਦਿਆਲੇ ਤਾਈਂ, ਦੇਗ ਮੇਂ ਪਾਇ ਕੈ'**

ਭਾਈ ਦਿਆਲਾ ਦਾਸ ਜੀ, ਭਾਈ ਮਨੀ ਸਿੰਘ ਜੀ ਦੇ ਸਕੇ ਭਰਾ ਸਨ। ਗੁਰੂ ਤੇਗ ਬਹਾਦਰ ਜੀ ਦੇ ਇਤਨੇ ਪਿਆਰੇ ਸਨ ਕਿ ਗੁਰੂ ਜੀ ਸਦਾ ਉਨ੍ਹਾਂ ਨੂੰ 'ਭਾਈ ਜੀ' ਹੀ ਕਰਕੇ ਬੁਲਾਂਦੇ ਸਨ। ਇਕ ਹੁਕਮਨਾਮੇ ਵਿਚ ਤਾਂ ਇਥੋਂ ਤਕ ਹੁਕਮ ਕੀਤਾ ਸੀ ਕਿ ਭਾਈ ਦਿਆਲਾ ਜੀ ਦਾ ਆਖਿਆ, ਉਨ੍ਹਾਂ ਦਾ ਆਖਿਆ ਹੈ। ਉਨ੍ਹਾਂ ਵੀ ਸਿਦਕ ਦੀ ਹੱਦ ਛੂਹ ਕੇ ਦਿਖਾਈ। ਭੱਟ ਵਹੀ ਮੁਲਤਾਨੀ ਸਿੰਧੀ ਮੁਤਾਬਕ ਆਪ ਜੀ ਨੂੰ ਸ਼ਾਹੀ ਹੁਕਮ ਦੁਆਰਾ ਚਾਂਦਨੀ ਚੌਕ ਸ਼ਹੀਦ ਕੀਤਾ ਗਿਆ।[1] ਭਾਈ ਦਿਆਲਾ ਜੀ ਨੇ ਸ਼ਹੀਦ ਹੋਣ ਵੇਲੇ ਜੋ ਅਰਦਾਸ ਕੀਤੀ, ਉਹ ਇਹ ਹੀ ਪ੍ਰਗਟ ਕਰਦੀ ਹੈ ਕਿ ਸਿੱਖਾਂ ਵਿਚ ਗੁਰੂ ਦੀ ਜੋਤ ਕੰਮ ਕਰ ਰਹੀ ਸੀ। ਭਾਈ ਜੀ ਨੇ ਅਰਦਾਸ ਕਰਦੇ ਕਿਹਾ ਕਿ 'ਹੇ ਗੁਰੂ ਅਰਜਨ ਜੀ ! ਅੱਗੇ ਤੁਸੀਂ ਇਕ ਵਾਰੀ ਚੰਦੂ ਦੀ ਦੇਗ ਵਿਚ ਉਬਲੇ ਸੀ, ਹੁਣ ਔਰੰਗਜ਼ੇਬ ਦੀ ਦੇਗ ਵਿਚ ਆ ਕੇ ਉਬਲਦੇ ਸਿੱਖ ਦੀ ਲਾਜ ਰੱਖੋ।' ਲੋਕੀਂ ਕਹਿੰਦੇ ਹਨ ਕਿ ਭਾਈ ਦਯਾਲਾ ਜੀ ਉਬਲੇ, ਪਰ ਸੱਚੀ ਗੱਲ ਇਹ ਹੀ ਹੈ ਕਿ ਸਿੱਖਾਂ ਵਿਚ ਸਤਿਗੁਰੂ ਵਰਤਦਾ ਹੈ ਅਤੇ ਭਾਈ ਦਯਾਲਾ ਜੀ ਦੇ ਰੂਪ ਵਿਚ ਫਿਰ ਪੰਜਵੇਂ ਪਾਤਸ਼ਾਹ ਹੀ ਉਬਲੇ ਸਨ। ਖਿੜੇ ਮੱਥੇ ਸ਼ਹੀਦੀਆਂ ਪਾ ਗਏ। ਪੰਥ ਪ੍ਰਕਾਸ਼ ਦੇ ਲਿਖੇ ਮੁਤਾਬਕ :

**'ਆਗਨਿ ਦੇਗ ਕੇ ਨੀਚੇ ਜਗਨ ਕਰਾ ਦਈ।**
**ਹੋ ਸਿੱਖ ਨੇ ਨੱਕ ਨ ਵਟਯੋ, ਹਾਇ ਨ ਸੀ ਭਈ।'**

ਸ਼ਹਾਦਤਾਂ ਦੀ ਇਤਨੀ ਲੰਮੇਰੀ ਸੂਚੀ ਹੈ ਕਿ ਇਸ ਵਿਚ ਕਈ ਸ਼ਹੀਦ ਸਾਡੀ ਨਜ਼ਰੋਂ ਛੁਪੇ ਹੀ ਰਹੇ। ਉਨ੍ਹਾਂ ਵਿਚੋਂ ਇਕ ਮਹਾਨ ਸ਼ਹੀਦ ਭਾਈ ਸਤੀ ਦਾਸ ਜੀ ਹਨ, ਜਿਨ੍ਹਾਂ ਨੇ ਆਪਣੇ ਭਰਾ ਮਤੀ ਦਾਸ ਜੀ ਨਾਲ ਚਾਂਦਨੀ ਚੌਕ ਸ਼ਹੀਦੀ ਪਾਈ। ਭਾਈ ਮਤੀ ਦਾਸ ਦੀਵਾਨ ਸਨ ਅਤੇ ਭਾਈ ਸਤੀ ਦਾਸ ਲਿਖਾਰੀ। ਜੋ ਗੁਰੂ ਜੀ ਬਚਨ ਕਰਦੇ ਆਪ ਜੀ ਫ਼ਾਰਸੀ ਅੱਖਰਾਂ ਵਿਚ ਉਤਾਰ ਲੈਂਦੇ ਤੇ ਪਿੱਛੋਂ ਗੁਰੂ ਜੀ

**ਭਾਈ ਸਤੀ ਦਾਸ ਜੀ ਦੀ ਸ਼ਹੀਦੀ**

---

1. ਦਿਆਲ ਦਾਸ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ...ਗੁਰੂ ਗੇਲੋਂ ਮਗਹਰ ਸੁਦੀ ਪੰਚਮੀ ਸੰਮਤ ੧੫੩੨ ਕੋ ਦਿੱਲੀ ਚਾਂਦਨੀ ਚੌਕ ਕੇ ਮੁਲਹਾਨ, ਸ਼ਾਹੀ ਹੁਕਮ ਗੈਲ ਮਾਰਾ ਗਿਆ।

*(ਭੱਟ ਵਹੀ ਮੁਲਤਾਨੀ ਸਿੰਧੀ)*

ਗੁਰਮੁਖੀ ਅੱਖਰਾਂ ਵਿਚ ਪੋਥੀਆਂ ਵਿਚ ਭਾਈ ਮਨੀ ਸਿੰਘ ਜੀ ਕੋਲੋਂ ਲਿਖਵਾ ਲੈਂਦੇ। ਬੰਸਾਵਲੀ ਨਾਮੇ ਨੇ ਲਿਖਿਆ ਹੈ ਕਿ 'ਬਾਣੀ ਜੋ ਸਾਹਿਬ ਕਰਨ ਉਚਾਰੁ। ਸੋ ਸਤੀ ਦਾਸ ਨਿੱਤ ਕਰੇ ਫ਼ਾਰਸੀ ਅੱਖਰਾਂ ਵਿਚ ਉਤਾਰੁ।' ਇਹ ਵੀ ਲਿਖਿਆ ਹੈ ਕਿ ਜੋ ਬਚਨ ਆਪ ਜੀ ਨੇ ਦਿੱਲੀ ਬੰਦੀਖ਼ਾਨੇ ਵਿਚ ਕੀਤੇ, ਉਹ ਭਾਈ ਸਤੀ ਦਾਸ ਜੀ ਨੇ ਲਿਖ ਲਏ ਸਨ, ਪਰ ਅਹਿਲਕਾਰਾਂ ਨੇ ਖੋਹ ਲਏ ਸਨ। "ਨਿੱਤ ਸਾਹਿਬ ਬਾਣੀ ਉਚਾਰਦੇ ਸਨ ਅਤੇ ਸਤੀ ਦਾਸ ਲਿਖ-ਲਿਖ ਰੱਖਣ ਅਮਾਨ।"

> ਬਾਣੀ ਬਹੁਤ ਆਹੀ ਸਤੀ ਦਾਸ ਪੁਰਸ ਲਿਖੀ ਹੋਈ।
> ਤੁਰਕਾਂ ਨੇ ਖੋਹ ਲੀਤੀ ਸੋਈ ।।੮੭।।[1]

ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ। ਆਪ ਜੀ, ਬਾਕੀ ਦੋਹਾਂ ਸਿੱਖਾਂ ਵਾਂਗ ਹੱਸ-ਹੱਸ ਸ਼ਹੀਦੀ ਪਾ ਕੇ ਸਿੱਖ ਇਤਿਹਾਸ ਵਿਚ ਨਵੇਂ ਪੂਰਨੇ ਪਾ ਗਏ।

**ਸੀਸ ਦੀਆ ਪਰ ਸਿਰਰ ਨ ਦੀਆ**—ਤਿੰਨ ਸੰਗੀ ਸਿੱਖਾਂ ਨੂੰ ਸ਼ਹੀਦ ਹੁੰਦਾ ਆਪਣੇ ਸਾਹਮਣੇ ਦੇਖ ਕੇ ਵੀ ਗੁਰੂ ਜੀ ਅਡੋਲ ਰਹੇ। ਇਹ ਹੀ ਕਹਿਣਾ ਬਣਦਾ ਹੈ:

> ਧਨ ਗੁਰੂ ਤੇਰੀ ਵਡਿਆਈ।
> ਇਕ ਰਸ ਸੁਖ ਦੁਖ ਥ੍ਰਿਤਿ ਟਿਕਾਈ।

ਔਰੰਗਜ਼ੇਬ ਦੇ ਹੁਕਮ ਆ ਚੁੱਕੇ ਸਨ ਕਿ ਕਿਸੇ ਵੀ ਤਰਕੀਬ, ਛਲ ਜਾਂ ਲਾਲਚ ਨਾਲ ਉਨ੍ਹਾਂ ਨੂੰ ਦੀਨ ਵਿਚ ਲਿਆਇਆ ਜਾਏ। ਵੱਡੇ ਕਾਜ਼ੀ ਅਬਦੁਲ ਵਹਾਬ ਬੋਹਰਾ ਨੇ ਗੁਰੂ ਜੀ ਨੂੰ ਇਹ ਦਲੀਲ ਵੀ ਦਿੱਤੀ ਕਿ ਸਿਆਣੇ ਲੋਕ ਹਕੂਮਤ ਦਾ ਹੀ ਪੱਖ ਲੈਂਦੇ ਹਨ ਅਤੇ ਹਕੂਮਤਾਂ ਵਿਰੁਧ ਨਹੀਂ ਅੜਦੇ।[2] ਤੁਸੀਂ ਵੀ ਔਰੰਗਜ਼ੇਬ ਦੀ ਟੇਕ ਲੈ ਕੇ ਕਿਉਂ ਸੁਖ ਨਹੀਂ ਭੋਗਦੇ ?[3] ਫਿਰ ਔਰੰਗਜ਼ੇਬ ਦੀ ਦੋਹੀ ਸਾਰੇ ਦੇਸ਼ ਵਿਚ ਫਿਰ ਰਹੀ ਹੈ ਅਤੇ ਕੋਈ ਬਲ ਵਾਲਾ ਨਹੀਂ ਹੈ ਜੋ ਇਸ ਦੇ ਮੁਕਾਬਲੇ 'ਤੇ ਆ ਸਕੇ। ਮਹਾਰਾਜ ਨੇ ਕਿਹਾ: 'ਵਾਹਿਗੁਰੂ ਨੂੰ ਵਿਸਾਰ ਕੇ ਤੁਸਾਂ ਬੁਰਾਈ ਵੱਲ ਲੱਕ ਬੱਧਾ ਹੈ, ਇਸ ਵਿਚ ਤੁਹਾਨੂੰ ਕਾਮਯਾਬੀ ਨਹੀਂ ਹੋਣ ਲੱਗੀ।' ਲਾਲਚ ਵੀ ਦਿੱਤੇ ਗਏ, ਪਰ ਆਪ ਜੀ ਦਾ ਇਹ ਹੀ ਬਚਨ ਸੀ ਕਿ ਲਾਲਚ ਦੀਆਂ ਗੱਲਾਂ ਕਰਦੇ ਹੋ। ਸਾਨੂੰ ਦੁਨੀਆ ਨਾਲ ਪਿਆਰ ਨਹੀਂ, ਦੀਨ ਨਾਲ ਹੈ:

> ਰਾਖਹਿਗੇ ਨਿੱਜ ਧਰਮ ਨ ਹਾਰੈਂ।

ਜਦ ਸਾਰੇ ਹਥਿਆਰ ਖੁੰਢੇ ਹੋ ਗਏ ਤਾਂ ਨਿਰਣਾ ਲੈਣ ਲਈ ਤਿੰਨ ਮੱਤ ਗੁਰੂ ਜੀ

---

1. ਬੰਸਾਵਲੀ-ਨਾਮਾ, ਬ੍ਰਿਤਾਂਤ ਗੁਰੂ ਤੇਗ਼ ਬਹਾਦਰ।
2. ਜੋ ਦਾਨਾਇ ਨ ਤਯਾਗਨਿ ਕਰੈ।
   ਕਹਯੋ ਸਾਹੁ ਕੇ ਸਿਰ ਪੁਰ ਧਰੈ।
   *(ਸੂਰਜ ਪ੍ਰਕਾਸ਼)*
3. ਕਯੋਂ ਨਹਿ ਭੋਗਹੁ ਐਸ਼ ਅਨੇਕ।
   ਕਯੋਂ ਨਹਿ ਗਹੋ ਸ਼ਾਹ ਕੀ ਟੇਕ।
   *(ਰਾਸ ੧੨, ਅੰਸ ੬੪, ਸੂਰਜ ਪ੍ਰਕਾਸ਼)*

ਸਾਹਮਣੇ ਰੱਖੇ ਗਏ। ਪਹਿਲਾ ਇਹ ਹੈ ਕਿ ਕਲਮਾ ਪੜ੍ਹ ਕੇ ਸ਼ਰਾਅ ਦੇ ਧਾਰਨੀ ਹੋਵੋ ਤੇ ਬਾਦਸ਼ਾਹ ਦੇ ਦਿੱਤੇ ਸੁੱਖਾਂ ਨੂੰ ਭੋਗੋ। ਜੇ ਹੱਠ ਕਰ ਕੇ ਤੁਸੀਂ ਇਹ ਨਹੀਂ ਮੰਨਦੇ ਤਾਂ ਦੂਜਾ ਇਹ ਹੈ ਕਿ ਤੁਹਾਡੇ ਬਾਰੇ ਪ੍ਰਸਿੱਧ ਹੈ ਕਿ ਤੁਸੀਂ ਕਰਾਮਾਤ ਕਾਮਲ ਹੋ ਅਤੇ ਬਾਦਸ਼ਾਹ ਦੇ ਕਹਿਣ ਮੁਤਾਬਕ ਕਰ ਕੇ ਦਿਖਾ ਦੇਵੋ ਤੇ ਉਸ ਦੀਆਂ ਖ਼ੁਸ਼ੀਆਂ ਲਵੋ। ਤੁਹਾਡਾ ਹੀ ਪੋਤਰਾ ਰਾਮ ਰਾਇ ਕਈ ਵਾਰੀ ਦਿਖਾ ਚੁੱਕਾ ਹੈ, ਜੇ ਇਹ ਤੁਹਾਨੂੰ ਦੋਵੇਂ ਮਨਜ਼ੂਰ ਨਹੀਂ ਹਨ ਤਾਂ ਤੁਸੀਂ ਆਪਣੇ ਹੱਥੀਂ ਆਪਣਾ ਨਾਸ ਕਰਨ ਲਈ ਤਿਆਰ ਹੋ ਜਾਵੋ। ਉਸ ਕਿਹਾ ਕਿ:

ਤੀਨ ਬਾਤ ਨਿਰਨੈ ਕਰ ਲੀਜੈ।
ਲਖਹੁ ਭਲੀ ਸੋ ਧਾਰਨਿ ਕੀਜੈ।
ਸ਼ਰ੍ਹਾ ਚਲਹੁ ਕਲਮੇ ਕਹੁ ਪਢਿ ਮੁਖ।
ਦੇਹ ਸਾਹੁ ਭੋਗਹੁ ਸਭਿ ਬਿਧਿ ਸੁਖ ।।੨੮ ।।
ਜੇ ਹਠ ਕਰਹੁ ਨ ਮਾਨਹੁ ਏਹੋ।
ਕਰਾਮਾਤ ਕਾਮਲ ਹੁਇ ਦੇਹੋ।
ਜਿਮ ਹਜ਼ਰਤ ਤੁਮ ਤੇ ਕਰਵਾਵੈਂ।
ਤਿਮ ਕਰਿ ਦੇਹੁ ਦੇਖਿ ਹਰਖਾਵੈਂ ।।੨੯ ।।
ਰਾਮ ਰਾਇ ਜਿਮ ਤੁਮਰੋ ਪੋਤਾ।
ਸਦਾ ਸਾਹੁ ਅਨੁਸਾਰੀ ਹੋਤਾ ।।੩੦ ।।
ਜੇ ਇਹ ਦੋਨਹੁ ਨਾਹਿਨ ਮਾਨਹੁ।
ਆਪਨੇ ਪਾਨ ਪ੍ਰਾਨ ਕਹੁ ਹਾਨਹੁ ।।੩੧ ।।

ਗੱਲ ਨੂੰ ਮੁਕਾਂਦੇ ਹੋਏ ਕਾਜ਼ੀ ਨੇ ਕਿਹਾ, ਤਿੰਨੇ ਸੁਝਾਅ ਆਪ ਜੀ ਦੇ ਸਾਹਮਣੇ ਹਨ ਭਾਵੇਂ ਕਲਮਾ ਪੜ੍ਹੋ, ਭਾਵੇਂ ਕਰਾਮਾਤ ਦਿਖਲਾਵਹੁ ਜਾਂ ਆਪਣੇ ਮਰਨ ਨੂੰ ਪ੍ਰਵਾਨ ਕਰੋ।

ਗੁਰੂ ਤੇਗ਼ ਬਹਾਦਰ, ਜੋ **'ਧਰਮ ਨਿਬਾਨਹਿ ਬਿਖੈ ਬਹਾਦਰ'** ਜਗਤ ਵਿਚ ਪ੍ਰਸਿੱਧ ਹਨ, ਨੇ ਕੇਵਲ ਇਤਨਾ ਹੀ ਉੱਤਰ ਦਿੱਤਾ ਕਿ ਧਰਮ ਤਿਆਗਣ ਦਾ ਸਵਾਲ ਹੀ ਨਹੀਂ ਅਤੇ ਕਰਾਮਾਤ ਕਹਿਰ ਦਾ ਦੂਜਾ ਨਾਂ ਹੈ। ਵਾਹਿਗੁਰੂ ਦੇ ਪਿਆਰੇ ਇਹ ਕਹਿਰ ਕਦੇ ਨਹੀਂ ਕਰਦੇ। ਬਾਜ਼ੀਗਰ ਕੁਝ ਹੱਥ ਦੇ ਤਮਾਸ਼ੇ ਦਿਖਾ ਕੇ ਲੋਕਾਂ ਕੋਲੋਂ ਪਦਾਰਥਾਂ ਦੀ ਇੱਛਾ ਕਰਦਾ ਹੈ, ਸਾਨੂੰ ਕਿਸੇ ਪਦਾਰਥ ਦੀ ਲੋੜ ਨਹੀਂ। ਕਰਾਮਾਤ ਕਰਨ ਵਾਲੇ ਜਿਥੇ ਵਾਹਿਗੁਰੂ ਦੇ ਪਿਆਰੇ ਇਕੱਠੇ ਹੋਣਗੇ, ਉਨ੍ਹਾਂ ਵਿਚ ਬੈਠਿਆਂ ਸ਼ਰਮਿੰਦਗੀ ਮਹਿਸੂਸ ਕਰਨਗੇ। ਸਾਨੂੰ ਦੋਵੇਂ ਗੱਲਾਂ ਪ੍ਰਵਾਨ ਨਹੀਂ ਹਨ, ਭਾਵੇਂ ਤੁਸੀਂ ਇਕ ਵਾਰ ਕਹੋ ਜਾਂ ਕਰੋੜਾਂ ਵਾਰ। ਤੀਜੀ ਗੱਲ, ਸ਼ਹੀਦੀ ਹੀ ਸਾਨੂੰ ਪ੍ਰਵਾਨ ਹੈ:

"ਤ੍ਰਿਤੀਏ ਪ੍ਰਾਨ ਹਾਨ ਕੀ ਬਾਤ।
ਸੋ ਹਮ ਸਹੈਂ ਆਪਨੇ ਗਾਤ।"

ਕਾਜ਼ੀ ਨੇ ਫਤਵਾ ਸੁਣਾ ਦਿੱਤਾ। ਖਾਲਿਸਾ-ਨਾਮਾ ਵਿਚ ਰਤਨ ਚੰਦ ਨੇ ਸੋਹਣਾ ਲਿਖਿਆ ਹੈ ਕਿ ਉਨ੍ਹਾਂ ਦੇ ਆਖੇ ਲੱਗ, ਜਿਨ੍ਹਾਂ ਨੂੰ ਰੱਬੀ ਰਾਹ ਦੀ ਰਤਾ ਭਰ ਸੋਝੀ ਨਹੀਂ

ਸੀ,[1] ਔਰੰਗਜ਼ੇਬ ਨੇ ਸ਼ਹੀਦ ਕਰਨ ਦਾ ਹੁਕਮ ਸੁਣਾਇਆ। ਸ਼ਹਿਰ ਵਿਚ ਢੰਡੋਰਾ ਵੀ ਪਿਟਵਾ ਦਿੱਤਾ ਗਿਆ। ਜੱਲਾਦ ਜਲਾਲ-ਉੱਦ-ਦੀਨ ਨੇ ਤਲਵਾਰ ਤਿੱਖੀ ਕਰ ਲਈ। ਇਕ ਨਵਾਂ ਚਬੂਤਰਾ ਬਣਾ ਕੇ ਤਿਆਰ ਕਰ ਲਿਆ ਗਿਆ। ਪਹਿਰੇ ਲੱਗ ਗਏ। ਮਹਾਰਾਜ ਨੂੰ ਪਿੰਜਰੇ ਵਿਚੋਂ ਕੱਢਿਆ ਗਿਆ। ਆਪ ਜੀ ਨੇ ਖੂਹ ਤੋਂ ਇਸ਼ਨਾਨ ਕੀਤਾ। ਜਪੁਜੀ ਦਾ ਪਾਠ ਕੀਤਾ। ਦੁਪਹਿਰ ਢਲੇ ਗੁਰੂ ਜੀ ਨੂੰ ਕੋਤਵਾਲੀ ਤੋਂ ਬਾਹਰ ਲਿਆਂਦਾ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਕੱਠੇ ਸਨ। ਕਾਜ਼ੀ ਨੇ ਫਿਰ ਸ਼ਰਤਾਂ ਰੱਖੀਆਂ, ਪਰ ਆਪ ਜੀ ਨੇ ਫਿਰ ਉਹ ਗੱਲ ਕਹੀ ਕਿ "ਰਾਖਹਿਗੇ ਨਿੱਜ ਧਰਮ, ਨ ਹਾਰੈ।" ਜੱਲਾਦ ਨੇ ਤਲਵਾਰ ਚਲਾਈ ਅਤੇ ਆਪ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ। ਸ਼ਹੀਦੀ ਸਾਕਾ ਹੁੰਦਿਆਂ ਹੀ ਉਹ ਗਰਦ ਗੁਬਾਰ, ਤੂਫ਼ਾਨ ਉੱਠਿਆ ਕਿ ਕਿਸੇ ਨੂੰ ਕੁਝ ਸੁਝਾਈ ਨਾ ਦੇਵੇ।[2] ਸਭੋ ਪਾਸੇ ਹਾਹਾਕਾਰ ਮੱਚ ਗਈ। ਇਕ ਦੂਜੇ 'ਤੇ ਢਹਿਣ ਲੱਗੇ। ਪਹਿਰੇਦਾਰ, ਫ਼ੌਜੀ ਅਤੇ ਸਿਪਾਹੀ ਅੰਦਰ ਜਾ ਲੁਕੇ। ਇਤਨਾ ਤੂਫ਼ਾਨ ਸੀ ਕਿ ਦਿੱਲੀ ਹਿਲਦੀ ਨਜ਼ਰ ਆਉਂਦੀ ਸੀ। ਸਭ ਦੀਆਂ ਛਾਤੀਆਂ ਧੜਕ ਰਹੀਆਂ ਸਨ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ:

> **ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।**
> **ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।**

ਸ੍ਰੀਨਗਰ ਨੂੰ ਭਿਆਨਕ ਅੱਗ ਨੇ ਲਪੇਟ ਲਿਆ ਸੀ।

ਭਾਈ ਜੈਤਾ ਜੀ ਦਿਲਵਾਲੀ ਗਲੀ, ਦਿੱਲੀ ਦੇ ਰਹਿਣ ਵਾਲੇ ਸਨ। ਦਿਲਵਾਲੀ ਗਲੀ ਹੀ ਭਾਈ ਨਾਨੂ ਜੀ ਦਾ ਘਰ ਸੀ। ਭਾਈ ਊਦਾ ਜੀ ਅਤੇ ਭਾਈ ਗੁਰਦਿੱਤਾ ਜੀ ਵੀ ਉੱਥੇ ਆ ਟਿਕੇ ਸਨ। ਭਾਈ ਜੈਤਾ ਜੀ ਨੇ ਵਿਉਂਤ ਬਣਾ ਲਈ ਕਿ ਗੁਰੂ ਤੇਗ਼ ਬਹਾਦਰ ਜੀ ਦੇ ਸ਼ਹੀਦ ਹੁੰਦੇ ਸਾਰ ਹੀ ਸੀਸ ਉਠਾ ਲਿਆ ਜਾਏ। ਧੜ ਨੂੰ ਉਠਾਉਣ ਤੇ ਆਦਰ ਨਾਲ ਸਸਕਾਰ ਕਰਨ ਲਈ ਭਾਈ ਲੱਖੀ ਸ਼ਾਹ ਨੇ ਪੂਰੀ ਤਿਆਰੀ

**ਭਾਈ ਜੈਤੇ ਦੀ ਜੁਰਅਤਿ**

---

1. ਬੇਖ਼ਬਰ ਅਜ਼ ਰਾਹਿ ਅਹਿਲੂਅਤ ਬੂਦੰਦ ਅਜ਼ ਜਾਂ ਬ ਤੇਗ਼ ਬੇਜਾਂ ਕਰਦਹ।
2. (ੳ) ਬੰਸਾਵਲੀ ਨਾਮਾ ਦੇ ਕਥਨ ਅਨੁਸਾਰ:
   ਸੰਮਤ ਸਤਾਰਾਂ ਸੈ ਬਤੀ ਮਘਰ ਸੁਦੀ ਪੰਜਮੀ ਆਹੇ।
   ਸ੍ਰੀ ਤੇਗ਼ ਬਹਾਦਰ ਜੀ ਉਠਿ ਗਏ ਦਰਗਾਹੇ।
   ਤਿਸ ਦਿਨ ਅੰਧੇਰੀ ਗਰਬ ਗੁਬਾਰੀ ਰਹੀ।
   (ਅ) ਧਰ ਤੈ ਜੁਦਾ ਭਯੋ ਸਿਰ ਜਬੈ।
   ਆਯੋ ਤੂਫ਼ਾਨ ਮੁੰਦੇ ਦ੍ਰਿਗ ਸਬੈ।
   *(ਪੰਥ ਪ੍ਰਕਾਸ਼, ਪੰਨਾ ੧੧੭੩)*
   (ੲ) ਬਹੀ ਅੰਧੇਰੀ ਮੂਲ ਸਹਾਨਾ।
   ਸਭਿ ਕੇ ਮੁੰਦੇ ਬਿਲੋਚਨ ਐਸੇ।
   ਕਛੁ ਬਿਲਕਯੋ ਜਾਇ ਨ ਜੈਸੇ।
   *(ਸੂਰਜ ਪ੍ਰਕਾਸ਼)*
   (ਸ) ਛਪਿਓ ਸੂਰ ਪੁਰ (ਦਿੱਲੀ ਵਿਖੇ) ਭਈ ਗੁਬਾਰੀ।
   ਮਹਾਂ ਘੋਰ, ਰਜਨੀ ਅੰਧਿਆਰੀ।
   *(ਸਿੰਘ ਸਾਗਰ, ਕ੍ਰਿਤ ਵੀਰ ਸਿੰਘ)*

ਕਰ ਲਈ। ਰਾਇ ਬਹਾਦੁਰ ਕਨ੍ਹਈਆ ਲਾਲ ਨੇ ਤਾਰੀਖ਼ੇ-ਪੰਜਾਬ ਦੇ ਪੰਨਾ ੩੨ 'ਤੇ ਲਿਖਿਆ ਹੈ ਕਿ ਭਾਈ ਜੈਤਾ ਜੀ ਨੇ ਆਪਣੇ ਪਿਤਾ ਭਾਈ ਆਗਿਆ ਰਾਮ ਨੂੰ ਕਿਹਾ ਕਿ ਮਹਾਰਾਜ ਦੇ ਸੀਸ ਦੀ ਬੇਅਦਬੀ ਨਹੀਂ ਹੋਣ ਦੇਣੀ ਅਤੇ ਧੜ ਹਰ ਸੂਰਤ ਉਠਾਉਣਾ ਹੈ। ਇਸ ਲਈ ਇਕ ਵਿਉਂਤ ਇਹ ਹੈ ਕਿ ਸੀਸ ਦੀ ਥਾਂ ਸੀਸ ਜ਼ਰੂਰ ਟਿਕਾਇਆ ਜਾਵੇ ਤਾਂਕਿ ਕੁਝ ਦੇਰ ਭੁਲੇਖਾ ਪਿਆ ਰਹੇ ਅਤੇ ਰਾਜ਼ ਖੁੱਲ੍ਹਣ ਤਕ ਪੈਂਡਾ ਕਾਫੀ ਮਾਰ ਲਿਆ ਜਾਏ। ਬਾਪ ਨੇ ਕਿਹਾ ਕਿ ਜੇ ਭੁਲੇਖਾ ਹੀ ਪਾਉਣਾ ਹੈ ਤਾਂ ਮੁਨਾਸਬ ਇਹ ਹੈ ਕਿ ਉਸ ਦਾ ਸੀਸ ਕੱਟ ਕੇ ਗੁਰੂ ਦੀ ਥਾਂ ਰੱਖਿਆ ਜਾਏ। ਬੇਟੇ ਨੇ ਬ-ਖ਼ੁਸ਼ੀ ਖ਼ਾਤਰ ਬਾਪ ਦਾ ਕਹਿਣਾ ਮਨਜ਼ੂਰ ਕੀਤਾ ਅਤੇ ਪਿਤਾ ਦਾ ਸੀਸ ਕੱਟ ਉੱਥੇ ਚਾਂਦਨੀ ਚੌਕ ਵਿਚ ਸੁੱਟਿਆ ਤੇ ਚਲਦੀ ਅੰਧੇਰੀ, ਤੂਫ਼ਾਨ ਵਿਚ ਆਪਣੇ ਦੋ ਸਾਥੀਆਂ ਭਾਈ ਨਨੂਆ ਅਤੇ ਭਾਈ ਅੱਡਾ ਜੀ ਨਾਲ ਸੀਸ ਲੈ ਕੇ ਅਨੰਦਪੁਰ ਵੱਲ ਚੱਲ ਪਿਆ।[1] ਪੰਜ ਪੜਾਅ ਰਾਹ ਵਿਚ ਕੀਤੇ। ਪਹਿਲਾ, ਬਾਗ ਪੱਟ, ਦੂਜਾ ਤਰਾਉੜੀ[2] (ਕਰਨਾਲ); ਤੀਜਾ, ਅਨਾਜ ਮੰਡੀ[3] (ਸੀਸ ਗੰਜ, ਅੰਬਾਲਾ); ਚੌਥਾ ਨਾਭਾ ਸਾਹਿਬ[4] (ਚੰਡੀਗੜ੍ਹ ਨੇੜੇ) ਅਤੇ ਪੰਜਵਾਂ ਬਿਬਾਨਸਰ, ਕੀਰਤਪੁਰ। ਕੀਰਤਪੁਰ ਪਤਾਲਪੁਰੀ, ਆਦਰ ਨਾਲ ਸੀਸ ਟਿਕਾ ਕੇ, ਭਾਈ ਅੱਡਾ ਜੀ ਖ਼ਬਰ ਦੇਣ ਗਏ ਅਤੇ ਉਥੋਂ ਸੰਗਤਾਂ, ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਅਤੇ ਦਸਮੇਸ਼ ਗੁਰੂ ਕੀਰਤਪੁਰ ਪੁੱਜੇ। ਕੀਰਤਪੁਰ ਇਸ ਲਈ ਸਿਰ ਟਿਕਾਇਆ ਸੀ ਕਿਉਂਕਿ ਪਤਾਲਪੁਰੀ ਹੀ ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਹਰਿ ਰਾਇ ਜੀ ਦੇ ਅੰਗੀਠੇ ਸਨ ਅਤੇ ਇਹ ਪੁੱਛਣਾ ਜ਼ਰੂਰੀ ਸੀ ਕਿ ਸਸਕਾਰ ਕੀਰਤਪੁਰ ਤਾਂ ਨਹੀਂ ਕਰਨਾ। ਦਸਮੇਸ਼ ਗੁਰੂ ਨੇ ਅਨੰਦਪੁਰ ਹੀ ਸਸਕਾਰ ਕਰਨ ਦਾ ਫ਼ੈਸਲਾ ਕੀਤਾ। ਸੰਗਤਾਂ ਕੀਰਤਨ ਕਰਦੀਆਂ ਸੀਸ ਨੂੰ ਆਨੰਦਪੁਰ ਲੈ ਆਈਆਂ। ਮਾਤਾ ਗੁਜਰੀ ਜੀ ਨੇ ਜਦ ਪਤੀ ਗੁਰੂ ਦਾ ਸੀਸ ਦੇਖਿਆ ਤਾਂ ਅਡੋਲ ਰਹੇ ਅਤੇ ਮੱਥਾ ਟੇਕ ਕੇ ਫ਼ਰਮਾਇਆ "ਤੁਹਾਡੀ ਨਿਭ ਗਈ, ਮੇਰੀ

---

1. ਪ੍ਰੋਫ਼ੈਸਰ ਪੂਰਨ ਸਿੰਘ ਨੇ ਵੀ ਇਸੇ ਸਾਖੀ ਦੀ ਹਾਮੀ ਆਪਣੀ ਪੁਸਤਕ 'ਟੈੱਨ ਮਾਸਟਰਜ਼' ਵਿਚ ਭਰੀ ਹੈ। ਮੈਥਲੀ ਸ਼ਰਨ ਗੁਪਤ ਨੇ ਭਾਰਤ ਦੇ ਮਹਾਂ-ਕਾਵਿ ਦੇ ਗੁਰੂ ਕੁਲ ਕਾਂਡ ਲਿਖਣ ਵੇਲੇ ਇਸੇ ਵਾਰਤਾ ਨੂੰ ਦੁਹਰਾਇਆ ਹੈ। ਉਹ ਲਿਖਦੇ ਹਨ:

   ਸਵੈ ਵ੍ਰਿਧ ਨੇ ਨਿਜ ਸਿਰ ਕਾਟ।
   ਕਰ ਜੀ ਮੇਂ 'ਜੁਪਜੀ' ਕਾ ਪਾਠ।
   ਬੇਟਾ ਚੌਕ ਪੜਾ, ਝਟ ਉਸ ਨੇ।
   ਵਹੀ ਬਾਪ ਕੋ ਕੀਆ ਪ੍ਰਣਾਮ।
   ਫਿਰ ਗੁਰ ਸਿਰ ਲੇਕਰ ਬਚ ਆਯਾ।

   *(ਗੁਰੂ ਕੁਲ, ਪੰਨਾ ੧੬੬)*

2. ਲਸ਼ਕਰੀ ਧੋਬੀ, ਭਾਈ ਦੇਵਾ ਰਾਮ ਜੀ ਦੇ ਘਰ, ਸੰਖੜਾ ਗੋਟ ਦੇ ਲਾਗੇ। ਉਥੇ ਹੁਣ ਗੁਰਦੁਆਰਾ ਸੀਸ ਅਸਥਾਨ ਹੈ।
3. ਪਹਿਲਾਂ ਇਕ ਜੰਡ ਹੇਠ ਰਖਿਆ। ਉਥੋਂ 'ਤੁਅਕਲ ਸ਼ਾਹ' ਪਾਸ ਆਏ ਜਿਸ ਨੇ ਰਾਮ ਦੇਵ ਰਾਮਦਾਸੀਏ ਘਰ ਠਹਿਰਾਇਆ। ਜੰਡ ਵਾਲੀ ਥਾਂ ਹੀ 'ਸਤਿ ਸੰਗਤ' ਗੁਰਦੁਆਰਾ ਹੈ।
4. 'ਦਰਗਾਹੀ ਸ਼ਾਹ' ਫ਼ਕੀਰ ਦੇ ਟਿਕਾਣੇ। ਉਸ ਨੇ ਸਿਰਫ਼ ਇਹ ਇੱਛਾ ਪ੍ਰਗਟਾਈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿਣਾ ਦਰਸ਼ਨ ਦੇਣ। ਦਸਮ ਪਿਤਾ ਨੇ ਆ ਕੇ ਇੱਛਾ ਪੂਰਨ ਕੀਤੀ।

ਵੀ ਨਿਭ ਆਏ।" ਸੀਸ ਨੂੰ ਗੁਲਾਬ ਦੇ ਜਲ ਨਾਲ ਧੋਤਾ ਅਤੇ ਚੰਦਨ ਦੀ ਚਿਖਾ 'ਤੇ ਰੱਖ ਸਸਕਾਰ ਕੀਤਾ। ਜੁੜੀਆਂ ਸੰਗਤਾਂ ਨੂੰ ਕਲਗੀ ਵਾਲੇ ਨੇ ਸੰਬੋਧਨ ਕਰਦੇ ਕਿਹਾ ਕਿ "ਮਨ ਡੁਲਾਉਣ ਦੀ ਲੋੜ ਨਹੀਂ। ਗੁਰੂ ਅਰਜਨ ਜੀ ਫ਼ਰਮਾ ਗਏ ਹਨ ਕਿ ਪਰਉਪਕਾਰੀ ਜਨ ਇਸੇ ਲਈ ਆਉਂਦੇ ਹਨ ਕਿ ਲੋਕਾਂ ਨੂੰ ਜੀਅ ਦਾਨ ਦੇ ਭਗਤੀ ਲਗਾਉਣ ਅਤੇ ਵਾਹਿਗੁਰੂ ਨਾਲ ਇਕ-ਮਿਕ ਹੋਣ ਦੀ ਜਾਚ ਸਿਖਾਉਣ, ਗੁਰੂ ਤੇਗ਼ ਬਹਾਦਰ ਸੀਸ ਦੇ ਕੇ ਸਾਰੇ ਸੰਸਾਰ ਨੂੰ ਜੀਵਨ ਦਾਨ ਦੇ ਗਏ ਹਨ।"

ਜਦ ਭਾਈ ਜੈਤੇ ਜੀ ਦੀ ਕੁਰਬਾਨੀ, ਜੁਰਅਤਿ ਤੇ ਵਿਉਂਤ ਦੀ ਗਾਥਾ ਸੁਣੀ ਤਾਂ ਛਾਤੀ ਨਾਲ ਲਗਾਇਆ ਤੇ ਬਚਨ ਕੀਤਾ: **'ਰੰਗਰੇਟੇ ਗੁਰੂ ਕੇ ਬੇਟੇ।'** ਬਾਪ ਦਿੱਤਾ ਅਤੇ ਗੁਰੂ ਗੋਬਿੰਦ ਸਿੰਘ ਵਰਗਾ ਪਿਤਾ ਮਿਲਿਆ। ਜਦ ਗੁਰੂ ਜੀ ਨੇ ਕੁਝ ਮੰਗਣ ਲਈ ਕਿਹਾ ਤਾਂ ਰੰਘਰੇਟੇ ਨੇ ਕਿਹਾ: 'ਅੰਮ੍ਰਿਤਸਰ ਦਾ ਦਰਸ਼ਨ ਇਸ਼ਨਾਨ ਬਖ਼ਸ਼ੋ।'[1]

**ਲਖੀ ਨਗਾਹੀਆ ਲੈ ਗਏ ਤੂੰ ਖੜਾ ਤਮਾਸ਼ਾ ਵੇਖ**

ਭਾਈ ਊਦਾ ਜੀ ਮੁਸਲਮਾਨੀ ਭੇਸ ਵਿਚ ਹੀ ਦਿੱਲੀ ਫਿਰ ਰਹੇ ਸਨ ਕਿ ਗੁਰੂ ਜੀ ਦਾ ਧੜ ਉਠਾ ਲਿਆ ਜਾਏ ਅਤੇ ਆਦਰ ਨਾਲ ਸਸਕਾਰ ਹੋਵੇ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ 'ਭਾਈ ਊਦੇ ਲੱਖੀ ਸੋ ਮਿਲ ਗੁਰ ਤਨ ਦਾਹ ਕਰਾਇਓ।'

ਭਾਈ ਲਖੀ ਸ਼ਾਹ, ਸ਼ਾਹੀ ਠੇਕੇਦਾਰ ਸੀ। ਉਸ ਨੂੰ ਹਰ ਪਾਸੇ ਆਉਣ ਜਾਣ ਦੀ ਖੁੱਲ੍ਹ ਸੀ। ਲਾਲ ਕਿਲ੍ਹੇ ਵਿਚ ਰਸਦ ਆਦਿ ਪੁਚਾ ਕੇ ਉਸ ਆਪਣੇ ਗੱਡੇ ਬਾਹਰ ਲਿਆ ਖੜੇ ਕਰ ਦਿੱਤੇ। ਉਸ ਦੇ ਗੱਡਿਆਂ ਅਤੇ ਬੈਲਾਂ ਦੀ ਗਿਣਤੀ ਨਾਲ ਭੀੜ ਹੀ ਲੱਗ ਗਈ:

> **'ਚੂਨਾ ਦੈ ਸੋ ਕਿਲੇ ਮੈਂ,**
> **ਆਯੋ ਜਬ ਤਿਸ ਠੌਰ।**
> **ਰੌਰ ਗੌਰ ਨਿਜ ਤੌਰ ਕਰਿ,**
> **ਭੀਰ ਭਾਰ ਬਡ ਔਰ।'**[2]

ਸੂਰਜ ਪ੍ਰਕਾਸ਼ ਨੇ ਭਾਈ ਲੱਖੀ ਸ਼ਾਹ ਦੇ ਟਾਂਡੇ ਦੀ ਗਿਣਤੀ ਦਸ ਹਜ਼ਾਰ ਲਿਖੀ ਹੈ। 'ਗਿਣਤੀ ਬਿਖੈ ਹਜ਼ਾਰ ਦਸ।'

ਭਾਈ ਲੱਖੀ ਸ਼ਾਹ, ਉਸ ਦੇ ਬੇਟੇ ਨਗਾਹੀਆ ਤੇ ਭਾਈ ਊਦਾ ਜੀ ਤੇ ਗੁਰਦਿੱਤਾ ਜੀ ਨੇ ਗੱਡਿਆਂ ਅਤੇ ਬੈਲਾਂ ਨੂੰ ਚਾਂਦਨੀ ਚੌਕ ਵੱਲ ਹਿੱਕ ਦਿੱਤਾ। ਚਾਂਦਨੀ ਚੌਕ ਦੇ ਐਨ ਵਿਚਕਾਰ ਨਦੀ ਸੀ ਅਤੇ ਕਿਲ੍ਹੇ ਤੋਂ ਫਤਹਿਪੁਰੀ ਜਾਂਦਿਆਂ ਸਾਰੇ ਗੱਡੇ ਖੱਬੇ ਪਾਸੇ

---

1. ਅਸ਼ਨਾਨੇ ਮਕਾਨੇ ਮੁਬਾਰਕ ਸ੍ਰੀ ਅੰਮ੍ਰਿਤਸਰ ਜੀਉ। (ਸੋਹਣ ਲਾਲ ਸੂਰੀ) ਬੂਟੇ ਸ਼ਾਹ ਨੇ ਵੀ ਲਿਖਿਆ ਹੈ ਕਿ ਜਦੋਂ ਮੀਂਹ ਹਨੇਰੀ ਬੜੇ ਜ਼ੋਰ ਨਾਲ ਚੱਲ ਰਹੀ ਸੀ ਤਾਂ ਪਿਓ ਪੁੱਤਰ ਉਸ ਗਲੀ ਵਿਚ ਪੁੱਜੇ ਤੇ ਉਸ ਰੰਘਰੇਟੇ ਪੁੱਤਰ ਨੇ ਆਪਣੇ ਪਿਤਾ ਦੀ ਲਾਸ਼ ਉਸ ਗਲੀ ਵਿਚ ਰੱਖ ਦਿੱਤੀ। ਇਹ ਕੁਰਬਾਨੀ ਦੀ ਇੰਤਹਾ ਸੀ।
2. ਪੰਥ ਪ੍ਰਕਾਸ਼, ਪੰਨਾ ੧੧੭੪, ਜਿਲਦ ਦੂਜੀ।

ਕੁਤਵਾਲੀ ਵੱਲ ਕਰ ਲਏ। ਇਕ ਪਹਿਲਾਂ ਹਨੇਗੀ ਤੂਫ਼ਾਨ, ਉਧਰੋਂ ਗੱਡਿਆਂ ਤੇ ਬੈਲਾਂ ਦੇ ਟੁਰਨ ਕਾਰਨ ਧੂੜ[1] ਇਤਨੀ ਉੱਡ ਰਹੀ ਸੀ ਕਿ ਜੋ ਸਿਪਾਹੀ ਗੁਰੂ ਜੀ ਦੀ ਪਾਵਨ ਦੇਹੀ ਦੀ ਰਖਵਾਲੀ ਕਰ ਰਹੇ ਸਨ, ਉਹ ਪਿੱਛੇ ਹੱਟ ਗਏ। ਭਾਈ ਲੱਖੀ ਸ਼ਾਹ ਦੇ ਸ਼ਾਹੀ ਠੇਕੇਦਾਰ ਹੋਣ ਕਾਰਨ ਕਿਸੇ ਰੁਕਾਵਟ ਵੀ ਨਾਂਹ ਪਾਈ। ਕੁਝ ਗੱਡਿਆਂ ਦੇ ਲੰਘ ਜਾਣ ਉਪਰੰਤ ਮਹਾਰਾਜ ਦੀ ਪਾਵਨ ਦੇਹੀ ਨੂੰ ਲੱਖੀ ਸ਼ਾਹ, ਨਿਗਾਹੀਆ ਤੇ ਭਾਈ ਊਦਾ ਅਤੇ ਗੁਰਦਿੱਤਾ ਜੀ ਨੇ ਉਠਾ ਲਿਆ ਅਤੇ ਇਕ ਰੂੰਈ ਦੇ ਗੱਡੇ ਵਿਚਕਾਰ ਮਹਾਰਾਜ ਦੇ ਧੜ ਨੂੰ ਰੱਖ ਦਿੱਤਾ ਅਤੇ ਛੇਤੀ ਨਾਲ ਬਹੁਤ ਸਾਰੀ ਰੂੰ ਪਾ ਕੇ ਧੜ ਨੂੰ ਛੁਪਾ ਦਿੱਤਾ ਅਤੇ ਯਕੀਨ ਨਾਲ ਰਕਾਬ ਗੰਜ ਆਪਣੇ ਡੇਰੇ ਚੱਲ ਪਏ ਕਿ ਹੁਣ ਕੋਈ ਪੁੱਛਣ ਦੇਖਣ ਵਾਲਾ ਨਹੀਂ:

**ਘਨੀ ਤੂਲ ਤੇ ਛਾਦਨ ਕੀਨੇ।**
**ਜਿਸ ਪ੍ਰਕਾਰ ਕੋ ਸਕਹਿ ਨ ਚੀਨੇ।**
**ਮਨ ਹੀ ਮਨ ਮਨਾਇ ਉਹ ਧਰੈਂ।**
**ਆਪ ਨੇ ਕਾਜ ਆਪ ਗੁਰ ਕਰੈਂ।**[2]

ਸਾਰੇ ਟਾਂਡੇ ਨੂੰ ਰਕਾਬ ਗੰਜ ਪੁੱਜਦਿਆਂ ਕਾਫ਼ੀ ਸਮਾਂ ਲੱਗ ਗਿਆ ਅਤੇ ਅੱਧੀ ਰਾਤ ਢਲ ਗਈ। ਰਾਤ ਨੂੰ ਆਪਣੇ ਹੀ ਘਰ, ਚਿੱਖਾ ਬਣਾ ਕੇ, ਲੱਖੀ ਸ਼ਾਹ ਨੇ ਘਰ ਨੂੰ ਸਭ ਸਾਮਾਨ ਸਮੇਤ ਅੱਗ ਲਗਾ ਦਿੱਤੀ ਅਤੇ ਸਿਰ ਝੁਕਾ ਸ਼ੁਕਰ ਮਨਾਇਆ ਕਿ ਗੁਰੂ ਜੀ ਦਾ ਸਸਕਾਰ ਕਰ ਦਿੱਤਾ ਗਿਆ। ਮਹਾਰਾਜ ਦੀਆਂ ਪਾਵਨ ਅਸਥੀਆਂ ਨੂੰ ਉਸ ਨੇ ਗਾਗਰ ਵਿਚ ਪਾ ਕੇ ਉਥੇ ਹੀ ਦਬਾ ਦਿੱਤਾ। ਰਾਤ ਗਈ ਜਦ ਪਹਿਰੂਆਂ ਨੂੰ ਲਾਸ਼ ਗਾਇਬ ਹੋਣ ਦਾ ਪਤਾ ਲੱਗਾ ਤਾਂ ਉਹ ਬਹੁਤ ਦੌੜੇ ਭੱਜੇ, ਪਰ ਕਉਤਕ ਹੋ ਗਿਆ ਸੀ। ਭੱਟ ਕੇਸੋ ਨੇ ਇਸੇ ਨੂੰ ਦੇਖ ਸੁਣ ਲਿਖਿਆ ਲੱਗਦਾ ਹੈ:

**ਚਲਾ ਚਲਾਈ ਹੋ ਰਹੀ, ਗਢ ਗਢ ਉਖਰੇ ਮੇਖ।**
**ਲੱਖੀ ਨਗਾਹੀਆ ਲੈ ਗਏ, ਤੂੰ ਖੜਾ ਤਮਾਸ਼ਾ ਵੇਖ।**

ਇਹ ਸਰਦਾਰ ਬਘੇਲ ਸਿੰਘ ਜੀ ਮਿਸਲ ਕਰੋੜ ਸਿੰਘੀਆ ਦੇ ਹੀ ਹਿੱਸੇ ਆਇਆ ਹੈ ਕਿ ਉਹ ਦਿੱਲੀ ਫ਼ਤਹਿ ਕਰਨ ਉਪਰੰਤ ਗੁਰਦੁਆਰਿਆਂ ਦੀਆਂ ਯਾਦਗਾਰਾਂ ਲੱਭ ਕੇ ਉਸਾਰਨ। ਜਿਥੇ ਲੱਖੀ ਸ਼ਾਹ ਨੇ ਪਾਵਨ ਦੇਹੀ ਸਮੇਤ ਘਰ ਨੂੰ ਅੱਗ ਲਗਾ ਕੇ ਸਸਕਾਰ ਕੀਤਾ ਸੀ, ਉਥੇ ਸਭ ਤੋਂ ਪਹਿਲਾਂ ਗੁਰਦੁਆਰਾ ਬਣਾਇਆ। ਫਿਰ ਜਿਥੇ ਗੁਰੂ ਹਰਿਕ੍ਰਿਸ਼ਨ ਜੀ ਅਤੇ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵ ਜੀ ਦੇ ਅੰਗੀਠੇ (ਬਾਲਾ ਸਾਹਿਬ) ਸਨ, ਉਥੇ ਅਸਥਾਨ ਉਸਾਰੇ। ਬੰਗਲਾ ਸਾਹਿਬ ਵੀ ਬਣਾਇਆ ਪਰ ਸਭ ਤੋਂ ਮੁਸ਼ਕਲ ਕਾਰਜ ਉਸ ਥਾਂ 'ਤੇ ਗੁਰਦੁਆਰਾ ਉਸਾਰਨਾ ਸੀ ਜਿਥੇ ਗੁਰੂ ਤੇਗ

**ਸੀਸ ਗੰਜ ਦੀ ਉਸਾਰੀ**

---

1. ਇਕ ਤੌਂ ਬਾਯੁ ਕੁਛੇਰੀ ਬਹੈ।
ਦੂਤੀਏ ਬ੍ਰਿਖਭ ਉਡਾਈ ਅਹੈ ॥੧੩॥
*(ਰਾਸ ੧੨, ਅੰਸ ੬੭)*

2. ਸੂਰਜ ਪ੍ਰਕਾਸ਼।

ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਭਾਲ ਕਰਦਿਆਂ ਉਸ ਮਾਸ਼ਕੀ ਦੀ ਘਰ ਵਾਲੀ ਮਿਲ ਗਈ ਜਿਸ ਨੇ ਸ਼ਹਾਦਤ ਪਿੱਛੋਂ ਜਲ ਛਿੜਕ ਉਹ ਥਾਂ ਧੋਤਾ ਸੀ। ਉਸ ਬੁੱਢੀ ਔਰਤ ਨੇ ਦੱਸਿਆ ਕਿ ਬੋਹੜ ਦੇ ਬ੍ਰਿਛ ਪਾਸ ਜਿਥੇ ਮਸੀਤ ਬਣੀ ਹੋਈ ਹੈ, ਉਥੇ ਸਾਕਾ ਹੋਇਆ ਸੀ। ਸਰਦਾਰ ਬਘੇਲ ਸਿੰਘ ਜੀ ਨੇ ਉਸ ਥਾਂ ਇਕ ਨਿੱਕਾ ਜਿਹਾ ਥੜਾ ਬਣਵਾ ਦਿੱਤਾ। ਥੜਾ ਉਸਰਿਆ ਦੇਖ ਕੁਝ ਮੁਸਲਮਾਨ ਟਾਕਰਾ ਕਰਨ ਆ ਗਏ। ਇਕ ਛੋਟੀ ਜਹੀ ਝੜਪ ਵੀ ਹੋਈ ਅਤੇ ਵਜ਼ੀਰ-ਇ-ਆਜ਼ਮ ਆਪੂੰ ਆਇਆ। ਸਰਦਾਰ ਬਘੇਲ ਸਿੰਘ ਜੀ ਨੇ ਸਪੱਸ਼ਟ ਕਹਿ ਦਿੱਤਾ ਕਿ ਉਸ ਥਾਂ 'ਤੇ ਅਧਿਕਾਰ ਕੀਤੇ ਬਗ਼ੈਰ ਖਾਲਸਾ ਚੁੱਪ ਨਹੀਂ ਹੋਣ ਲੱਗਾ। ਵਜ਼ੀਰ-ਇ-ਆਜ਼ਮ ਨੇ ਸਿਆਣਪ ਤੋਂ ਕੰਮ ਲੈਂਦਿਆਂ ਦੋਵੇਂ ਪਾਸਿਆਂ ਤੋਂ ਥੋੜ੍ਹੀ-ਥੋੜ੍ਹੀ ਥਾਂ ਛੁਡਵਾ ਲਈ ਅਤੇ ਕੋਤਵਾਲੀ ਦੇ ਲਾਗੇ ਬਾਰਾਂਦਰੀ ਵਿਚ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਲਈ ਅਸਥਾਨ ਵੀ ਬਣਵਾ ਦਿੱਤਾ। ਉਸ ਥਾਂ ਦਾ ਨਾਂ ਸੀਸ ਗੰਜ ਰਖਿਆ ਗਿਆ। ਇਕ ਸਿੱਖ ਸੇਵਾ ਸੰਭਾਲ ਲਈ ਵੀ ਨਿਯਤ ਕਰ ਦਿੱਤਾ ਗਿਆ।

੧੮੫੭ ਦੇ ਗ਼ਦਰ ਪਿਛੋਂ ਰਾਜਾ ਸਰੂਪ ਸਿੰਘ ਜੀਂਦ ਵਾਲੇ ਨੇ ਲਾਗੇ ਦੀ ਹੋਰ ਥਾਂ ਲੈ ਕੇ ਗੁਰਦੁਆਰੇ ਦੀ ਉਸਾਰੀ ਕੀਤੀ। ਮੁਸਲਮਾਨਾਂ ਕਈ ਕੋਸ਼ਿਸ਼ਾਂ ਕੀਤੀਆਂ ਕਿ ਇਹ ਥਾਂ ਖਾਲਸੇ ਨੂੰ ਨਾ ਮਿਲੇ, ਪਰ ਰਾਜਾ ਰਘਬੀਰ ਸਿੰਘ ਜੀਂਦ ਵਾਲੇ ਨੇ ਵਲਾਇਤ ਤੋਂ ਮਨਜ਼ੂਰੀ ਲੈ ਕੇ ਹੁਣ ਵਾਲੀ ਥਾਂ ਸੀਸ ਗੰਜ ਉਸਾਰ ਦਿੱਤਾ। ੧੯੬੮ ਈ: ਨੂੰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੰਗ 'ਤੇ ਕੋਤਵਾਲੀ ਦਾ ਬਹੁਤਾ ਹਿੱਸਾ ਗੁਰਦੁਆਰਾ ਸੀਸ ਗੰਜ ਦੇ ਨਾਂ ਲਗਵਾ ਦਿੱਤਾ ਗਿਆ ਅਤੇ ੧੯੮੩ ਈ: ਨੂੰ ਸਾਰੀ ਕੋਤਵਾਲੀ ਪੰਥ ਦੇ ਹਵਾਲੇ ਕਰ ਦਿੱਤੀ ਗਈ।

**ਸ਼ਹਾਦਤ ਦਾ ਪ੍ਰਭਾਵ ਤੇ ਛਾਪ**

ਸ਼ਹਾਦਤ ਵੇਲੇ, ਬੱਖ਼ਤ ਮਲ[1] ਦਾ ਕਹਿਣਾ ਹੈ ਕਿ ਇਕ ਖੁੱਲ੍ਹ-ਖ਼ਿਆਲੀਏ ਦਰਵੇਸ਼ ਨੇ ਜਦ ਸ਼ਹੀਦ ਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਮ੍ਰਿਤਕ ਸਰੀਰ ਨੂੰ ਡਿੱਠਾ ਤਾਂ ਪੁਕਾਰ ਕੇ ਕਿਹਾ ਕਿ 'ਸੁਲਤਾਨ ਨੇ ਚੰਗਾ ਨਹੀਂ ਕੀਤਾ। ਇਨ੍ਹਾਂ ਕਾਰਨਾਂ ਕਰ ਕੇ ਹੀ ਇਕ ਐਸਾ ਬਗ਼ਾਵਤ ਦਾ ਤੂਫ਼ਾਨ ਉੱਠੇਗਾ ਜੋ ਸਾਰੀ ਦਿੱਲੀ ਨੂੰ ਆਪਣੀ ਲਪੇਟ ਵਿਚ ਲੈ ਲਵੇਗਾ ਤੇ ਦਿੱਲੀ ਉਜਾੜ ਕੇ ਰੱਖ ਦੇਵੇਗਾ।' ਬਿਲਕੁਲ ਹੀ ਐਸਾ ਹੋਇਆ। ਇਸ ਸ਼ਹਾਦਤ ਨੇ ਦਿੱਲੀ ਹਿਲਾ ਦਿੱਤੀ। ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਭਾਈ ਰਤਨ ਸਿੰਘ ਭੰਗੂ ਨੇ ਸ਼ਹਾਦਤ ਦੇ ਪ੍ਰਭਾਵ ਨੂੰ ਬੜੀ ਭਾਵ ਪੂਰਤ ਤੁਕ ਲਿਖ ਕੇ ਦਿੱਤਾ ਹੈ ਕਿ:

'ਤਬ ਤੇ ਘਟੀ ਪਾਤਸ਼ਾਹੀ ਦਿੱਲੀ।
ਤਬ ਤੇ ਤੁਰਕ ਕਲਾ ਭਈ ਢਿੱਲੀ।'

---

1. ਫ਼ਕਰਿ ਆਜ਼ਾਦਾਨਾ ਰਾਹ ਗੁਜ਼ਰ ਬਰ ਨਅਸ਼ ਗੁਰੂ ਉਫ਼ਤਾਦ ਵ ਗੁਫ਼ਤ ਕਿ ਸੁਲਤਾਨ ਖ਼ੂਬ ਨ ਕਰਦ। ਖਾਲਿਸਾ-ਨਾਮਾ, ਪੰਨਾ ੧੨, ਖਰੜਾ ਪੰਜਾਬੀ ਯੂਨੀਵਰਸਿਟੀ ਪਟਿਆਲਾ।

ਉਸ ਪਿੱਛੋਂ ਔਰੰਗਜ਼ੇਬ ਉਹ ਨਾ ਰਿਹਾ, ਜੋ ਪਹਿਲਾਂ ਸੀ। ਰਾਤ ਨੂੰ ਬੁੜਾ-ਬੁੜਾ ਮੰਜੇ ਤੋਂ ਉੱਠਦਾ ਸੀ :

**ਨੌਰੰਗ ਜਬਿ ਮਹਿਲੋਂ ਮੈ ਸੋਵੈ।**
**ਡਰਿ ਡਰਿ ਉਠੈ ਬਯਾਕੁਲ ਹੋਵੈ ।।੯੫।।** *(ਪੰਥ ਪ੍ਰਕਾਸ਼)*

ਉਮਦੱਤੁਤ ਤਵਾਰੀਖ਼ ਦੇ ਲਿਖਾਰੀ ਸੋਹਣ ਲਾਲ ਸੂਰੀ ਨੇ ਜਿੱਥੇ ਇਕ ਫ਼ਕੀਰ ਦੇ ਮੂੰਹੋਂ ਨਿਕਲੇ ਸ਼ਬਦ ਲਿਖੇ ਹਨ ਕਿ 'ਛੇਤੀ ਹੀ ਥੋੜ੍ਹੇ ਦਿਨਾਂ ਅੰਦਰ ਬੜੀਆਂ ਵੱਡੀਆਂ ਆਫ਼ਤਾਂ ਤੇ ਦੁਰਘਟਨਾਵਾਂ ਇਸ ਧਰਤੀ 'ਤੇ ਅਲਾਹ ਦੇ ਹੁਕਮ ਨਾਲ ਸਭ ਦੇ ਸਾਹਮਣੇ ਹੋਣਗੀਆਂ,[1] ਉਥੇ ਗੁਰੂ ਤੇਗ਼ ਬਹਾਦਰ ਜੀ ਦੇ ਵੀ ਬਚਨ ਹੋਏ ਸਨ ਕਿ ਥੋੜ੍ਹੇ ਸਮੇਂ ਵਿਚ ਹੀ ਇਸ (ਜ਼ੁਲਮੀ) ਬਾਦਸ਼ਾਹ ਦੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ :

**(ਦਰ ਅਰਸਾ ਕਰੀਬ ਇਸਤਿਮਾਲ ਵ ਅੰਦਰਾਮ**
**ਈਂ ਬਾਦਸ਼ਾਹ ਜਲਵਾ ਨਮਾਇਸ਼ ਖ਼੍ਵਾਵਦ ਯਾਫ਼ਤ)।**

ਦਰਬਾਰ ਵਿਚ ਦੋ ਰਾਵਾਂ ਹੋ ਗਈਆਂ। ਕਈਆਂ ਨੇ ਅਸਤੀਫ਼ੇ ਦਿੱਤੇ। ਸਿੱਖ ਇਤਿਹਾਸ ਵਿਚ ਕੋਤਵਾਲ ਦਿੱਲੀ,[2] ਅਬਦੁੱਲਾ ਦਾ ਨੌਕਰੀ ਛੱਡ ਸ੍ਰੀ ਅਨੰਦਪੁਰ ਸਾਹਿਬ ਆ ਟਿਕਣਾ ਲਿਖਿਆ ਹੈ। ਔਰੰਗਜ਼ੇਬ ਆਪੂੰ ਵੀ ਜਦ ਦਿੱਲੀ ਪੁੱਜਾ ਤਾਂ ਉਸ ਨੂੰ ਤਗੜੀ ਮੁਖ਼ਾਲਫ਼ਿਤ ਦਾ ਸਾਹਮਣਾ ਕਰਨਾ ਪਿਆ। ਜਿਸ ਔਰੰਗਜ਼ੇਬ ਸਾਹਮਣੇ ਕਿਸੇ ਨੂੰ ਬੋਲਣ ਦਾ ਹੌਸਲਾ ਨਹੀਂ ਸੀ ਪੈਂਦਾ[3] ਉਸੇ ਔਰੰਗਜ਼ੇਬ ਨੂੰ ਜਾਮਯ ਮਸਜਦ ਜੁੰਮੇ ਦੀ ਨਮਾਜ਼ ਪੜ੍ਹਨ ਉਪਰੰਤ ਜਿਸ ਵੇਲੇ ਉਹ ਬੇੜੀ ਤੋਂ ਤਖ਼ਤੇ-ਰਵਾਂ 'ਤੇ ਸਵਾਰ ਹੋਣ ਲੱਗਾ ਸੀ, ਇਕ ਸਿੱਖ ਨੇ ਦੋ ਇੱਟਾਂ ਮਾਰੀਆਂ। ਜੇ ਉਸ ਦੇ ਅੰਗ-ਰਖਸ਼ਕ ਉਸ ਸਿੱਖ ਨੂੰ ਨਾ ਪਕੜਦੇ ਤਾਂ ਔਰੰਗਜ਼ੇਬ ਦਾ ਕੰਮ ਉਥੇ ਹੀ ਹੋ ਜਾਣਾ ਸੀ। ਸਿੱਖ ਸ਼ਹੀਦ ਹੋ ਗਿਆ, ਪਰ ਦੱਸ ਗਿਆ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ ਹਰ ਜਿਸਮ ਵਿਚ ਰੂਹ ਕਿਵੇਂ ਫੂਕੀ ਹੈ। ਮੁਆਸਰੇ ਆਲਮਗੀਰੀ ਨੇ ਉਸ ਸਿੱਖ ਨੂੰ ਗੁਰੂ ਤੇਗ ਸਿੰਘ (ਬਹਾਦਰ) ਦਾ ਸਿੱਖ ਲਿਖਿਆ ਹੈ। ਇਸ ਤੋਂ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਹਰ ਸਿੱਖ ਨੂੰ ਇਹ ਸ਼ਹਾਦਤ ਸਿੰਘ, ਸ਼ੇਰ ਬਣਾ ਗਈ ਸੀ। ਮੁਆਸਰੇ ਆਲਮਗੀਰੀ ਨੇ ਇਹ ਘਟਨਾ ੩੦ ਅਕਤੂਬਰ, ੧੬੭੬ ਈ: ਦੇ ਸਾਲ ਹੇਠਾਂ ਦਰਜ ਕੀਤੀ ਹੈ। ਉਸ ਦਾ ਉਲਥਾ ਇਸ ਪ੍ਰਕਾਰ ਹੈ :

---

1. ਸੋਹਣ ਲਾਲ ਸੂਰੀ ਦੇ ਅਸਲ ਸ਼ਬਦ ਹਨ:
   ਅਨ ਕਰੀਬ ਦਰ ਅਯਾਮਿ ਮਹਿਦੂਦ ਹਵਾਦਸੇ ਅਜ਼ੀਮ
   ਵ ਮਸਾਇਬ ਜ਼ਖੀਮ ਦਰੀਂ ਸਰ ਜ਼ਮੀਨ ਅਜ਼ ਮਕਮਨ-ਇ
   ਬ ਤਵਨ ਬ ਮਨਸਾਅ ਜ਼ਹੂਹ ਖ਼੍ਵਾਵਦ ਆਮਦ। *(ਦਫ਼ਤ੍ਰ ਅਵਲ, ਪੰਨਾ ੫੧)*
2. ਕਾਜ਼ੀ ਉਲ ਕਜ਼ਾਤ, ਵਹਾਬ ਅਲੀ ਬੋਹਰਾ, ਜਿਸ ਫ਼ਤਵਾ ਦਿੱਤਾ ਸੀ, ਪੰਦਰਾਂ ਦਿਨ ਪਿਛੋਂ ਮਰ ਗਿਆ।
3. ਇਹ ਯਾਦ ਰਹੇ ਕਿ ਇਕ ਸ਼ਖ਼ਸ ਨੇ ਕੇਵਲ ਜਾਮਯ ਮਸਜਦ ਦੀਆਂ ਪਉੜੀਆਂ 'ਤੇ ਖੜ੍ਹੇ ਹੋ ਕੇ ਉੱਚੀ ਜਹੀ ਔਰੰਗਜ਼ੇਬ ਨੂੰ ਸਲਾਮ-ਐ-ਲੇਕਮ ਬੁਲਾਇਆ ਸੀ ਤਾਂ ਉਸ ਨੂੰ ਪਕੜ ਕੋਤਵਾਲ ਦੇ ਹਵਾਲੇ ਕੀਤਾ ਗਿਆ ਸੀ।

"ਉਨੀਸ ਤਾਰੀਖ਼, (ਬਾਦਸ਼ਾਹ ਦੀ) ਮੁਬਾਰਕ ਸਵਾਰੀ ਜਾਮਯ ਮਸਜਦ ਤੋਂ ਵਾਪਸ ਹੋ ਰਹੀ ਸੀ। ਆਲਮਗੀਰ ਕਿਸ਼ਤੀ ਤੋਂ ਉਤਰ ਕੇ ਤਖ਼ਤੇ-ਰਵਾਂ 'ਤੇ ਸਵਾਰ ਹੋ ਰਹੇ ਸਨ ਕਿ ਇਕ ਬਦਬੱਖ਼ਤ, ਸਿਰ ਫਿਰੇ ਨੇ, ਜੋ ਗੁਰੂ ਤੇਗ ਸਿੰਘ (ਬਹਾਦਰ) ਦਾ ਸਿੱਖ ਸੀ, ਦੋ ਇੱਟਾਂ ਸੁੱਟੀਆਂ ਜਿਨ੍ਹਾਂ ਵਿਚੋਂ ਇਕ ਤਖ਼ਤ 'ਤੇ ਗਿਰੀ। ਜਲੋ ਦੇ ਪਿਆਦਿਆਂ ਨੇ ਉਸ ਬਦਨਸੀਬ ਨੂੰ ਗ੍ਰਿਫ਼ਤਾਰ ਕਰ ਕੇ ਕੋਤਵਾਲ ਦੇ ਹਵਾਲੇ ਕਰ ਦਿੱਤਾ।"

**ਆਲਮ ਪਨਾਹ 'ਤੇ ਗੁਰੂ ਤੇਗ ਸਿੰਘ ਬਹਾਦਰ ਦੇ ਇਕ ਸਿੱਖ ਦਾ ਹਮਲਾ**

ਫਿਰ ਮੁਆਸਰੇ ਆਲਮਗੀਰੀ ਨੇ ਜ਼ਿਕਰ ਕੀਤਾ ਹੈ ਕਿ ਚਾਂਦਨੀ ਚੌਕ ਵਿਚੋਂ ਜਦ ਔਰੰਗਜ਼ੇਬ ਦੀ ਸਵਾਰੀ ਲੰਘ ਰਹੀ ਸੀ ਤਾਂ ਇਕ ਨੇ ਦੂਰੋਂ ਸੋਟੀ ਦੇ ਮਾਰੀ ਤੇ ਦੋ ਦਿਨਾਂ ਬਾਅਦ ਜਦ ਉਹ ਘੋੜੇ 'ਤੇ ਸਵਾਰ ਹੋ ਜਾ ਰਹਿਆ ਸੀ ਤਾਂ ਇਕ ਨੇ ਤਲਵਾਰ ਕੱਢ ਕੇ ਹਮਲਾ ਕੀਤਾ। ਮੁਕੱਰਮ ਖ਼ਾਨ ਦੀ ਉਂਗਲੀ ਵੀ ਕੱਟੀ ਗਈ। ਚੋਬ-ਬਰਦਾਰਾਂ ਨੇ ਉਸ ਨੂੰ ਉਥੇ ਹੀ ਕਤਲ ਕਰ ਦੇਣਾ ਸੀ, ਪਰ ਬਾਦਸ਼ਾਹ ਨੇ ਰੋਕ ਦਿੱਤਾ। ਔਰੰਗਜ਼ੇਬ ਦਿੱਲੀ ਵੜਦਿਆਂ ਆਪਣਾ ਐਸਾ ਸਵਾਗਤ ਹੁੰਦਾ ਦੇਖ, ਸੋਚਣ 'ਤੇ ਮਜਬੂਰ ਹੋਇਆ। ਜਿਸ ਜਵਾਲਾ ਨੂੰ ਉਸ ਸਖ਼ਤੀ ਨਾਲ ਦਬਾ ਰੱਖਿਆ ਸੀ, ਉਹ ਭੜਕਣ ਲੱਗ ਪਈ ਸੀ। ਸੱਚੀ ਗੱਲ ਤਾਂ ਇਹ ਹੈ ਕਿ ਔਰੰਗਜ਼ੇਬ ਫਿਰ ਦਿੱਲੀ ਨਹੀਂ ਰਹਿ ਸਕਿਆ।[1] ਸਾਡਾ ਇਤਿਹਾਸ ਤਾਂ ਕਹਿੰਦਾ ਹੈ ਕਿ ਮਹੱਲਾਂ ਵਿਚ ਸੁੱਤਿਆਂ-ਸੁੱਤਿਆਂ ਬਰੜਾ ਉੱਠਦਾ ਸੀ ਅਤੇ ਇਹ ਹੀ ਆਵਾਜ਼ ਕੰਨਾਂ ਵਿਚ ਪੈਂਦੀ ਸੀ ਕਿ ਦਿੱਲੀ ਵਿਚ ਸੁੱਤਿਆਂ ਹੀ ਮਾਰ ਦਿੱਤਾ ਜਾਵੇਗਾ :

**ਭੜ ਭੜਾਇ ਠਾਂਢੋ ਹੁਇ ਗਯੋ।**
**ਸਬਦ ਸ੍ਵਨ ਮਹਿ ਇਮ ਸੁਨ ਲਯੋ।**
**ਦਿਲੀ ਪੁਰ ਮੈ ਜੇ ਸੁਪਤੇ ਹੈਂ।**
**ਪ੍ਰਾਨ ਬਿਨਾਸ ਆਪਨੇ ਪੈ ਹੈ।** ।।੧੭।।[2]

ਔਰੰਗਜ਼ੇਬ ਦਿੱਲੀ ਤੋਂ ਦੱਖਣ ਵੱਲ ੫ ਦਸੰਬਰ, ੧੬੭੬ ਈ: ਦਾ ਗਿਆ ਫਿਰ ਵਾਪਸ ਨਹੀਂ ਆ ਸਕਿਆ। ਉਸ ਦੀ ਮੌਤ ਵੀ ਖੁਲਦਾਬਾਦ, ਨੇੜੇ ਔਰੰਗਾਬਾਦ (ਦੱਖਣ) ਤਿੰਨ ਮਾਰਚ, ੧੭੦੬ ਈ: ਨੂੰ ਹੋਈ ਅਤੇ ਦਬਾਇਆ ਵੀ ਉਥੇ ਹੀ ਗਿਆ।

ਭਾਈ ਨੰਦ ਲਾਲ ਜੀ ਨੇ ਬਹੁਤ ਸੋਹਣਾ ਲਿਖਿਆ ਹੈ ਕਿ ਸੱਚ ਦੀਆਂ ਕਿਰਨਾਂ ਨੌਵੇਂ ਪਾਤਸ਼ਾਹ ਦੇ ਪਵਿੱਤਰ ਵਜੂਦ ਸਦਕਾ ਹੀ ਰੋਸ਼ਨ ਹਨ। '**ਅਨਵਾਰਿ ਹੱਕ ਅਜ਼ ਵਜੂਦ ਪਾਕਿਸ਼ ਰੌਸ਼ਨ**।' ਗੁਰੂ ਤੇਗ ਬਹਾਦਰ '**ਉਚੇਰੀ ਸਚਾਈ ਦੀ ਸਹੀ ਨੀਂਹ**' ਪਾ ਗਏ। ਇਸ ਤੋਂ ਉਚੇਚੀ ਸਚਾਈ ਕੀ ਹੋ ਸਕਦੀ ਹੈ ਕਿ ਉਸ ਧਰਮ ਦੀ ਰੱਖਿਆ ਲਈ ਸ਼ਹੀਦ ਹੋ ਜਾਣਾ, ਜਿਸ ਵਿਚ ਉਹਨਾਂ ਦਾ ਵਿਸ਼ਵਾਸ ਤਕ ਨਾ ਹੋਵੇ। ਜੰਞੂ ਉਹ ਪਹਿਨਦੇ ਨਹੀਂ ਸਨ। ਤਿਲਕ ਉਹ ਲਗਾਂਦੇ ਨਹੀਂ ਸਨ, ਹਿੰਦੂ ਰਹੁ-ਰੀਤ ਨੂੰ ਉਹ ਮੰਨਦੇ ਨਹੀਂ

1. ਦਿੱਲੀ ਪਰ ਤੇ ਕਾਢਨਿ ਕਰਯੋ।
2. ਸੂਰਜ ਪ੍ਰਕਾਸ਼।

ਸਨ। 'ਉਨ੍ਹਾਂ ਦੀ ਕੁਰਬਾਨੀ ਦੀ ਤੁਲਣਾ', ਇਸ ਲਈ ਮੈਕਾਲਫ਼ ਆਖਦਾ ਹੈ, ਕਿ 'ਦੁਨੀਆ ਦੀ ਕਿਸੇ ਵੀ ਘਟਨਾ ਨਾਲ ਨਹੀਂ ਕੀਤੀ ਜਾ ਸਕਦੀ। ਇਹ ਸ਼ਹਾਦਤ ਆਪਣੇ ਆਪ ਵਿਚ ਇਕ ਨਿਵੇਕਲੀ, ਅਲੌਕਿਕ ਤੇ ਅਨੋਖਾ ਸਾਕਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਾਂ ਇਸੇ ਲਈ ਇਸ ਨੂੰ ਕਲਿਯੁਗ ਦਾ ਵੱਡਾ ਸਾਕਾ ਲਿਖਦੇ ਹਨ। ਇਹ ਸ਼ਹਾਦਤ 'ਨਿੱਜ' ਲਈ ਜਾਂ ਆਪਣੀ ਹੋਂਦ ਬਚਾਉਣ ਲਈ ਨਹੀਂ ਸੀ, ਪਰ ਲਈ ਸੀ। ਇੰਦੂ ਭੂਸ਼ਨ ਬੈਨਰਜੀ ਆਪਣੀ ਪੁਸਤਕ 'ਐਵੂਲੂਸ਼ਨ ਔਫ਼ ਖ਼ਾਲਸਾ' ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੂੰ ਆਪ-ਅਪਣਾਈ ਸ਼ਹਾਦਤ (ਸੈਲਫ-ਸਾਟ ਮਾਰਟਰਡਮ) ਕਹਿੰਦਾ ਹੈ। ਧਰਮ ਹੇਤ ਉਨ੍ਹਾਂ ਚਾਅ ਨਾਲ ਕੁਰਬਾਨੀ ਦਿੱਤੀ। ਗੁਰੂ ਜੀ ਨੂੰ ਪਤਾ ਸੀ ਕਿ ਔਰੰਗਜ਼ੇਬ ਦੀ ਦੁਨਿਆਵੀ ਸ਼ਕਤੀ ਬੇਪਨਾਹ ਹੈ, ਪਰ ਉਨ੍ਹਾਂ ਨਿਮਾਣਿਆਂ, ਨਿਤਾਣਿਆਂ, ਲਿਤਾੜਿਆਂ ਤੇ ਡਰਾਏ ਜਾ ਰਹਿਆਂ ਦੀ ਬਾਂਹ ਪਕੜੀ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਉਨ੍ਹਾਂ ਦੀ ਸ਼ਹਾਦਤ ਹੋਈ। ਇਧਰ ਔਰੰਗਜ਼ੇਬ ਹਿੰਦੁਸਤਾਨ ਨੂੰ 'ਇਕ ਮਈ' (ਦਾਰੁਲ ਇਸਲਾਮ) ਕਰਨ ਤੇ ਤੁਲਿਆ ਹੋਇਆ ਸੀ। ਉਧਰ ਗੁਰੂ ਤੇਗ਼ ਬਹਾਦਰ ਜੀ 'ਜ਼ੁਲਮ ਜ਼ੁਲਾਮੀ ਰੱਬ ਨ ਭਾਵੈ' ਦਾ ਭਾਵ ਜਗਤ ਨੂੰ ਦ੍ਰਿੜ੍ਹਾਉਣ ਲਈ ਡਟੇ ਹੋਏ ਸਨ।

ਇਕ ਇਤਿਹਾਸਕਾਰ ਨੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੂੰ ਮਿਥਿਹਾਸਕ ਪੰਛੀ ਫ਼ੀਨਕਸ (ਕਨਕੂਸ) ਨਾਲ ਤੁਲਣਾ ਦਿੱਤੀ ਹੈ। ਫ਼ੀਨਕਸ ਸਾਰੀ ਉਮਰ ਅਕਾਸ ਵਿਚ ਉੱਡਦਾ ਰਹਿੰਦਾ ਹੈ ਅਤੇ ਮਧੁਰ ਗੀਤ ਗਾ ਵਾਤਾਵਰਣ ਵਿਚ ਆਸ਼ਾ ਭਰਦਾ ਹੈ। ਜਦ ਪੰਛੀ ਦਾ ਅੰਤਮ ਸਮਾਂ ਨੇੜੇ ਆਉਂਦਾ ਹੈ ਤਾਂ ਜ਼ਮੀਨ 'ਤੇ ਉੱਤਰ ਆਉਂਦਾ ਹੈ। ਤੀਲੇ, ਤਿਣਕੇ ਇਕੱਠੇ ਕਰਕੇ ਫਿਰ ਅੰਤਮ ਗੀਤ ਗਾਂਦਾ ਹੈ ਤਾਂ ਜਵਾਲਾ ਭੜਕ ਉੱਠਦੀ ਹੈ। ਉਸ ਬਲਦੀ ਅੱਗ ਵਿਚ ਉਹ ਸੜ ਮਰਦਾ ਹੈ। ਜਦ ਅੱਗ ਬੁਝ ਜਾਂਦੀ ਹੈ ਤਾਂ ਵਿਚੋਂ ਇਕ ਅੰਡਾ ਵਿਖਾਈ ਦੇਂਦਾ ਹੈ। ਉਸੇ ਅੰਡੇ ਵਿਚੋਂ ਥੋੜ੍ਹੇ ਚਿਰ ਪਿਛੋਂ ਉਸੇ ਹੀ ਪ੍ਰਕਾਰ ਦਾ ਇਕ ਹੋਰ ਪੰਛੀ ਨਿਕਲ ਅਕਾਸ਼ ਵੱਲ ਉੱਡ ਜਾਂਦਾ ਹੈ ਅਤੇ ਗੀਤ ਫਿਰ ਅਕਾਸ਼ ਵਿਚ ਗੂੰਜਣ ਲੱਗ ਪੈਂਦੇ ਹਨ। ਕੁਝ ਐਸੀ ਹੀ ਸ਼ਹਾਦਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸੀ। ਸਾਰੀ ਉਮਰ ਆਪ ਜੀ ਵੈਰਾਗ ਤੇ ਚੜ੍ਹਦੀ ਕਲਾ ਦੇ ਗੀਤ ਗਾਂਦੇ ਰਹੇ। ਧਰਤੀ ਦੀ ਉਨ੍ਹਾਂ ਕੋਈ ਗੱਲ ਨਹੀਂ ਕੀਤੀ। 'ਚੇਤਨਾ ਹੈ ਤਉ ਚੇਤ ਲੈ ਨਿਸ ਦਿਨ ਮੈ ਪ੍ਰਾਨੀ' ਹੀ ਅਲਾਪਦੇ ਰਹੇ। ਫਿਰ ਆਪ ਹੀ ਔਰੰਗਜ਼ੇਬ ਨੂੰ ਸੁਨੇਹਾ ਘੱਲਿਆ ਕਿ ਜੇ 'ਉਸ ਕੋ ਮੁਹੰਮਦੀ ਕਰ ਲਿਹੁ', ਤਾਂ ਸਾਰੇ ਮੰਨ ਜਾਣਗੇ। ਆਪ ਹੀ ਅੱਗ ਬਾਲੀ। 'ਕਾਰਾ ਗ੍ਰਿਹ ਆਪ ਹਮ ਲੇਹੁ' ਅਤੇ ਸ਼ਹੀਦ ਹੋ ਗਏ। ਕਈਆਂ ਖ਼ਿਆਲ ਕੀਤਾ ਕਿ ਜ਼ੁਲਮ ਜਿੱਤ ਗਿਆ। ਨਿਰੀ ਰਾਖ ਰਹਿ ਗਈ ਹੈ ਪਰ ਦੇਖਦੇ ਹੀ ਦੇਖਦੇ ਉਸੇ ਸ਼ਹਾਦਤ ਵਿਚੋਂ ਗੁਰੂ ਰੂਪ ਖ਼ਾਲਸੇ ਨੇ ਜਨਮ ਲਿਆ, ਜੋ ਹੁਣ ਵੀ ਆਕਾਸ਼ ਵਿਚ ਤਾਰੀਆਂ ਲਾ ਰਿਹਾ ਹੈ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ।

ਸੂਰਜ ਪ੍ਰਕਾਸ਼ ਦੇ ਪੰਨਾ ੪੫੨੬ 'ਤੇ ਲਿਖਿਆ ਹੈ ਕਿ ਜਦ ਸਾਰੀ ਵਾਰਤਾ ਭਾਈ ਜੈਤਾ ਜੀ ਨੇ ਸੁਣਾਈ ਕਿ ਗੁਰੂ ਮਾਲਕ ਦੇ ਸ਼ਹੀਦ ਕੀਤੇ ਜਾਣ ਵੇਲੇ ਦਿੱਲੀ ਦੇ ਬਹੁਤੇ

ਲੋਕੀਂ ਘਬਰਾ ਗਏ, ਕਈ ਡਰ ਗਏ, ਨਿੱਤਰ ਕੇ ਸਾਹਮਣੇ ਕੋਈ ਨਾ ਆਇਆ[1] ਤਾਂ ਦਸਮੇਸ਼ ਪਿਤਾ ਨੇ ਉਸ ਵੇਲੇ ਫ਼ਰਮਾਇਆ ਕਿ ਹੁਣ ਐਸਾ ਖ਼ਾਲਸਾ ਰਚਾਂਗਾ, ਜੋ ਕਿਸੇ ਵੇਲੇ ਵੀ ਪਿੱਛੇ ਨਹੀਂ ਹਟੇਗਾ। ਸ਼ੇਰਾਂ ਵਾਂਗ ਉਹ ਗੱਜੇਗਾ। ਹੰਸ ਵਾਂਗ ਬਿਬੇਕ ਬੁੱਧੀ ਦਾ ਮਾਲਕ ਹੋਵੇਗਾ, ਪਖੰਡੀ ਤੇ ਭੇਖੀ ਨਹੀਂ ਹੋਣ ਲੱਗਾ, ਮੋਰ ਵਾਂਗ ਪੈਲਾਂ ਪਾ ਆਦਰਸ਼ ਦ੍ਰਿੜ੍ਹਾਏਗਾ ਅਤੇ ਘੋੜੇ ਵਾਂਗ ਦ੍ਰਿੜ੍ਹ ਚਿੱਤ ਰਹੇਗਾ':

"ਸ੍ਰੀ ਗੋਬਿੰਦ ਸੁਨਿ ਕਰ ਐਸੇ।
ਗਰਜਤ ਬੋਲੇ ਜਲਧਰ ਜੈਸੇ।
ਇਸ ਬਿਧਿ ਕੋ ਅਬਿ ਪੰਥ ਬਨਾਵੋਂ।
ਸਗਲ ਜਗਤ ਮਹਿ ਬਹੁ ਬਿਦਤਾਵੋਂ ॥੮॥
ਲਾਖਹੁ ਜਗ ਕੇ ਨਰ ਇਕ ਥਾਇ।
ਤਿਨ ਮਹਿ ਮਿਲੇ ਏਕ ਸਿੱਖ ਜਾਇ।
ਸਭਿ ਮਹਿ ਪ੍ਰਥਕ ਪਛਾਨਯੋ ਪਰੈ।
ਰਲੈ ਨ ਕਬਹੁੰ ਕੈ ਸਿਹੁ ਕਰੈ ॥੯॥
ਜਥਾ ਬਕਨ ਮੋਹਿ ਹੰਸ ਨ ਛਪੈ।
ਗ੍ਰਿਝਨਿ ਬਿਖੈ ਮੋਰ ਜਿਮ ਦਿਪੈ।
ਜਯੋਂ ਖਰਗਨ ਮਹਿ ਬਲੀ ਤੁਰੰਗ।
ਜਥਾ ਮ੍ਰਿਗਨ ਮਹਿ ਕੇਹਰਿ ਅੰਗ ॥੧੦॥
ਤਿਮ ਨਾਨਾ ਭੇਖਨ ਕੇ ਮਾਂਹਿ।
ਮਮ ਸਿੱਖ ਕੋ ਸਗਲੇ ਪਰਖਾਹਿ।

ਗਾਰਡਨ ਨੇ ਲਿਖਿਆ ਹੈ ਕਿ ਇਸ ਸ਼ਹਾਦਤ ਨਾਲ ਤਿੱਖੀਆਂ ਸੂਲਾਂ ਬੀਜੀਆਂ ਗਈਆਂ ਜੋ ਛੇਤੀ ਹੀ ਖ਼ਾਲਸਾ ਰੂਪ ਵਿਚ ਵੱਡੀਆਂ ਹੋ ਪ੍ਰਗਟ ਹੋ ਆਈਆਂ। ਇਸ ਵਿਚ ਰਤੀ ਭਰ ਵੀ ਸ਼ੱਕ ਨਹੀਂ ਸੀ ਕਿ ਗੁਰੂ ਜੀ ਦੀ ਸ਼ਹਾਦਤ ਨੇ ਔਰੰਗਜ਼ੇਬ ਦੀ ਧਾਰਮਿਕ ਪਾਲਿਸੀ ਵਿਰੁਧ ਡਟ ਖਲੋਣ ਦਾ ਜਜ਼ਬਾ ਉਠਾ ਦਿੱਤਾ। ਲਤੀਫ਼ ਤਕ ਨੇ ਲਿਖਿਆ ਹੈ ਕਿ ਇਸ ਸ਼ਹਾਦਤ ਨੇ ਸਿੱਖਾਂ ਸਾਹਮਣੇ ਇਕੋ ਹੀ ਰਾਹ ਰਹਿਣ ਦਿੱਤਾ ਕਿ ਉਹ ਸ਼ਸਤ੍ਰਧਾਰੀ ਹੋਣ। ਡਾਕਟਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ ਉਨ੍ਹਾਂ ਦੀ ਜ਼ਿੰਦਗੀ ਨਾਲੋਂ ਵੀ ਵੱਧ ਪ੍ਰਭਾਵ ਪਿਆ। ਉੱਤਰੀ ਹਿੰਦੁਸਤਾਨ ਵਿਚ ਗੁਰੂ ਜੀ ਨੂੰ ਹਰ ਕੋਈ ਪਿਆਰ ਦੇਂਦਾ ਅਤੇ ਆਦਰ ਕਰਦਾ ਸੀ। ਰਾਜਪੂਤ ਰਾਜੇ ਸਨਮਾਨ ਦਿੰਦੇ ਸਨ ਅਤੇ ਪੰਜਾਬ ਦੇ ਵਸਨੀਕ ਤਾਂ ਪੂਜਾ ਕਰਦੇ ਸਨ। ਸ਼ਹਾਦਤ ਨੂੰ ਹਿੰਦੂ ਜਗਤ ਨੇ ਉਨ੍ਹਾਂ ਦੇ ਧਰਮ ਦੀ ਰੱਖਿਆ ਲਈ ਹੋਇਆ ਜਾਣਿਆ ਤੇ ਪੰਜਾਬ ਵਿਚ ਰੋਸ ਅਤੇ ਜੋਸ਼ ਦੀ ਜਵਾਲਾ ਭੜਕ ਉਠੀ। ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਇਹ ਸ਼ਹਾਦਤ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਹੀ ਇਕ ਅਮਲੀ ਲੇਖ ਸੀ।

---

1. ਕੋਈ ਨ ਬੋਲਿ ਸਕਯੋ ਤਿਸ ਤਿਸ ਬਾਲਾ।
ਹਮ ਹੈ ਸਿਖ, ਨ ਕਿਨਹੁ ਬਤਾਵਾ।
ਦਬਕ ਰਹੇ ਨਿਜ ਨਿਜ ਘਰ ਥਾਵਾ ॥੬॥

ਗੁਰੂ ਨਾਨਕ ਦਾ ਘਰ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਰਿਹਾ ਹੈ। ਉਸੇ ਲਈ ਗੁਰੂ ਸਾਹਿਬਾਨ ਜੂਝਦੇ ਅਤੇ ਟਕਰਾਂਦੇ ਵੀ ਰਹੇ ਹਨ। ਬਾਬਾ ਬਾਬਰ ਨਾਲ, ਦਾਦਾ ਦਾਦੇ ਨਾਲ, ਪੋਤਰਾ ਪੋਤਰੇ ਨਾਲ। ਗੁਰੂ ਨਾਨਕ ਜੀ ਬਾਬਰ ਨਾਲ, ਜਹਾਂਗੀਰ ਨੇ ਗੁਰੂ ਅਰਜਨ ਜੀ ਨੂੰ ਸ਼ਹੀਦ ਕੀਤਾ ਅਤੇ ਜਹਾਂਗੀਰ ਦੇ ਪੋਤਰੇ ਔਰੰਗਜ਼ੇਬ ਨਾਲ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਗੁਰੂ ਤੇਗ ਬਹਾਦਰ ਜੀ ਨੇ ਲੋਹਾ ਲਿਆ। ਬੱਸ ਕਨਿੰਘਮ ਦੇ ਸ਼ਬਦਾਂ ਵਿਚ ਇਹ ਹੀ ਕਹਿਣਾ ਬਣਦਾ ਹੈ ਕਿ 'ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਗੁਰੂ ਦੀ ਸ਼ਹਾਦਤ ਦੇ ਕਾਰਨਾਂ ਨੂੰ ਘੋਖਿਆ, ਔਰੰਗਜ਼ੇਬ ਦੀ ਤੁਅੱਸਬੀ ਧਾਰਮਿਕ ਨੀਤੀ ਨੂੰ ਪੇਖਿਆ, ਤਜਰਬੇ, ਸੂਝ ਅਤੇ ਸਿਆਣਪ ਨੇ ਉਹਨਾਂ 'ਤੇ ਪ੍ਰਗਟ ਕਰ ਦਿੱਤਾ ਕਿ ਉਹ ਆਪਣੇ ਹਮਵਤਨਾਂ ਨੂੰ ਮੁੜ ਨਵੇਂ ਸਿਰਿਓਂ ਉਠਾਉਣ ਤੇ ਗੁਰੂ ਨਾਨਕ ਦੇ ਮੋਟੇ ਅਸੂਲਾਂ ਨੂੰ ਨਿਰਣਾ-ਜਨਕ ਰੂਪ ਦੇਣ। ਐਸੀ ਰੂਹ ਫੂਕੀ ਕਿ ਨਾ ਸਿਰਫ਼ ਸਿੱਖਾਂ ਦੇ ਮਨਾਂ ਨੂੰ ਬਦਲ ਦਿੱਤਾ, ਸਗੋਂ ਹਰ ਪੱਖੋਂ ਬਲਵਾਨ ਅਤੇ ਤਗੜਾ ਕਰ ਦਿੱਤਾ। ਅਕਲ ਅਤੇ ਸ਼ਕਲ ਦੋਵੇਂ ਹੀ ਬਦਲਾ ਦਿੱਤੀਆਂ। ਸਿੱਖ ਦੀ ਨੁਹਾਰ ਸੰਸਾਰ ਭਰ ਤੋਂ ਵੱਖਰੀ ਹੋ ਗਈ ਤੇ ਸਿੱਖ ਨੇ ਉਹ ਕਾਰਨਾਮੇ ਕਰ ਦਿਖਾਏ ਜੋ ਕਿਸੇ ਕੌਮ ਕੋਲੋਂ ਨਾ ਹੋ ਸਕੇ।'



# ੧੩ ਸਮੁੱਚੀ ਗੁਰਬਾਣੀ ਉੱਤੇ ਇਕ ਝਾਤ

ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਗੁਰੂ ਗਰੰਥ ਸਾਹਿਬ ਵਿਚ ਦਰਜ ਕੁਲ ੫੯ ਸ਼ਬਦ ਅਤੇ ਦੋਹਰਾ ਸਮੇਤ ੫੭ ਸਲੋਕ ਹਨ। ਆਦਿ ਗੁਰੂ ਗ੍ਰੰਥ ਸਾਹਿਬ ਵਿਚ ਕੁਲ ੩੦ ਰਾਗ ਵਰਤੇ ਸਨ। ਗੁਰੂ ਨਾਨਕ ਸਾਹਿਬ ਨੇ ੧੯ ਰਾਗ ਵਰਤੇ ਹਨ। ਗੁਰੂ ਅਮਰ ਦਾਸ ਜੀ ਨੇ ਉਨ੍ਹਾਂ ਵਿਚੋਂ ਹੀ ੧੭ ਵਰਤੇ। ਕੇਵਲ ਤਿਲੰਗ ਅਤੇ ਤੁਖਾਰੀ ਨਹੀਂ ਸਨ ਗਾਏ। ਗੁਰੂ ਰਾਮ ਦਾਸ ਜੀ ਨੇ ੩੦ ਦੇ ੩੦ ਰਾਗ ਵਰਤੇ ਸਨ। ਗੁਰੂ ਤੇਗ਼ ਬਹਾਦਰ ਜੀ ਨੇ ਜਿਥੇ ਉਨ੍ਹਾਂ ੩੦ ਰਾਗਾਂ ਵਿਚੋਂ ੧੪[1] ਵਿਚ ਸ਼ਬਦ ਗਾਏ ਅਤੇ ਉਚਾਰੇ, ਉਥੇ ਇਕ ਉਚੇਚਾ ਰਾਗ **ਜੈਜਾਵੰਤੀ** ਨੌਵੇਂ ਪਾਤਸ਼ਾਹ ਨੇ ਗਾਇਆ।

**ਸ਼ਬਦ ਸਲੋਕ ਅਤੇ ਰਾਗ**

ਗੁਰੂ ਜੀ ਦੇ ਵਰਤੇ ਰਾਗਾਂ ਵੱਲ ਧਿਆਨ ਮਾਰਿਆਂ ਹੀ ਇਕ ਗੱਲ ਉੱਘੜ ਕੇ ਸਾਹਮਣੇ ਆਵੇਗੀ ਕਿ ਸਭ ਤੋਂ ਵੱਧ ਉਨ੍ਹਾਂ ੨੧ ਸ਼ਬਦ ਗਉੜੀ ਅਤੇ ਸੋਰਠਿ ਵਿਚ ਗਾਏ ਹਨ। ਗਉੜੀ ਗੰਭੀਰ ਕਰਕੇ ਪ੍ਰਸਿੱਧ ਹੈ ਅਤੇ ਸੋਰਠਿ ਦੇ ਗਾਉਣ ਦਾ ਸਮਾਂ ਅੱਧੀ ਰਾਤ ਹੈ। ਇਹ ਇਸ ਗੱਲ ਦਾ ਲਖਾਇਕ ਹੈ ਕਿ ਉਸ ਸਮੇਂ ਗੰਭੀਰ ਹੋ ਕੁਝ ਉਪਾਅ ਕਰਨ ਦੀ ਲੋੜ ਸੀ ਤਾਂਕਿ ਸੰਕਟ ਦੀ ਰਾਤ ਟਾਲੀ ਜਾ ਸਕੇ। ਰਾਹ ਵੀ ਉਨ੍ਹਾਂ ਆਪ ਹੀ ਦੱਸਿਆ। ਰਾਹ ਇਕ ਹੀ ਸੀ ਕਿ ਸਾਧੂ ਇਕੱਠੇ ਹੋਣ ਤੇ ਮਨ ਦ੍ਰਿੜ੍ਹ ਹੋਵੇ। ਤਕਰੀਬਨ ਸਾਰੇ ਹੀ ਸ਼ਬਦ ਸਲੋਕ ਜਾਂ ਮਨ ਨੂੰ ਸੰਬੋਧਨ ਕਰ ਕੇ ਉਚਾਰੇ ਹਨ ਜਾਂ 'ਸਾਧ' ਨੂੰ ਤਕੜਿਆਂ ਹੋ ਜੂਝਨ ਲਈ ਕਿਹਾ ਹੈ ਅਤੇ ਸੂਝਵਾਨਾਂ (ਗਿਆਨੀਆਂ) ਨੂੰ ਭੈ-ਰਹਿਤ ਵਿਚਾਰਾਂ ਪੇਸ਼ ਕਰਨ ਲਈ।

'ਗਉੜੀ' ਵਿਚ ਵਾਰ-ਵਾਰ ਇਹ ਹੀ ਚਿਤਾਵਨੀ ਦਿੱਤੀ ਕਿ 'ਜੋ ਤਨ ਤੈਂ ਆਪਨੈ ਕਰ ਮਾਨਿਓ' ਹੈ, 'ਇਨ ਮੈਂ ਕੁਛ ਤੇਰੋ ਰੇ ਨਾਹਨਿ ਦੇਖੋ ਸੋਚ ਬੀਚਾਰੀ।' ਗ਼ੁਲਾਮੀ ਵਿਚ ਪੈ ਕੇ 'ਰਤਨ ਜਨਮ ਆਪਨੋ ਤੈ ਹਾਰਿਓ। 'ਨਿਰਭੈ ਪਦ', ਨ ਪਾਉਣ ਕਰਕੇ ਦੁਖੀ ਹੋ ਰਹੇ ਹੋ। 'ਦੁਰਲਭ ਦੇਹ' ਹੈ, 'ਮਾਨਸ ਜਨਮ ਅਮੋਲਕ' ਹੈ, ਇਸ ਨੂੰ ਰੋਲ ਦੇਣਾ ਧਰਮ

1. ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ-ਕਾਫ਼ੀ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਹਿੰਡੋਲ, ਸਾਰੰਗ।

ਨਹੀਂ। ਧਰਮ ਹੈ, ਪੁੱਤ, ਮੀਤ, ਮਾਇਆ, ਮਮਤਾ ਤੋਂ ਉਤਾਂਹ ਉਠ ਕੇ ਸੇਵਾ ਵਿਚ ਲੱਗ ਜਾਣਾ। ਮਨ ਨੂੰ ਦੁਬਿਧਾ ਗ੍ਰਸ ਲਵੇ ਤਾਂ ਇਹ ਡੀਗਣ ਡੋਲੇ ਵਿਚ ਪਿਆ ਰਹਿੰਦਾ ਹੈ। **ਆਸਾ** ਰਾਗ ਵਿਚ ਸਮਝਾਇਆ ਕਿ ਇਹ ਦੁਬਿਧਾ ਆਉਂਦੀ ਹੈ, ਕੁਬਧਿ ਕਰਕੇ। ਹਰ ਜਸ ਗਾਂਦਿਆਂ ਹੀ ਕੁਮਤਿ ਬਿਨਸ ਜਾਂਦੀ ਹੈ ਅਤੇ ਮਨੁੱਖ ਚਰਨ ਸ਼ਰਨ ਵਿਚ ਚਲਾ ਜਾਂਦਾ ਹੈ। **ਦੇਵਗੰਧਾਰੀ** 'ਚਰਨ ਸ਼ਰਨ' ਦਾ ਰਾਗ ਹੈ। ਮਦ, ਮਾਇਆ, ਪਰਪੰਚ ਵਿਚ ਫਸ ਦੁਰਮਤਿ ਦੇ ਸਿੱਖੇ ਸਿਖਾਏ ਕਾਜ ਵਿਗਾੜ ਲੈਂਦਾ ਹੈ। ਭਾਈ, ਸੁੱਤ, ਬੰਧਪ, ਬਨਿਤਾ ਹੀ ਇਸ ਨੂੰ ਘੇਰੀ ਰੱਖਦੇ ਹਨ। ਸਮਝਾ ਸਮਝਾ ਥੱਕ ਜਾਈਦਾ ਹੈ, ਪਰ ਸੁਣਦਾ ਹੀ ਨਹੀਂ। ਜਦ ਤਕ ਰਾਮ ਨਾਮ ਨਹੀਂ ਭਜੇਗਾ, ਪ੍ਰਭੂ ਦੇ ਗੀਤ ਨਹੀਂ ਗਾਵੇਗਾ, ਗੁਰੂ ਦੇ ਚਰਨਾਂ ਦਾ ਓਟ ਆਸਰਾ ਨਹੀਂ ਲਵੇਗਾ, ਬ੍ਰਿਹੋਂ ਉਪਜ ਨਹੀਂ ਸਕੇਗੀ ਅਤੇ ਬਗ਼ੈਰ ਬ੍ਰਿਹੋਂ ਦੇ ਆਪਣਾ ਮਾਲਕ, ਸੁਲਤਾਨ ਨਹੀਂ ਬਣਿਆ ਜਾ ਸਕਦਾ। **ਬਿਹਾਗੜਾ** ਦੇ ਇਕੋ ਸ਼ਬਦ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਬ੍ਰਿਹੋਂ ਉਪਜਾਉਣ ਦਾ ਰਾਹ ਕੇਵਲ 'ਸਗਲ ਭਰਮ ਤਜਿ', 'ਚਰਨ ਤਾਹਿ ਚਿੱਤ ਲਾਇਓ' ਦਰਸਾਇਆ ਹੈ। ਬ੍ਰਿਹੋਂ ਬਾਅਦ ਕੁਦਰਤੀ ਹੀ ਅਨ੍ਹੇਰਾ ਹੈ। **ਸੋਰਠਿ** ਰਾਹੀਂ ਕਹਿੰਦੇ ਹਨ ਕਿ ਇਸ ਅਵਸਥਾ ਵਿਚ ਆਤਮਾ ਦਾ ਸੂਰਜ ਬੱਦਲਾਂ ਹੇਠ ਛੁਪਿਆ ਰਹਿੰਦਾ ਹੈ। ਕਈ ਇਸ ਨੂੰ 'ਰੂਹ ਦੀ ਕਾਲੀ ਰਾਤ' ਜਾਂ **'ਅੰਧਕਾਰ ਯੁੱਗ'** ਵੀ ਕਹਿੰਦੇ ਹਨ, ਪਰ ਗੁਰਮਤਿ ਵਿਚ ਇਸ ਨੂੰ ਸੁਲਤਾਨ ਕਹਿ ਕੇ ਉਚਿਆਇਆ ਹੈ। ਜਿਸ ਵਿਅਕਤੀ ਦਾ 'ਸੁਤ, ਭਾਈ, ਜਗਤ' ਨਾਲ ਹੀ ਪਿਆਰ ਹੈ ਉਸ ਵਿਚ ਬ੍ਰਿਹਾ ਉਪਜ ਹੀ ਨਹੀਂ ਸਕਦੀ। ਬ੍ਰਿਹਾ, ਨਾਮ ਦੇ ਅਭਿਆਸ ਦੇ ਹਿਰਦੇ ਵਿਚ ਉਤਪੰਨ ਹੁੰਦੀ ਹੈ। ਸੋਰਠਿ ਦੀ ਉੱਚੀ ਧੁਨੀ ਹੈ "ਰਾਮ ਸਿਉ ਕਰ ਪ੍ਰੀਤਿ। ਸਰਵਨ ਗੋਬਿੰਦ ਗੁਨ ਸੁਨਉ, ਅਰੁ ਗਾਉ ਰਸਨਾ ਗੀਤ।" 'ਅਉਸਰ' ਨੂੰ ਹੱਥੋਂ ਨਹੀਂ ਜਾਣ ਦੇਣਾ। ਐਸਾ ਨਾ ਹੋਵੇ ਕਿ 'ਮਨ ਕੀ ਮਨ ਹੀ ਮਾਹਿ' ਰਹਿ ਜਾਵੇ। ਜੀਵਨ 'ਮਿਲਨ ਕੀ ਬਰੀਆ' ਹੈ। 'ਮਾਨਸ ਦੇਹ ਪਾਇ' ਕੈ ਹਰਿ ਭੱਜ, ਇਹ ਹੀ ਗੁਰੂ ਨੇ ਬਾਤ ਬਤਾਈ ਹੈ। ਕਹਿੰਦੇ ਹਨ ਕਿ ਜਿੰਨੀ ਹੀ ਕਾਲੀ ਰਾਤ ਹੋਵੇਗੀ ਉਤਨੇ ਹੀ ਤਾਰੇ ਚਮਕਦੇ ਦਿਖਾਈ ਦੇਣਗੇ। ਜਿਤਨੀ ਬ੍ਰਿਹੋਂ ਉਤਨਾ ਹੀ ਛੇਤੀ ਝਲਕਾਰਾ ਪਵੇਗਾ। **ਧਨਾਸਰੀ**, ਇਸ ਗੱਲ ਦੀ ਲਖਾਇਕ ਹੈ ਅਤੇ ਧਨਾਸਰੀ ਦੇ ਸ਼ਬਦਾਂ ਵਿਚ ਆਪਾ ਸ਼ੀਸ਼ੇ ਨੂੰ ਸਾਫ਼ ਕਰਕੇ ਦੇਖਣ ਦੀ ਜਾਚ ਹੈ। ਜੋ ਧੁੰਧਲਾਪਣ ਸੋਰਠਿ ਵਿਚ ਸੀ ਉਹ ਧਨਾਸਰੀ ਵਿਚ ਮਿਟਦਾ ਦਿਖਾਈ ਦਿੰਦਾ ਹੈ। ਜੋ ਪੜਦੇ ਪਿੱਛੇ, ਗੁਪਤ ਜਾਂ ਲੁਕਿਆ 'ਪੁਹਪ ਮੱਧ ਜਿਉ ਬਾਸ ਬਸਤ ਹੈ, ਮੁਕਰ ਮਾਹਿ ਜੈਸੇ ਛਾਈ' ਸੀ, ਉਹ ਪ੍ਰਗਟ ਹੁੰਦਾ ਦਿਖਾਈ ਦਿੰਦਾ ਹੈ। ਅਨ੍ਹੇਰੇ ਵਿਚ ਉਸ ਨੂੰ ਪਤਾ ਨਹੀਂ ਸੀ ਲੱਗਦਾ ਕਿ ਕਿਸ ਵੱਲ ਮੂੰਹ ਕਰਕੇ ਟੁਰੇ, ਹੁਣ ਗੁਰਮਤਿ ਹੋਇ ਉਸ ਨੂੰ ਪਛਾਣ ਲੈਂਦਾ ਹੈ। ਬਿਧਿ ਮਿਲ ਜਾਂਦੀ ਹੈ ਅਤੇ ਜੋ ਚੰਚਲ ਮਨ 'ਦਿਹ ਦਿਸ ਕਉ ਧਾਵਤ' ਸੀ, ਹੁਣ ਅਚਲ ਹੋ ਜਾਂਦਾ ਹੈ। **ਜੈਤਸਰੀ** ਗਿਆਨ ਦਾ ਪ੍ਰਤੀਕ ਹੈ ਅਤੇ ਹੁਣ ਉਸ ਗਿਆਨ ਦੀ ਸੋਝੀ ਹੋ ਜਾਂਦੀ ਹੈ ਜਿਸ ਦੀ ਸਮਝ ਨਹੀਂ ਪੈਂਦੀ ਸੀ। ਉਸ ਕਰਮ ਦਾ ਪਤਾ ਲੱਗ ਜਾਂਦਾ ਹੈ, ਜਿਸ ਦੇ ਕੀਤਿਆਂ 'ਅਭੈ ਦਾਨ' ਮਿਲਣਾ ਹੈ। ਉਹ ਕਰਮ ਹੈ ਆਪਣੀ ਮਤਿ ਛੱਡ ਕੇ, ਹਉਮੈ ਤਿਆਗ ਕੇ, ਪਰਪੰਚ ਵਿਸਾਰ ਕੇ 'ਸ਼ਰਨਾਗਤਿ' ਹੋ ਜਾਣਾ। 'ਨਾਨਕ ਹਾਰਿ ਪਰਿਓ ਸ਼ਰਨਾਗਤਿ, ਅਭੈਦਾਨ ਪ੍ਰਭ ਦੀਜੈ। **ਟੋਡੀ**, ਰਾਜ ਦਰਬਾਰਾਂ ਵਿਚ ਗਾਈ ਜਾਂਦੀ

ਸੀ ਅਤੇ ਗਾਇਕ ਟੋਡੀ ਗਾ ਕੇ ਮਨ ਭਾਂਵਦੇ ਪਦਾਰਥ ਪ੍ਰਾਪਤ ਕਰਦਾ ਸੀ। ਗੁਰੂ ਤੇਗ਼ ਬਹਾਦਰ ਜੀ ਨੇ 'ਸ਼ਰਨਾਗਤਿ' ਗਿਆ ਲਈ ਟੋਡੀ ਗਾ ਕੇ ਦੱਸੀ ਤਾਕਿ ਕਾਮਨੀ ਕੇ ਰਸਿ, ਜਗ ਝੂਠੇ ਦੀਆਂ ਵਸਤੂਆਂ ਨਾ ਮੰਗਦਾ ਫਿਰੇ। ਸਿਰਫ 'ਕੀਰਤਿ ਪ੍ਰਭ ਕੇ ਗਾਉਣ' ਦਾ ਵਰ ਮੰਗੇ। **ਤਿਲੰਗ** ਬਾਰੇ ਬੁੱਧ ਪ੍ਰਕਾਸ਼ ਦਰਪਣ ਨੇ ਲਿਖਿਆ ਹੈ ਕਿ ਸਾਨ ਪੈ ਕ੍ਰਿਪਾਨ ਕੇ ਘਸੇ ਤੇ ਲੀਨੀ ਹੈ—ਤਿਲੰਗ ਸੁਰ। ਭਾਵ ਇਹ ਹੈ ਕਿ ਅਵੇਸਲੇ ਨਹੀਂ ਰਹਿਣਾ, ਗ਼ਾਫ਼ਲ ਨਹੀਂ ਹੋਣਾ, ਖੁੰਡਾ ਨਹੀਂ ਹੋਣ ਦੇਣਾ। ਆਮ ਤੌਰ 'ਤੇ ਜਗਿਆਸੂ ਕੁਝ ਪਾ ਗ਼ਾਫ਼ਲ ਹੋ ਜਾਂਦਾ ਹੈ। ਤਿਲੰਗ ਸੁਚੇਤੀ ਦਾ ਰਾਗ ਹੈ। ਜਾਗ੍ਰਤੀ ਦਾ ਪ੍ਰਤੀਕ ਹੈ। ਗੁਰੂ ਤੇਗ਼ ਬਹਾਦਰ ਜੀ ਨੇ ਵੀ ਚੋਟ ਮਾਰ 'ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫ਼ਲ ਸੋਇਆ। ਤਿਲੰਗ ਵਿਚ 'ਨਾਨਕ ਕਹਤ ਪੁਕਾਰ ਕੈ' ਕਿ ਤੂੰ ਜਾਨ ਬੁਝ ਕੇ ਕੰਮ ਵਿਗਾੜ ਰਿਹਾ ਹੈਂ। ਸਦਾ ਸਦਾ ਜਾਗਤ ਰਹਿਣ 'ਤੇ ਉਸ ਨੂੰ ਕੋਈ ਫਸਾ ਨਹੀਂ ਸਕਦਾ। **ਬਿਲਾਵਲ** ਦਾ ਰੂਪ ਚਿੱਟੇ ਦੁੱਧ ਕੱਪੜਿਆਂ 'ਤੇ ਕੇਸਰ ਛਿੜਕਿਆ ਹੈ। ਇਹ ਖ਼ੁਸ਼ੀ ਦਾ ਰਾਗ ਹੈ। ਮਿਲਾਪ ਲਈ ਤਿਆਰੀ ਦਾ ਚਿੰਨ੍ਹ ਹੈ। ਬਿਲਾਵਲ ਵਿਚ ਗੁਰੂ ਤੇਗ਼ ਬਹਾਦਰ ਜੀ ਅਜਾਮਲ, ਗੱਜ, ਧ੍ਰੂ ਦੀਆਂ ਉਦਾਹਰਣਾਂ ਦੇ ਕੇ ਉਤਸ਼ਾਹ ਵਧਾਂਦੇ ਹਨ। 'ਜੀਵਨ ਮੁਕਤਿ' ਦਾ ਰਾਹ ਸਾਹਮਣੇ ਪ੍ਰਗਟਾਂਦੇ ਹਨ। **ਰਾਮਕਲੀ**, ਮਿਲਾਪ ਦਾ ਰਾਗ ਹੈ, ਜੋਗੀਆਂ ਦਾ ਪਿਆਰਾ ਹੈ। ਗੁਰੂ ਜੀ ਸਮਝਾਂਦੇ ਹਨ ਕਿ '**ਜਾਂ ਗਤਿ ਕਉ ਜੋਗੀਸ਼ੁਰ ਬਾਛਤ, ਸੋ ਗਤਿ ਛਿਨ ਮਾਹਿ ਪਾਈ**।' ਦੌੜ ਭੱਜ ਮੁੱਕਦੀ ਜਾਪਦੀ ਹੈ। ਅਭੈਦਾਨ ਜਿਸ ਦੀ ਜਾਚਨਾ ਜਗਿਆਸੂ ਕਰਦਾ ਰਿਹਾ ਹੈ ਉਹ ਮਿਲ ਜਾਂਦਾ ਹੈ। ਕੋਈ ਮਿਹਨਤ, ਘਾਲ ਜਾਂ ਕਮਾਈ ਨਾਲ ਨਹੀਂ, ਕੇਵਲ ਉਸ ਦੇ ਗੀਤ ਗਾਉਣ, ਸ਼ਰਨ ਜਾਣ ਤੇ ਹੋਰ ਦਰਾਂ ਦਾ ਸਹਾਰਾ ਛੱਡਣ ਨਾਲ ਮਿਲਿਆ। 'ਨਾਨਕ ਬਿਰਦੁ ਰਾਮ ਕੋ ਦੇਖੋ, ਅਭੈਦਾਨ ਤਿਹਿ ਦੀਨਾ।' ਅਭੈਦਾਨ ਪ੍ਰਾਪਤ ਕਰ ਕੇ ਚੁਪ (ਕਵਾਈਟਿਸਟ) ਨਹੀਂ ਹੈ ਬਹਿਣਾ, ਜੂਝਣਾ ਹੈ। ਸੰਘਰਸ਼ ਕਰਨਾ ਹੈ। ਸੰਗੀ ਸਾਥੀ ਨੂੰ ਬਚਾਉਣਾ ਹੈ। ਬਾਂਹਿ ਪਕੜਨੀ ਹੈ। ਸਰੀਰ ਤਕ ਦੇਣਾ ਪਵੇ ਤਾਂ ਦੇ ਦੇਣਾ ਹੈ। ਫਿਰ **ਮਾਰੂ ਰਾਗ** ਵਿਚ ਅਭੈ ਦਾਨ ਪਾਏ ਪੁਰਸ਼ ਨੂੰ ਜੂਝਣ ਦੀ ਪ੍ਰੇਰਨਾ ਦਿੱਤੀ ਹੈ। ਮਾਰੂ ਬਾਰੇ ਬੁੱਧ ਪ੍ਰਕਾਸ਼ ਦਰਪਣ ਵਿਚ ਬਹੁਤ ਖ਼ੂਬਸੂਰਤ ਕਿਹਾ ਹੈ ਕਿ 'ਸੁਣ ਕੇ ਸੁਧ ਨ ਰਹੈ ਕਾਯਰ ਕੀ ਜਬ ਬਾਜੈ ਧੁਨ ਮਾਰੂ', ਅਤੇ ਇਸ ਦਾ ਰੂਪ ਹੈ 'ਬਦਨ ਪ੍ਰਸੰਨ ਹਾਥ ਮੇ ਨੇਜਾ।' ਮਾਰੂ ਦੇ ਦੋ ਸ਼ਬਦਾਂ ਵਿਚ ਹਿੰਦ ਕੀ ਚਾਦਰ, ਗਨਿਕਾ, ਪੰਚਾਲੀ ਦਾ ਜ਼ਿਕਰ ਕਰਕੇ ਢੱਠਿਆਂ ਮਨਾਂ ਵਿਚ ਵੀ ਉਤਸ਼ਾਹ ਭਰਦੇ ਹੋਏ ਕਹਿੰਦੇ ਹਨ ਕਿ ਤੈਨੂੰ ਨਿੰਮੋਝੂਣਾ ਨਹੀਂ ਹੋਣਾ ਚਾਹੀਦਾ। ਦੇਖ 'ਤਾਕੋ ਦੁਖ ਹਰਿਓ ਕਰੁਨਾਮੈ, ਆਪਨੀ ਪੈਜ ਬਢਾਈ।' ਭਰੋਸਾ ਬੱਝ ਗਿਆ, ਜਨਮ ਸਫ਼ਲਾ ਹੋ ਗਿਆ, **ਬਸੰਤ** ਆ ਗਈ। ਪਰ ਬਸੰਤ ਵਾਲਾ ਨਿਰਾ ਠਰੰਮਾ ਹੀ ਨਹੀਂ ਰੱਖਣਾ, ਹਿੰਡੋਲ ਰਲਾ ਕੇ ਚਾਲ ਤਿੱਖੀ ਰੱਖਣੀ ਹੈ। ਮਨ ਧਾਵਨ ਤੇ ਛੁਟਿਆ ਹੈ ਅਤੇ ਨਾਮ ਧਨ ਮਿਲ ਗਿਆ ਹੈ, ਨਿਰਾਲਾ ਗਿਆਨ ਪ੍ਰਾਪਤ ਹੋ ਗਿਆ ਹੈ। ਹੁਣ ਲੋਭ ਮੋਹ ਨੇੜੇ ਵੀ ਨਹੀਂ ਆ ਸਕਦੇ। ਇਹ ਹੈ ਨਿਰਾਲੀ ਬਸੰਤ ਚੜ੍ਹੀ। ਜਿਸ ਬੂੰਦ ਲਈ **ਸਾਰੰਗ** ਤੜਪ ਰਿਹਾ ਸੀ ਉਹ ਮਿਲ ਗਈ। ਹਿਰਦੇ ਦੀ ਸਿੱਪੀ ਵਿਚ ਉਹ ਮੋਤੀ ਦਿੱਸਣ ਲੱਗ ਪੈਂਦਾ ਹੈ ਅਤੇ **ਜੈਜਾਵੰਤੀ** ਰਾਹੀਂ ਸਿਮਰਨ ਦੀ ਬਰਕਤ ਸਦਕਾ ਜਿੱਤ ਦੀ ਮਾਲਾ ਜੀਵ ਗਲੇ ਆ ਪੈਂਦੀ ਹੈ।

ਹੁਣ ਇਹ ਦੇਖਣਾ ਜ਼ਰੂਰੀ ਹੈ ਕਿ ਜੈਜਾਵੰਤੀ ਗੁਰੂ ਤੇਗ਼ ਬਹਾਦਰ ਜੀ ਨੇ ਉਚੇਚਾ

ਕਿਉਂ ਵਰਤਿਆ ਹੈ ? ਜੈਜਾਵੰਤੀ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਹ ਰਾਜਸਥਾਨੀ ਰਾਗ ਹੈ। ਜੋਧਿਆਂ ਨੂੰ ਉਤਸ਼ਾਹਿਤ ਕਰਨ ਲਈ ਇਹ ਗਾਇਆ ਜਾਂਦਾ ਹੈ। ਰਾਜਸਥਾਨ ਵਿਚ ਇਹ ਰਵਾਇਤ ਹੈ ਕਿ ਜਦ ਕੋਈ ਸੂਰਮਾ ਜੰਗ ਵਿਚ ਜੂਝਣ ਜਾਂਦਾ ਹੈ ਤਾਂ ਉਸ ਨੂੰ ਵਿਦਾ ਕਰਨ ਲਈ ਸਾਰਾ ਪਿੰਡ ਬਾਹਰ ਛੱਡਣ ਆਉਂਦਾ। ਉਸ ਜੋਧੇ ਨੂੰ ਇਹ ਚੇਤਾਵਨੀ ਵਜੋਂ ਕਿਹਾ ਜਾਂਦਾ ਸੀ ਕਿ ਉਹ ਪਿੱਠ ਦਿਖਾ ਕੇ ਵਾਪਸ ਨਾ ਆਏ। ਜਾਂ ਉਸ ਦੀ ਲਾਸ਼ ਪੁੱਜਣੀ ਚਾਹੀਦੀ ਹੈ ਜਾਂ ਜੇਤੂ ਹੋ ਕੇ ਆਵੇ। ਹਾਰ ਕੇ ਨਾ ਆਵੇ। ਜਦ ਜੋਧਾ ਜਾਨ 'ਤੇ ਖੇਲ੍ਹ ਕੇ ਜਾਂ ਜਿੱਤ ਕੇ ਵਾਪਸ ਮੁੜਦਾ ਸੀ ਤਾਂ ਸਾਰਾ ਪਿੰਡ ਉਸ ਦੇ ਸਵਾਗਤ ਲਈ ਅੱਗੋਂ ਜਾਂਦਾ ਸੀ। ਉਸ ਸਮੇਂ ਭੱਟ ਉੱਚੀ ਸੁਰ ਨਾਲ **ਜੈਜਾਵੰਤੀ** ਰਾਗ ਵਿਚ ਉਸ ਦੀ ਉਪਮਾ ਗਾਂਦੇ ਸਨ ਕਿ ਉਹ ਪਿੱਠ ਦਿਖਾ ਕੇ ਨਹੀਂ ਆਇਆ। ਫਿਰ ਜੈ-ਜੈ ਦੀ ਮਾਲਾ ਵੀ ਉਸ ਦੇ ਗਲੇ ਪਾਈ ਜਾਂਦੀ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਡਿੱਠਾ ਕਿ ਜਗਤ ਵਿਚ ਲਿਵ ਤੇ ਧਾਤ ਦੀ ਲੜਾਈ ਹੋ ਰਹੀ ਹੈ। ਇਕ ਪਾਸੇ ਲਿਵ ਦੀ ਫ਼ੌਜ ਹਲੀਮੀ, ਪਾਕੀਜ਼ਗੀ, ਸੰਜੀਦਗੀ, ਸੰਜਮ, ਸੁਹਜ ਤੇ ਸਾਹਸ ਹੈ ਤੇ ਦੂਜੇ ਪਾਸੇ ਧਾਤ ਦੀ ਫ਼ੌਜ ਦੁਨਿਆਵੀ ਪਦਾਰਥ ਕਾਮਾਦਿਕ ਹਨ। ਗੁਰੂ ਦੀ ਦਿੱਤੀ ਰੌਸ਼ਨੀ ਤੇ ਬਖ਼ਸ਼ਿਸ਼ ਸਦਕਾ ਜੀਵ ਧਾਤ ਪਛਾੜ ਆਉਂਦਾ ਹੈ ਅਤੇ ਹੁਣ ਲੋੜ ਹੈ ਐਸੇ ਜੇਤੂ ਦੇ ਗਲ ਜੈਜਾਵੰਤੀ ਦੀ ਮਾਲਾ ਪਾਉਣ ਦੀ। ਇਹ ਵੀ ਯਾਦ ਰਹੇ ਕਿ ਸ੍ਰੀ ਰਾਗ ਸ਼ਾਮ ਦਾ ਰਾਗ ਹੈ। ਜਦ ਗੁਰੂ ਨਾਨਕ ਦੇਵ ਜੀ ਆਏ, ਗੁਣਾਂ ਦੀ ਸ਼ਾਮ ਪੈ ਚੁੱਕੀ ਸੀ। ਅਗੇਰੇ ਰਾਤ ਲੰਮੇਰੀ ਸੀ। ਰਾਹ ਦਿਖਾਈ ਨਹੀਂ ਸੀ ਦਿੰਦਾ। ਦੁਨੀਆਂ ਨੂੰ ਕ੍ਰੋਧ ਜਾਂ ਕੋਰੇਪਣ ਦੀਆਂ ਦੋ ਬੀਮਾਰੀਆਂ ਚੰਬੜੀਆਂ ਹੋਈਆਂ ਸਨ। ਧਾਤ ਦਾ ਹੀ ਜ਼ੋਰ ਸੀ। ਮੰਦਰ, ਮੋਹਣੀ, ਮੋਤੀ-ਮਾਣਕ, ਸਿੱਧੀ ਅਤੇ ਸਿਆਸਤ ਨੇ ਹਰ ਇਕ 'ਤੇ ਗ਼ਲਬਾ ਪਾਇਆ ਹੋਇਆ ਸੀ। ਗੁਰੂ ਅਰਜਨ ਦੇਵ ਜੀ ਦਾ ਸੰਕੇਤ ਸੀ ਕਿ ਜੇ ਇਹ ਮਨੁੱਖ ਇਕ ਵਾਰੀ ਗੁਰੂ ਗ੍ਰੰਥ ਸਾਹਿਬ ਦੇ ਦਰਸਾਏ ਰਾਹ 'ਤੇ ਟੁਰ ਪਿਆ ਤਾਂ ਪ੍ਰਭਾਤ ਹੋ ਜਾਏਗੀ। ਆਦਿ ਗਰੰਥ ਦਾ ਪਹਿਲਾ ਰਾਗ ਸ੍ਰੀ ਰਾਗ ਹੈ ਅਤੇ ਆਖ਼ਰੀ ਪ੍ਰਭਾਤੀ ਹੈ। ਇਸ ਲਈ ਪ੍ਰਭਾਤੀ ਉਪਰੰਤ ਜਿੱਤ ਦੀ ਖ਼ੁਸ਼ੀ ਦਾ ਵਾਜਾ ਜੈਜਾਵੰਤੀ ਨੇ ਵਜਾਇਆ ਹੈ।

ਇਹ ਵੀ ਕਿਹਾ ਜਾਂਦਾ ਹੈ ਕਿ ਹਰ ਰਾਗ ਸੂਰਜ ਦੀਆਂ ਕਿਰਨਾਂ ਨਾਲ ਟੁਰਦਾ ਹੈ। ਕਿਰਣ ਦੇ ਅਧੀਨ ਹੀ ਪਹਿਰ, ਘੜੀਆਂ ਹਨ। ਜੈਜਾਵੰਤੀ ਸੂਰਜ ਨੂੰ ਪ੍ਰਨਾਮ ਕਰਦੇ ਹੋਏ ਚੰਦਰਮਾ ਨੂੰ ਸ਼ਾਤ ਕਹਿੰਦਾ ਹੈ। ਦਿਨ ਰੂਪੀ ਜੀਵਨ ਨੂੰ ਮਾਣ ਕੇ ਆਈ ਰਾਤ-ਮੌਤ ਨੂੰ ਸਿੱਖ ਜੀਅ ਆਇਆਂ ਕਹਿੰਦਾ ਹੈ, ਉਹ ਭੱਜਦਾ ਨਹੀਂ। ਗੁਰੂ ਤੇਗ਼ ਬਹਾਦਰ ਜੀ ਜੈਜਾਵੰਤੀ ਦੇ ਅੰਤਮ ਸ਼ਬਦ ਵਿਚ ਫ਼ਰਮਾ ਹੀ ਇਹ ਰਹੇ ਹਨ :

**ਬੀਤ ਜੈ ਹੈ, ਬੀਤ ਜੈ ਹੈ, ਜਨਮ ਅਕਾਜ ਰੇ।**
**ਨਿਸ ਦਿਨ ਸੁਨ ਕੈ ਪੁਰਾਨ, ਸਮਝਤ ਨਾ ਰੇ ਅਜਾਨ।।**
**ਕਾਲ ਤਉ ਪਹੂਚਿਓ ਆਨਿ, ਕਹਾ ਜੈ ਹੈ ਭਾਜਿ ਰੇ ।।੧।। ਰਹਾਉ ।।**

ਸਲੋਕਾਂ ਬਾਰੇ ਮੇਰਾ ਵਿਚਾਰ ਹੈ ਕਿ ਇਹ ਪੰਦਨਾਮਾ ਹੈ ਜੋ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਬੇਟੇ ਗੁਰੂ ਗੋਬਿੰਦ (ਸਿੰਘ) ਜੀ ਦੇ ਨਾਂਅ 'ਤੇ ਇਸ ਤਰ੍ਹਾਂ ਇਕ ਪ੍ਰਕਾਰ ਸਮੁੱਚੇ ਪੰਥ ਦੇ ਨਾਂ ਲਿਖਿਆ।

ਸੰਸਾਰੀ ਸ਼ਾਹਾਂ ਵਿਚ ਇਹ ਰਿਵਾਜ ਸੀ ਕਿ ਜਦ ਉਹ ਸੰਸਾਰ ਤੋਂ ਜਾਂਦੇ ਸਨ ਤਾਂ ਆਪਣੇ ਬੇਟਿਆਂ ਦੇ ਨਾਂ ਪੰਦਨਾਮਾ ਲਿਖ ਜਾਂਦੇ ਸਨ। ਜਿਵੇਂ ਇਸੇ ਔਰੰਗਜ਼ੇਬ ਨੇ ਆਪਣੇ ਬੇਟਿਆਂ ਦੇ ਨਾਂ ਪੰਦਨਾਮਾ ਲਿਖਿਆ। ਜਾਦੂ ਨਾਥ ਸਰਕਾਰ ਦਾ ਖ਼ਿਆਲ ਹੈ ਕਿ ਔਰੰਗਜ਼ੇਬ ਦਾ ਇਹ 'ਪੰਦਨਾਮਾ' ਉਸ ਦੀ ਮੌਤ ਪਿੱਛੋਂ ਉਸ ਦੀ ਮਰਨ-ਸੇਜਾ (ਬਿਸਤਰੇ-ਮਰਗ) ਦੇ ਹੇਠੋਂ ਨਿਕਲਿਆ। ਉਸ ਦੀ ਹੱਥ ਲਿਖਤ ਇੰਡੀਆ ਆਫ਼ਿਸ ਲਾਇਬਰੇਰੀ ਲੰਡਨ ਵਿਚ ਪਈ ਹੈ। ਉਸ ਪੰਦਨਾਮੇ ਦੇ ਸ਼ਬਦ ਸਨ:

'ਬੇ ਸਹਾਰਾ ਆਇਆ, ਬੇ ਸਹਾਰਾ ਜਾ ਰਿਹਾ ਹਾਂ।'

ਜਾਦੂ ਨਾਥ ਸਰਕਾਰ ਨੇ ਹੀ ਅਹਿਕਾਮੇ ਆਲਮਗੀਰੀ ਦੇ ਆਧਾਰ 'ਤੇ ਇਕ ਹੋਰ ਪੰਦਨਾਮੇ ਦਾ ਜ਼ਿਕਰ ਕੀਤਾ ਹੈ, ਜਿਸ ਵਿਚ ਔਰੰਗਜ਼ੇਬ ਨੇ ਲਿਖਿਆ:

> "ਮੇਰੇ ਹੱਥੀਂ ਸੀਤੀਆਂ ਹੋਈਆਂ ਟੋਪੀਆਂ ਦੀ ਆਮਦਨ ਤੋਂ ਬਚੇ ਹੋਏ ਚਾਰ ਰੁਪੈ ਦੋ ਆਨੇ ਮਹਾਲਦਾਰ ਅੱਲਾ ਬੇਗ ਕੋਲ ਪਏ ਹਨ। ਉਸ ਕੋਲੋਂ ਲੈ ਕੇ ਮੇਰਾ ਕਫ਼ਨ ਬਣਾਉਣਾ। ਕੁਰਾਨ ਪਾਕ ਲਿਖ ਕੇ ਕਮਾਏ ਗਏ ਤਿੰਨ ਸੌ ਪੰਜ ਰੁਪਏ ਮੇਰੇ ਬਟੂਏ ਵਿਚ ਹਨ, ਉਹ ਗ਼ਰੀਬਾਂ ਵਿਚ ਵੰਡ ਦੇਣੇ। ਇਸ ਵਿਚੋਂ ਕੋਈ ਰਕਮ ਮੇਰੇ ਕਫ਼ਨ ਦਫ਼ਨ 'ਤੇ ਖ਼ਰਚ ਨਾ ਕਰਨੀ।
>
> "ਬੁਢਾਪਾ ਆ ਗਿਆ ਹੈ। ਨਿਰਬਲ ਹੋ ਗਿਆ ਹਾਂ। ਹਰ ਅੰਗ ਨਿੱਸਲ ਹੋ ਗਿਆ ਹੈ। ਇਕੇਲਾ ਹੀ ਆਇਆ ਸਾਂ, ਹੁਣ ਇਕੇਲਾ ਹੀ ਜਾ ਰਿਹਾ ਹਾਂ। ਮੈਂ ਨਹੀਂ ਜਾਣਦਾ ਕਿ ਮੈਂ ਕੌਣ ਹਾਂ ਅਤੇ ਹੁਣ ਤਕ ਕੀ ਕਰਦਾ ਰਿਹਾ ਹਾਂ। **ਜੋ ਸਮਾਂ ਮੈਂ ਨਮਾਜ਼ ਅਤੇ ਦੁਆ ਵਿਚ ਗੁਜ਼ਾਰਿਆ, ਉਸ ਤੋਂ ਇਲਾਵਾ ਸਭ ਵਿਅਰਥ ਗਿਆ।** ਨਾ ਮੈਂ ਸਾਮਰਾਜ ਦਾ ਸੱਚਾ-ਸੁੱਚਾ ਪ੍ਰਬੰਧ ਕਰ ਸਕਿਆ ਤੇ ਨਾ ਪਰਜਾ ਦਾ ਖ਼ਾਲਕ ਬਣਿਆ। ਇਹ ਬਹੁਮੁੱਲਾ ਜੀਵਨ ਵਿਅਰਥ ਹੀ ਬੀਤ ਗਿਆ। **ਮੇਰਾ ਖ਼ੁਦਾ ਹਰ ਸਮੇਂ ਮੇਰੇ ਪਾਸ ਸੀ ਪਰ ਮੇਰੀਆਂ ਅੰਨ੍ਹੀਆਂ ਅੱਖਾਂ ਉਸ ਦਾ ਜਲਵਾ ਨਾ ਕਰ ਸਕੀਆਂ।** ਜਿਸਮ ਨਿਢਾਲ ਹੋ ਗਿਆ ਹੈ ਅਤੇ ਹੁਣ ਖੱਲੜੀ ਹੀ ਰਹਿ ਗਈ ਹੈ।
>
> **"ਮੈਂ ਆਪਣੇ ਨਾਲ ਕੁਝ ਵੀ ਨਹੀਂ ਲਿਆਇਆ ਸੀ ਅਤੇ ਹੁਣ ਆਪਣੇ ਪਾਪਾਂ ਦਾ ਭਾਰ ਮੈਂ ਆਪਣੇ ਨਾਲ ਲੈ ਜਾ ਰਿਹਾ ਹਾਂ।** ਮੈਨੂੰ ਨਹੀਂ ਪਤਾ ਕਿ ਮੈਨੂੰ ਕੀ ਦੰਡ ਮਿਲਣ ਵਾਲਾ ਹੈ। ਭਾਵੇਂ ਖ਼ੁਦਾ ਦੇ ਫ਼ਜ਼ਲ ਤੇ ਰਹਿਮ ਦੀ ਪੂਰੀ-ਪੂਰੀ ਆਸ ਹੈ, ਫਿਰ ਵੀ ਆਪਣੇ ਕੀਤੇ ਹੋਏ ਕਰਮਾਂ ਦੇ ਕਾਰਨ ਹੀ ਇਹ ਚਿੰਤਾ ਮੈਨੂੰ ਛੱਡ ਨਹੀਂ ਰਹੀ। ਜਦ ਮੈਂ ਹੀ ਆਪਣੇ ਆਪ ਤੋਂ ਜੁਦਾ ਹੋ ਰਿਹਾ ਹਾਂ ਤਾਂ ਦੂਜਾ ਹੋਰ ਕੌਣ ਮੇਰੇ ਨਾਲ ਰਹੇਗਾ।
>
> "ਕੈਸਾ ਹੈ ਤੂਫ਼ਾਨ, ਜਿਸ ਵਿਚ ਮੈਂ ਇਕ ਅਣਜਾਣ ਆਪਣੀ ਬੇੜੀ ਠੇਲ੍ਹ ਰਿਹਾ ਹਾਂ। ਜਿਵੇਂ ਦਿੱਸਦਾ ਪਿਆ ਹੈ, ਬੇਗਮ ਦੁੱਖ ਦੇ ਮਾਰੇ ਮੂਕ ਹੋ ਗਈ ਹੈ। ਪਰ ਖ਼ੁਦਾ ਸਭ ਦੇ ਹਿਰਦਿਆਂ ਦਾ ਮਾਲਕ ਹੈ। ਅੱਖਾਂ ਬੰਦ ਹੋਣ 'ਤੇ ਨਿਰਾਸ਼ਾ ਤੋਂ ਸਿਵਾ ਕੁਝ ਵੀ ਹੱਥ ਨਹੀਂ ਲੱਗਦਾ। ਵਿਦਾ, ਅਲਵਿਦਾ।"

ਇਹ ਉਸ ਸ਼ਹਿਨਸ਼ਾਹ ਦਾ ਪੰਦਨਾਮਾ ਹੈ ਜਿਸ ਕਾਬਲ ਕੰਧਾਰ ਤੋਂ ਲੈ ਕੇ ਆਸਾਮ ਤਕ ਨਿਵਾ ਦਿੱਤੇ। ਰਾਜਪੂਤ ਜਿਸ ਦੇ ਅਧੀਨ ਸਨ। ਬੀਜਾਪੁਰ ਤੇ ਗੋਲਕੁੰਡਾ ਨੇ ਈਨ ਮੰਨ ਲਈ ਸੀ। ਸ਼ਿਵਾ ਜੀ ਦਾ ਪੁੱਤਰ ਉਸ ਦਾ ਦਰਬਾਰੀ ਸੀ।

ਇਧਰ ਇਹ ਸਲੋਕ ਰੂਪੀ **ਪੰਦਨਾਮਾ** ਸੱਚੇ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦਾ ਹੈ ਜਿਸ ਦਾ ਹਰ ਵਾਕ, ਹਰ ਸ਼ਬਦ ਨਿਰਾਸ਼ਾ ਤੋਂ ਉਠਾ ਕੇ ਚੜ੍ਹਦੀ ਕਲਾ ਦਾ ਉਪਦੇਸ਼ ਦਿੰਦਾ ਹੈ। ਉਨ੍ਹਾਂ ਸਾਹਮਣੇ ਜੱਲਾਦ ਦੀ ਤਲਵਾਰ ਲਟਕ ਰਹੀ ਹੈ, ਸਾਥੀ ਪਿਆਰੇ ਸ਼ਹੀਦ ਕੀਤੇ ਜਾ ਚੁੱਕੇ ਹਨ, ਬੇਟੇ ਦੀ ਆਯੂ ਕੇਵਲ ੯ ਸਾਲ ਹੈ, ਪਰ ਉਹ ਲਿਖ ਰਹੇ ਹਨ **'ਨਾਮ ਰਹਿਓ, ਸਾਧੂ ਰਹਿਓ, ਰਹਿਓ ਗੁਰ ਗੋਬਿੰਦ।'** ਸਮਝਾ ਰਹੇ ਹਨ, ਦੁਖੀ ਉਹ ਹੀ ਹੈ ਜਿਸ ਨੇ ਵਾਹਿਗੁਰੂ ਦਾ ਜਸ ਨਹੀਂ ਗਾਇਆ। ਉਸ ਦਾ ਜਨਮ ਅਕਾਰਥ ਜਾਣੋ ਜਿਸ ਨੇ ਉਸ ਦੀ ਯਾਦ ਭੁਲਾ ਦਿੱਤੀ ਅਤੇ ਵਿਸ਼ਿਆਂ ਵਿਚ ਖੱਚਤ ਹੋ ਗਿਆ। ਜੋ ਦੁਨਿਆਵੀ ਖ਼ਾਹਿਸ਼ਾਂ ਤੋਂ ਰਤਾ ਵੀ ਉੱਚਾ ਨਹੀਂ ਉੱਠਿਆ, ਉਸੇ ਨੂੰ ਮੌਤ ਦਾ ਡਰ ਸਤਾਂਦਾ ਹੈ। ਜਵਾਨੀ ਇਵੇਂ ਗਵਾ ਦਿੱਤੀ, ਬੁਢਾਪਾ ਵੀ ਚੱਲ ਜਾਏਗਾ। ਸੋ ਨਾਮ ਜਪ।

**ਇਹ ਗੱਲ ਸੱਤ ਕਰ ਜਾਣ, ਜਿਨ੍ਹਾਂ ਧਨ, ਦਾਰਾ ਅਤੇ ਜਾਇਦਾਦ ਨੂੰ ਆਪਣਾ ਜਾਣਿਆ, ਉਨ੍ਹਾਂ ਹੱਥ ਸਵਾਇ ਠੋਕਰਾਂ ਦੇ ਕੁਝ ਵੀ ਨਹੀਂ ਆਇਆ।** ਜੀਵ ਇਹ ਕਿਉਂ ਭੁੱਲ ਜਾਂਦਾ ਹੈ ਕਿ ਇਹ ਸੁਖ ਸੰਪਦਾ ਪ੍ਰਭੂ ਨੇ ਦਿੱਤੀਆਂ ਹਨ। ਸਭ ਸੁੱਖ ਦਾਤਾ ਰਾਮ ਹੈ, ਦੂਸਰਾ ਕੋਈ ਨਹੀਂ। ਉਸ ਦੇ ਸਿਮਰਨ ਨਾਲ ਕਾਮਯਾਬੀ ਮਿਲਦੀ ਹੈ, ਉਸ ਨੂੰ ਛੱਡ ਹੋਰ ਕਿਸੇ ਨੂੰ ਯਾਦ ਕਰਨ ਨਾਲ ਠੇਡੇ। ਅਕਲ ਦਾ ਮਾਣ ਵੀ ਕੂੜਾ ਹੈ। ਅਸਲ ਸੂਝਵਾਨ ਉਸੇ ਨੂੰ ਹੀ ਆਖਣਾ ਚਾਹੀਦਾ ਹੈ ਜਿਸ ਦੇ ਨੇੜੇ ਲੋਭ, ਮੋਹ, ਅਭਿਮਾਨ ਨਹੀਂ ਆਉਂਦੇ, ਨਿੰਦਿਆ, ਉਸਤਤਿ, ਕੰਚਨ-ਲੋਹ ਨੂੰ ਸਮਾਨ ਜਾਣਦਾ ਹੈ ਅਤੇ ਸਭ ਤੋਂ ਉੱਤੇ ਨਾ ਕਿਸੇ ਨੂੰ ਡਰਾਂਦਾ ਅਤੇ ਨਾ ਕਿਸੇ ਤੋਂ ਡਰਦਾ ਹੈ।

ਇਹ ਸੂਝ ਉਸ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ ਪਰ ਜੋ ਦਿੱਸਦੇ ਜਗਤ ਤੋਂ ਉਪਰਾਮ ਹੋ ਜਾਏ, ਉਸ ਦੇ ਭਾਗ ਜਾਗ ਪੈਂਦੇ ਹਨ। **ਪਹਿਲੀ ਉਪਰਾਮਤਾ 'ਹਉਮੈ' ਨੂੰ ਛੱਡਣਾ ਹੈ।** ਹਉਮੈ ਛੱਡਦੇ ਸਾਰ ਰਾਮ ਨਾਲ ਜਾਣ-ਪਛਾਣ ਹੋਣੀ ਆਰੰਭ ਹੋ ਜਾਂਦੀ ਹੈ। ਉਸ ਦੀ ਪਛਾਣ ਇਹ ਹੈ ਕਿ ਡਰ ਨੱਸ ਜਾਂਦਾ ਹੈ, ਘਬਰਾਹਟ ਚਲੀ ਜਾਂਦੀ ਹੈ, ਜੀਭਾ ਵਾਹਿਗੁਰੂ ਦੇ ਗੁਣ ਗਾਉਣੇ ਸ਼ੁਰੂ ਕਰ ਦਿੰਦੀ ਹੈ, ਕੰਨ ਹਰਿਨਾਮ ਸੁਣਨਾ ਲੋੜਦੇ ਹਨ। ਮਮਤਾ ਨੱਸ ਜਾਂਦੀ ਹੈ ਅਤੇ ਉਹ ਮਨੁੱਖ ਜਗ ਨੂੰ ਸੁਪਨੇ ਨਿਆਈਂ ਜਾਣਦਾ ਹੈ। **ਪ੍ਰਾਣੀ ਡੋਲਦਾ ਹੈ ਮਾਇਆ ਕਾਰਨ।** ਕੋਟਨ ਵਿਚੋਂ ਕੋਈ ਹੀ ਹੈ ਜਿਸ ਦਾ ਚਿੱਤ ਨਾਰਾਇਣ ਨਾਲ ਲੱਗਾ ਹੋਵੇ। ਉਹ ਨਹੀਂ ਡੋਲਦਾ ਜਿਸ ਦਾ ਚਿੱਤ ਨਾਰਾਇਣ ਸੇਤੀ ਭਿੱਜਿਆ ਹੈ, ਜਗ ਰਚਨਾ ਪਾਣੀ ਦੇ ਬੁਲਬੁਲੇ ਵਾਂਗ ਹੈ, ਫਿਰ ਇਸ ਦਾ ਮਾਣ ਕਾਹਦਾ। ਸੁੱਖ ਦਾ ਰਾਹ ਇੱਕੋ ਹੀ ਹੈ ਕਿ ਵਾਹਿਗੁਰੂ ਦੀ ਸ਼ਰਨ ਰਿਹਾ ਜਾਏ। ਮਨੁੱਖਾ-ਦੇਹੀ ਨੂੰ ਹੋਰਨਾਂ ਦਰਾਂ 'ਤੇ ਭਟਕਣਾ ਨਹੀਂ ਚਾਹੀਦਾ। ਮਨਮੁਖ ਹੀ ਬੰਦੇ ਦਾ ਬੰਦਾ ਬਣਦਾ ਹੈ। **ਮਨੁੱਖ, ਮਨੁੱਖ ਦੀ ਗ਼ੁਲਾਮੀ** ਮਾਇਆ ਕਾਰਨ ਹੀ ਕਰਦਾ ਹੈ। ਵਾਹਿਗੁਰੂ ਕੋਈ ਦੂਰ ਨਹੀਂ। ਉਸ ਸੱਜਣ ਨੂੰ ਰਾਮ ਦਾ ਹੀ ਰੂਪ ਜਾਣੋ ਜਿਸ ਨੂੰ ਉਸ ਦੀ ਯਾਦ ਰਹਿੰਦੀ ਹੈ। ਉਸ ਦੀ ਯਾਦ ਬਗੈਰ ਜੀਵਨ ਕਿਸੇ ਕੰਮ ਦਾ ਨਹੀਂ। **ਪਤਾ ਨਹੀਂ ਮਨੁੱਖ ਇਹ ਕਿਉਂ ਭੁੱਲ ਜਾਂਦਾ**

ਹੈ ਕਿ **ਸੁੱਖ ਵਿਚ ਸੰਗੀ ਸਾਥੀ ਬਹੁਤ ਹੋ ਜਾਂਦੇ ਹਨ ਪਰ ਦੁੱਖ ਪਿਆਂ ਪਰੇਡੇ।** ਕੇਵਲ ਰਾਮ ਦਾ ਨਾਮ ਹੀ ਅੰਤ ਤਕ ਤੋੜ ਨਿਭਦਾ ਹੈ, ਮੌਤ ਦਾ ਡਰ ਵੀ ਤਾਂ ਹੀ ਆਂਦਾ ਹੈ ਕਿ ਵਾਹਿਗੁਰੂ ਦੀ ਸ਼ਰਨ ਨਹੀਂ ਲਈ। **ਮਨ ਦਾ ਮਾਣ ਨਾ ਮਿਟਣ ਦਾ ਕਾਰਨ ਕੇਵਲ ਦੁਰਮਤਿ ਹੈ।** ਦੁਰਮਤਿ ਵਿਚ ਹੀ ਫਸ, ਬਾਲ, ਜਵਾਨੀ ਅਤੇ ਬਿਰਧ ਤਿੰਨੇ ਹੀ ਸਮੇਂ ਵਿਅਰਥ ਚਲੇ ਜਾਂਦੇ ਹਨ। ਸਮੇਂ ਸਿਰ ਕਾਰਜ ਨਾ ਕਰਨ ਦਾ ਸਿੱਟਾ ਇਹ ਨਿਕਲਦਾ ਹੈ ਕਿ ਮਨੁੱਖ ਰੋਂਦਾ ਕੁਰਲਾਂਦਾ ਹੈ ਅਤੇ ਇਸ ਤਰ੍ਹਾਂ ਹੱਥ ਕੁਝ ਨਹੀਂ ਆਉਂਦਾ। ਮਨ ਵਾਹਿਗੁਰੂ ਵੱਲ ਕਿਵੇਂ ਲੱਗੇ, ਇਹ ਤਾਂ ਉਲਟਾ ਭਿਤੀ-ਚਿਤ੍ਰ ਵਾਂਗ ਵਿਸ਼ਿਆਂ ਵਿਚ ਫਸਿਆ ਹੈ। ਮਨੁੱਖ ਇਹ ਵੀ ਕਿਉਂ ਭੁੱਲ ਜਾਂਦਾ ਹੈ ਕਿ ਉਸ ਦੀ ਮਰਜ਼ੀ ਨਹੀਂ ਚੱਲਣੀ। ਕਿਸੇ ਨੂੰ ਫਸਾਉਣ ਵਾਲਾ ਆਪ ਹੀ ਫਾਹੀ ਵਿਚ ਫਸ ਜਾਂਦਾ ਹੈ।

**ਅਸਲ ਰਾਹ ਹੈ ਦੁੱਖ ਲਈ ਸਦਾ ਤਿਆਰ ਰਿਹਾ ਜਾਏ ਅਤੇ ਵਾਹਿਗੁਰੂ ਜੋ ਕਰੇ ਉਸ ਨੂੰ ਸਿਰ ਮੱਥੇ ਸਹਾਰਿਆ ਜਾਏ।** ਇਹ ਦੁਨੀਆ ਦੇ ਲੋਕ ਸਭ ਉਸ ਦੇ ਦਰ ਦੇ ਮੰਗਤੇ ਹਨ, ਫਿਰ ਮਨੁੱਖਾਂ ਕੋਲੋਂ ਕੀ ਮੰਗਣਾ ਹੋਇਆ। ਸਭ ਕਾਰਜ ਸਵਾਰਨ ਵਾਲਾ ਵਾਹਿਗੁਰੂ ਹੈ। ਝੂਠਾ ਮਾਣ, ਦੇਹੀ-ਅਭਿਮਾਨ ਕਿਸੇ ਕਾਜ ਨਹੀਂ। ਜਗ ਉਸੇ ਜਿੱਤਿਆ, ਮਾਣ ਉਸੇ ਪਾਇਆ ਜਿਸ ਅਭਿਮਾਨ ਗਵਾਇਆ ਤੇ ਜੱਸ ਗਾਇਆ। ਉਸ ਨੂੰ ਪਸ਼ੂ ਸਮਾਨ ਹੀ ਜਾਣ ਜਿਸ ਪ੍ਰਭੂ ਦਾ ਜਸ ਨਹੀਂ ਗਾਇਆ। ਜਸ ਵੀ ਉਹ ਹੀ ਸਫਲ ਹੈ ਜੋ ਇਕ ਮਨ ਇਕ ਚਿੱਤ ਕੀਤਾ ਜਾਵੇ। ਜੇ ਠੁੱਡੇ ਵੀ ਪੈਣ ਤਾਂ ਵੀ ਉਸ ਦਾ ਦਰ ਨਹੀਂ ਛੱਡਣਾ ਚਾਹੀਦਾ। ਸਭ ਕੁਝ ਗਵਾ ਕੇ ਵੀ ਕਈ ਹੋਸ਼ ਵਿਚ ਨਹੀਂ ਆਉਂਦੇ। ਕੋਈ ਕਿਸੇ ਦਾ ਨਹੀਂ ਬਣਦਾ। ਇਹ ਜਗਤ ਰੇਤ ਦੀ ਦੀਵਾਰ ਹੈ, ਜੋ ਟਿਕੀ ਨਹੀਂ ਰਹਿ ਸਕਦੀ। ਰਾਮ ਤੇ ਰਾਵਣ ਦਾ ਬਹੁਤ ਵੱਡਾ ਪਸਾਰਾ ਸੀ, ਉਹ ਵੀ ਨਹੀਂ ਰਹੇ।

ਚਿੰਤਾ ਤਾਂ ਬਿਲਕੁਲ ਨਹੀਂ ਕਰਨੀ ਚਾਹੀਦੀ। ਇਹ ਤਾਂ ਕਰੀਏ ਜੇ ਕੋਈ ਅਨਹੋਣੀ ਹੋਵੇ। ਸਭ ਕੁਝ ਉਸ ਦੇ ਹੁਕਮ ਵਿਚ ਹੁੰਦਾ ਹੈ, ਜੋ ਉਪਜਿਆ ਹੈ ਉਸ ਬਿਨਸਨਾ ਹੈ। ਫਿਰ **ਦੋਹਰਾ ਲਿਖ ਕੇ ਸਾਨੂੰ ਸਮਝਾਂਦੇ ਹਨ ਕਿ ਇਹ (ਜੋ ਉੱਤੇ ਕਿਹਾ ਹੈ) ਨਾ ਸਮਝਣ ਤੇ ਜਾਨਣ ਕਰਕੇ ਬਲ ਛੁਟਿਕ ਗਿਆ ਹੈ, ਬਲ ਛੁਟਕਣ ਨਾਲ ਬੰਧਨ ਪੈ ਗਏ ਹਨ। ਕੋਈ ਉਪਾਅ ਵੀ ਨਹੀਂ ਸੁੱਝਦਾ। ਇਕ ਉਪਾਅ ਹੈ ਕਿ ਗੱਜ (ਹਾਥੀ) ਵਾਂਗ ਉਸ ਨੂੰ ਪੁਕਾਰਿਆ ਜਾਏ ਤੇ ਉਹ ਤੰਦੂਏ ਦੇ ਪੰਜੇ ਤੋਂ ਸਾਨੂੰ ਛਡਾਏ।** 'ਗੱਜ ਜਿਉਂ ਹੋਹੁ ਸਹਾਇ' ਕਹਿਣ ਵਾਲੇ ਦੀ ਪੁਕਾਰ ਦੇ ਸੰਕੇਤ ਤੋਂ ਹੀ ਅਗਲੇ ਸਲੋਕ ਵਿਚ ਹੱਲਾਸ਼ੇਰੀ ਦਿੰਦੇ ਹਨ ਕਿ ਜਦ ਪੁਕਾਰ ਸੁਣੀ ਜਾਏਗੀ, ਬਾਂਹ ਉਹ ਪਕੜ ਲਏ ਤਾਂ ਬਲ ਆਪੇ ਹੀ ਆ ਜਾਂਦਾ ਹੈ। ਬੰਧਨ ਟੁੱਟ ਜਾਂਦੇ ਹਨ। ਉਪਾਅ ਵੀ ਸੁਝਣ ਲੱਗ ਪੈਂਦੇ ਹਨ। ਕਿਤਨਾ ਸੱਚ ਹੈ, ਜਦ ਬ੍ਰਾਹਮਣਾਂ ਪੁਕਾਰ ਕੀਤੀ, ਆਪ ਜੀ ਨੇ ਬਾਂਹ ਪਕੜੀ ਅਤੇ ਉਪਾਅ ਵੀ ਕੌਮ ਨੂੰ ਸੁੱਝਣ ਲੱਗ ਪਏ। ਤੰਦੂਆ ਜ਼ਾਲਮ ਨੱਸ ਹੀ ਗਿਆ।

ਇਹ ਦੋਵੇਂ **ਦੋਹਰਾ ਅਤੇ ਸਲੋਕ ਗੁਰੂ ਤੇਗ਼ ਬਹਾਦਰ ਜੀ ਦੇ ਹੀ ਹਨ।** ਇਹ ਕੋਈ ਗੁਰੂ ਗੋਬਿੰਦ ਸਿੰਘ ਜੀ ਨਾਲ ਕੀਤਾ ਸਵਾਲ ਜਵਾਬ ਨਹੀਂ। ਮੁੱਢਲਾ ਸਿਰਲੇਖ **'ਸਲੋਕ ਵਾਰਾਂ ਤੇ ਵਧੀਕ'** ਸਾਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਇਸ ਸਿਰਲੇਖ ਹੇਠਾਂ ਹੀ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ

ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਦਰਜ ਹਨ। ਇਨ੍ਹਾਂ ਪਿੱਛੋਂ **ਮੁੰਦਾਵਣੀ** ਮਹਲਾ ਪੰਜਵਾਂ ਅਤੇ ਸਲੋਕ ਮਹਲਾ ਪੰਜਵਾਂ ਹਨ। ਗੁਰੂ ਪਾਤਸ਼ਾਹ ਨੇ ਇਤਨੀ ਸੰਭਾਲ ਵਰਤੀ ਕਿ ਜੇ ਕਿਧਰੇ ਛੇ ਸ਼ਬਦਾਂ ਦਾ ਸਲੋਕ 'ਲਾਹੌਰ ਸਹਰ ਜਹਰ ਕਹਰ ਸਵਾ ਪਹਿਰ' ਪਿੱਛੋਂ ਛੇ ਹੀ ਸ਼ਬਦਾਂ ਦਾ ਸਲੋਕ 'ਲਾਹੌਰ ਸਹਰ ਅੰਮ੍ਰਿਤਸਰ ਸਿਫ਼ਤੀ ਦਾ ਘਰ', ਆਇਆ ਤਾਂ ਪਹਿਲਾਂ ਮਹਲਾ ੩ ਪਾਇਆ। ਪਹਿਲਾ ੨੭ ਨੰਬਰ ਦਾ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ ਅਗਲਾ ਸਲੋਕ ਨੰਬਰ ੨੮ ਗੁਰੂ ਅਮਰਦਾਸ ਜੀ ਦਾ ਹੈ। ਇਹ ਨਹੀਂ ਹੋ ਸਕਦਾ ਕਿ ਹੁਣ ਸਾਡੇ 'ਤੇ ਰਹਿਣ ਦਿੰਦੇ। ਜੇ ਸਲੋਕ ੫੪ਵਾਂ ਗੁਰੂ ਗੋਬਿੰਦ ਸਿੰਘ ਜੀ ਦਾ ਹੁੰਦਾ ਤਾਂ ਸੰਕੇਤ ਜ਼ਰੂਰ ਮਹਲਾ ੧੦ ਦਾ ਦਿੱਤਾ ਹੁੰਦਾ। ਇਹ ਕਹਿਣਾ ਕਿ ਕੁਝ ਬੀੜਾਂ 'ਤੇ ਮਹਲਾ ੧੦ ਲਿਖਿਆ ਹੈ, ਵਾਧੂ ਗੱਲ ਹੈ। ਪਿਛੋਂ ਸਾਖੀ ਘੜਨ ਵਾਲਿਆਂ ਨੇ ਬੀੜ ਦੀ ਗਵਾਹੀ ਵੀ ਨਾਲ ਮਿਲਾਉਣ ਦੀ ਕੋਸ਼ਿਸ਼ ਕੀਤੀ, ਪਰ ਉਹ ਨਾ ਚੱਲ ਸਕੀ।

ਫਿਰ ਅਸਾਂ ਸਾਰੇ ਸਲੋਕਾਂ ਅਤੇ ਉਨ੍ਹਾਂ ਦੀ ਬਾਣੀ ਵਿਚ ਦੇਖਿਆ ਹੈ ਕਿ ਕਿਧਰੇ ਨਿਰਾਸ਼ਾ ਦਾ ਇਕ ਸ਼ਬਦ ਨਹੀਂ, ਚੇਤਾਵਨੀਆਂ ਜ਼ਰੂਰ ਹਨ। ਇਕ ਪੰਦਨਾਮਾ ਹੈ ਤੇ ਆਪਣੇ ਬੇਟੇ ਗੁਰੂ ਗੋਬਿੰਦ ਸਿੰਘ ਰਾਹੀਂ ਪੰਥ ਨੂੰ ਸੰਕੇਤ ਦੇ ਕੇ ਬਲ ਪੈਦਾ ਕਰਨ ਦਾ ਢੰਗ ਸਿਖਾ ਰਹੇ ਹਨ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ਇਸੇ ਖ਼ਿਆਲ ਦੀ ਉਪਜ ਹੈ, ਸਤਿ ਸ੍ਰੀ ਅਕਾਲ ਇਸੇ ਦਾ ਅਰਥ ਭਾਵ ਹੈ। ਭਾਈ ਵੀਰ ਸਿੰਘ ਦਾ ਵਿਚਾਰ ਸੀ ਕਿ ਇਹ ਨੌਵੇਂ ਮਹਲੇ ਦੇ ਸਲੋਕ ਆਪਣੇ ਆਪ ਨਾਲ ਗੱਲਾਂ (ਸਾਲੋਲਿਕੀ) ਹਨ, ਪਰ ਬਹੁਤਾ ਇਹ ਹੀ ਜੱਚਦਾ ਹੈ ਕਿ ਇਹ ਪੰਦਨਾਮਾ ਹੈ ਜਿਸ 'ਤੇ ਪੰਥ ਨੇ ਟੁਰਨਾ ਹੈ।

ਆਖ਼ਰੀ ਸਲੋਕਾਂ ਵਿਚ ਚੜ੍ਹਦੀ ਕਲਾ ਦਾ ਜੈਕਾਰਾ ਗਜਾਂਦੇ ਹਨ ਕਿ ਜਾਂ ਵਾਹਿਗੁਰੂ ਦੀ ਹੋਂਦ ਦਾ **ਚਿੰਨ੍ਹ ਨਾਮ ਰਹੇਗਾ, ਜਾਂ ਉਸ ਨੂੰ ਜਪ ਪ੍ਰਗਟ ਕਰਨ ਵਾਲੇ ਸਾਧੂ ਅਤੇ ਜਾਂ ਸਾਧੂਆਂ ਦੀ ਰੱਛਿਆ ਰਹਿਤ ਕਰਨ ਵਾਲਾ ਗੁਰੂ ਗੋਬਿੰਦ (ਸਿੰਘ ਜੀ) ਤੇ ਉਸਦਾ ਖਾਲਸਾ**। ਗੁਰੂ ਹਰਿਗੋਬਿੰਦ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੇ ਜਨਮ 'ਤੇ ਫ਼ਰਮਾਇਆ ਸੀ ਕਿ ਇਹ ਬਾਲਕ 'ਦੀਨ ਰਛ ਸੰਕਟ ਹਰਨ' ਹੈ ਅਤੇ ਉਨ੍ਹਾਂ ਆਪਣੇ ਅੰਤਮ ਸਮੇਂ ਸ਼ਹਾਦਤ ਦੇ ਕੇ ਸੰਕਟ ਦੂਰ ਕਰਨ ਦਾ ਨੁਸਖਾ (ਮੰਤ) ਕੁਰਬਾਨੀ ਅਤੇ ਅੰਤਮ ਸਲੋਕ ਵਿਚ ਵਾਹਿਗੁਰੂ ਦੀ ਟੇਕ ਦੱਸਿਆ।

ਜਿਹ ਸਿਮਰਤ ਸੰਕਟ ਮਿਟੈ
ਦਰਸ ਤੁਹਾਰੋ ਹੋਇ ॥੫੦॥੧॥

ਪਿਛਲੇ '੧' ਦਾ ਭਾਵ ਵੀ ਇਹ ਹੀ ਹੈ ਕਿ ਸਲੋਕਾਂ ਵਿਚ ਇਕੋ ਵਿਚਾਰ ਦੀ ਵਿਆਖਿਆ ਹੈ।

ਇਕ ਵਿਚਾਰ ਹੋਰ ਇਹ ਵੀ ਦਿੱਤੀ ਜਾਂਦੀ ਹੈ ਕਿ ਜਿਵੇਂ ਗੁਰੂ ਅਮਰਦਾਸ ਜੀ ਨੇ ਅੰਤ ਸਮੇਂ ਜੋ 'ਪੰਦਨਾਮੇ' ਦੇ ਤੌਰ 'ਤੇ ਬਚਨ ਕੀਤੇ, ਉਸ ਨੂੰ ਸੁੰਦਰ ਜੀ, ਗੁਰੂ ਜੀ ਦੇ ਪੋਤਰੇ ਨੇ ਲਿਖ ਲਏ ਅਤੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਹੱਥੀਂ ਰਾਮਕਲੀ ਰਾਗ ਵਿਚ 'ਸੱਦ' ਹੇਠਾਂ ਦਰਜ ਕਰ ਦਿੱਤੇ। ਸੱਦ ਵਿਚ ਇਕ ਧੁਨੀ ਸੀ 'ਮੇਰੀ ਪੈਜ ਰਾਖਹੁ ਅਰਦਾਸ ਜੀਓ' ਅਤੇ ਮਾਇਆ ਰਹਿਤ ਨਾਮ ਬਖ਼ਸ਼ੋ ਜੋ ਮਿੱਤਰ ਵਾਂਗ ਮੇਰੇ ਨਾਲ ਚੱਲੇ

ਅਤੇ ਜਮਦੂਤ ਨੂੰ ਪਛਾੜ ਦੇਵੇ। 'ਅੰਤ ਚਲਦਿਆਂ ਹੋਇ ਬੇਲ, ਜਮਦੂਤ ਕਾਲ ਨਿਖੰਜਨੋ।' ਇਸੇ ਤਰ੍ਹਾਂ ਇਸ ਕਥਿਤ ਦੋਹਰੇ ਵਿਚ ਇਹ ਹੀ ਅਰਦਾਸ ਹੈ 'ਗਜਿ ਜਿਉ ਹੋਹੁ ਸਹਾਇ' ਤੇ 'ਟੇਕ ਏਕ ਰਘਨਾਥ' ਦੇਵੇ। ਫਿਰ ਜਿਵੇਂ ਰਾਮਕਲੀ ਸੱਦ ਦੀ ਦੂਜੀ ਪਉੜੀ ਵਿਚ ਜ਼ਿਕਰ ਹੈ ਕਿ 'ਸਤਿਗੁਰੂ ਕੀ ਬੇਨਤੀ ਪਾਈ, ਹਰਿ ਪ੍ਰਭ ਸੁਣੀ ਅਰਦਾਸ ਜੀਉ। ਹਰਿ ਧਾਰਿ ਕਿਰਪਾ ਸਤਿਗੁਰੂ ਮਿਲਾਇਆ ਧਨ ਧਨ ਕਹੈ ਸਾਬਾਸ ਜੀਉ।' ਇਸ ਤਰ੍ਹਾਂ ਕੀਤੀ ਅਰਦਾਸ, ਗਜਿ ਜਿਉ ਹੋਹੁ ਸਹਾਇ ਤੇ ਉੱਤਰ ਉਸ ਵੇਲੇ ਆਇਆ, 'ਬਲ ਨਹੀਂ ਜਾਵੇਗਾ, ਬੰਧਨ ਟੁੱਟ ਜਾਣਗੇ', ਵਾਹਿਗੁਰੂ ਦੀ ਹੋਂਦ ਦੇ ਪ੍ਰਕਾਸ਼ 'ਨਾਮ' ਨੂੰ ਕੋਈ ਮਿਟਾ ਨਹੀਂ ਸਕਦਾ। ਨਾਮ ਜਪਣ ਵਾਲੇ ਸਾਧੂਆਂ ਨੂੰ ਕੋਈ ਖ਼ਤਮ ਨਹੀਂ ਕਰ ਸਕਦਾ। ਹੁਣ 'ਸਾਧ ਸਮੂੰਹ ਪ੍ਰਸੰਨ ਫਿਰੇ ਜਗ' ਕਿਉਂਕਿ ਰੱਖਿਆ ਕਰਨ ਵਾਲਾ ਗੁਰੂ ਗੋਬਿੰਦ ਸਿੰਘ ਅਤੇ ਉਸ ਦਾ ਖ਼ਾਲਸਾ ਪੈਦਾ ਹੋ ਗਿਆ ਹੈ। ਜਿਵੇਂ ਗੁਰੂ ਅਮਰਦਾਸ ਜੀ ਦੇ ਅਕਾਲ ਚਲਾਣੇ ਵੇਲੇ, 'ਅਨੰਦ ਅਨਹਦ ਵਜਹਿ ਵਾਜੇ ਹਰਿ ਆਪ ਗਲਿ ਮੇਲਾਵੈ।' ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਲਿਖੇ ਅਨੁਸਾਰ:

**'ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।**
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।'**

**ਸੰਕਟ ਹਰਨ**—ਗੁਰੂ ਤੇਗ਼ ਬਹਾਦਰ ਜੀ ਦੀ ਸਾਰੀ ਬਾਣੀ ਪੜ੍ਹਿਆਂ ਇਹ ਸਪੱਸ਼ਟ ਹੁੰਦਾ ਹੈ ਕਿ ਮਨੁੱਖ ਜਾਤੀ ਤੇ ਖ਼ਾਸ ਕਰ ਹਿੰਦੁਸਤਾਨ ਹਰ ਪੱਖੋਂ ਸੰਕਟ ਵਿਚ ਪਿਆ ਸੀ। ਸਿਆਸੀ, ਭਾਈਚਾਰਕ, ਆਰਥਿਕ ਤੇ ਸਮਾਜਿਕ ਸੰਕਟ ਵਿਚ ਹਿੰਦੁਸਤਾਨ ਜਕੜਿਆ ਹੋਇਆ ਸੀ।

ਮਨੁੱਖ ਕਨਕ, ਕਾਮਨੀ ਦੇ ਰਸ ਉਰਝ ਗਿਆ। ਜੋਬਨ, ਧਨ ਅਤੇ ਪ੍ਰਭੁਤਾ ਦੇ ਮਦ ਵਿਚ ਪਾਗਲ ਹੀ ਹੋ ਗਿਆ ਸੀ। ਗੁਰੂ ਪਾਤਸ਼ਾਹ ਦੋ ਸਦੀਆਂ ਤੋਂ ਇਸੇ ਯਤਨ ਵਿਚ ਲੱਗੇ ਹੋਏ ਸਨ ਕਿ ਮਨੁੱਖ ਦਾ ਦੇਹ ਅਧਿਆਸ ਮੁੱਕੇ। ਸੁਣਨ ਤਾਂ ਲੱਗ ਪਿਆ ਸੀ ਪਰ ਕਰਨ ਵੇਲੇ ਆਲਸੀ ਹੋ ਬੈਠਦਾ ਸੀ। 'ਪਰਪੰਚ' ਦੇ ਸਹਾਰੇ ਇਹ ਟੁਰਨਾ ਲੋਚਦਾ ਸੀ। ਇਸ ਦੀ ਰੁਚੀ ਦੁਆਰੇ ਦੁਆਰੇ ਡੋਲਣ ਵਾਲੀ ਹੋ ਗਈ ਸੀ। ਗੁਰੂ ਤੇਗ਼ ਬਹਾਦਰ ਜੀ ਨੇ ਬਚਣ ਦਾ ਰਾਹ ਕੇਵਲ 'ਸਾਧ ਦੀ ਸ਼ਰਨ' ਦੱਸਿਆ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਲਿਖਿਆ ਸੀ 'ਥੰਮੇ ਕੋਇ ਨ ਸਾਧ ਬਿਨ' ਅਤੇ 'ਸਾਧ ਨ ਦਿਸੈ ਜਗ ਵਿਚ ਕੋਆ।' ਗੁਰੂ ਤੇਗ਼ ਬਹਾਦਰ ਜੀ ਨੇ ਕੁਰਬਾਨੀ ਦੇ ਕੇ ਥੰਮ੍ਹਿਆ ਅਤੇ ਸੰਕਟ ਤੋਂ ਬਚਾਇਆ। ਕਈ ਕੁਰਬਾਨੀ ਕਰਨ ਵਾਲੇ ਨਿੱਤਰੇ। ਸ਼ਹੀਦਾਂ ਦੀ ਕਤਾਰ ਲੱਗ ਗਈ।

ਆਤਮਕ ਸੰਕਟ ਇਹ ਸੀ ਕਿ ਮਨੁੱਖ ਦਿਸਦੇ ਪਦਾਰਥਾਂ ਨੂੰ ਅਮਰ ਕਰ ਜਾਣਦਾ ਸੀ। ਦੇਖ ਕੇ ਅਣਡਿੱਠੇ ਕਰਨ ਦੀ ਰੁਚੀ ਨਹੀਂ ਉਪਜੀ ਸੀ। ਫਿਰ ਇਸ ਤੋਂ ਮਾੜੀ ਗੱਲ ਇਹ ਕਿ ਉਹ ਸਮਝਣ ਲੱਗ ਪਿਆ ਸੀ ਕਿ ਇਨ੍ਹਾਂ ਪਦਾਰਥਾਂ ਵਿਚ ਸੰਤੁਸ਼ਟ ਕਰਨ ਦੀ ਸ਼ਕਤੀ ਹੈ ਅਤੇ ਜੀਵਨ ਦਾ ਨਿਸ਼ਾਨਾ ਉਸ ਨੂੰ ਪ੍ਰਾਪਤ ਕਰਨਾ ਹੀ ਬਣਾ ਬੈਠਾ ਸੀ। ਗੁਰੂ ਮਹਾਰਾਜ ਨੇ ਇਹ ਤਿੰਨੇ ਹੀ ਮਿੱਥ ਤੋੜੇ। ਉਨ੍ਹਾਂ ਸਮਝਾਇਆ ਕਿ ਇਨ੍ਹਾਂ ਪਦਾਰਥਾਂ, ਧਨ ਧਨਿਤਾ, ਧਰਤੀ (ਸੰਪੱਤੀ) ਵਿਚ ਸੁੱਖ ਦੇਣ ਦੀ ਸ਼ਕਤੀ ਨਹੀਂ। ਇਹ

ਚਲਾਇਮਾਨ ਹਨ। ਪਰਪੰਚ ਕਰ ਪ੍ਰਾਪਤ ਜ਼ਰੂਰ ਹੋ ਜਾਂਦੇ ਹਨ, ਪਰ ਨਾਲ ਹੀ ਪੀੜਾ ਤੇ ਚਿੰਤਾ ਪੈਦਾ ਕਰਦੇ ਹਨ। ਸਭ ਸੁਖ ਦਾਤਾ ਰਾਮ ਹੈ। ਭੁਗਤ ਮੁਕਤ ਕਾ ਕਾਰਨ ਸੁਆਮੀ ਹੈ। ਕੇਵਲ ਮੂਰਖ ਹੀ ਇਹ ਗੱਲ ਨਹੀਂ ਸਮਝਦਾ। ਗਿਆਨੀ ਨੂੰ ਸੋਝੀ ਆ ਜਾਂਦੀ ਹੈ।

**ਆਰਥਿਕ ਸੰਕਟ ਤਾਂ ਆਇਆ ਹੈ, ਕਿਉਂਕਿ ਇਸ ਮਨੁੱਖ ਨੇ ਪਸ਼ੂ ਵਾਂਗ ਉਦਰ ਕਰਨਾ ਆਰੰਭ ਕਰ ਦਿੱਤਾ ਹੈ। ਹਰ ਵੇਲੇ 'ਆਪਨੋ ਉਦਰ ਭਰੇ' ਦੀ ਸੋਚਣੀ ਨੇ ਇਸ ਸੰਕਟ ਨੂੰ ਪੱਕਾ ਕੀਤਾ ਹੈ।** ਗੁਰਮਤਿ ਦੀ ਸੋਝੀ ਨਹੀਂ। ਹਥਹੁ ਦੇ ਕੇ ਭਲਾ ਮਨਾਉਣ ਦੀ ਜਾਚ ਭੁੱਲ ਗਈ ਹੈ। 'ਸਹਜੇ ਆਵੈ ਸਹਜੇ ਜਾਵੈ' ਦੀ ਰੁਚੀ ਹੀ ਇਹ ਸੰਕਟ ਦੂਰ ਕਰ ਸਕਦੀ ਹੈ।

ਸਿਆਸਤ ਸੰਕਟ ਤਾਂ ਹੈ ਜੇ ਇਹ ਧਰਤੀ ਦਾ ਸਰਦਾਰ 'ਸੇਵ ਕਰਤ ਜਨ ਜਨ ਕੀ' ਦੀ ਭਾਵਨਾ ਰੱਖਣ ਲੱਗ ਪਿਆ ਹੈ। ਸਿਆਸੀ ਜ਼ੁਲਮਾਂ ਤੋਂ ਡਰ ਗਿਆ ਹੈ। ਇਸ ਦਾ ਵਿਸ਼ਵਾਸ ਹੀ ਉੱਠ ਗਿਆ ਹੈ ਕਿ ਉਸ ਨੂੰ ਗਜਿ ਵਾਂਗ ਵਾਹਿਗੁਰੂ ਬਚਾ ਸਕਦਾ ਹੈ, ਧ੍ਰੂ ਵਾਂਗ ਸਹਾਇਤਾ ਕਰ ਸਕਦਾ ਹੈ। ਪ੍ਰਹਿਲਾਦ ਵਾਂਗ ਥੰਮ੍ਹ ਪਾੜ ਹਰਨਾਕਸ਼ ਨੂੰ ਮਾਰ ਸਕਦਾ ਹੈ। ਸਿਆਸੀ ਸੰਕਟ ਦੂਰ ਕਰਨ ਦਾ ਉਪਾਅ ਇਕੋ ਹੈ ਕਿ ਨਾ ਕੋਈ ਡਰੇ ਅਤੇ ਨਾ ਕੋਈ ਡਰਾਏ। ਡਰਾਉਣ ਵਾਲਾ ਜਾਬਰ ਹੈ ਅਤੇ ਡਰਨ ਵਾਲਾ ਕਾਇਰ। ਇਹ **ਕਾਇਰ ਅਤੇ ਜਾਬਰ ਲੋਕ ਹੀ ਸਿਆਸੀ ਸੰਕਟ ਪੈਦਾ ਕਰਦੇ ਹਨ।**

ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਗੁਰੂ ਤੇਗ ਬਹਾਦਰ ਜੀ ਦੀ **ਬਾਣੀ ਵੈਰਾਗ-ਮਈ ਹੈ, ਤਿਆਗ-ਮਈ ਨਹੀਂ।** ਗੁਰੂ ਪਾਤਸ਼ਾਹ ਕੇਵਲ ਉਨ੍ਹਾਂ ਪਦਾਰਥਾਂ ਦੇ ਰਸ ਦੀ ਮਸਤੀ ਨੂੰ ਛੱਡਣ ਲਈ ਕਹਿੰਦੇ ਹਨ ਜਿਨ੍ਹਾਂ ਦੀ ਕੋਈ ਸਦੀਵੀ ਕੀਮਤ ਨਹੀਂ। ਇਨ੍ਹਾਂ ਪਦਾਰਥਾਂ ਦੀ ਖ਼ਾਤਰ ਕੁਕਰਮ, ਪਰਪੰਚ ਤੇ ਠੱਗੀ ਕਰਨ ਤੋਂ ਰੋਕਦੇ ਹਨ। ਇਨ੍ਹਾਂ ਪਦਾਰਥਾਂ ਅਤੇ ਜੀਵਨ ਦਾ ਕੋਈ ਭਰੋਸਾ ਨਹੀਂ। ਇਸ ਵੈਰਾਗ ਤੋਂ ਹੀ ਅਨੁਰਾਗ ਉਪਜਾਉਣਾ ਹੈ। ਇਹ ਵੈਰਾਗ ਇਸ ਲਈ ਜ਼ਰੂਰੀ ਹੈ ਕਿਉਂਕਿ ਇਹ ਵਸਤੂਆਂ ਰਹਿਣੀਆਂ ਨਹੀਂ ਅਤੇ ਜਿਸ ਨੇ ਵੈਰਾਗ ਕੀਤਾ, ਫ਼ਿਕਰ ਕੀਤਾ, ਉਸ ਵਿਚ ਪਿਆਰ ਦਾ ਬੀਜ ਪੈ ਗਿਆ ਅਤੇ ਉਹ ਗੁਰੂ ਚਰਨਾਂ ਨਾਲ ਪ੍ਰੀਤ ਕਰਨ ਲਈ ਗੁਰੂ ਸ਼ਰਨ ਭਾਲੇਗਾ। **ਮਾਰੂ ਰਾਗ ਦੇ ਇਕ ਸ਼ਬਦ** ਵਿਚ ਗੁਰੂ ਜੀ ਇਸ ਵੈਰਾਗ ਤੋਂ ਅਨੁਰਾਗ ਕਿਵੇਂ ਪੈਦਾ ਕਰਨਾ ਹੈ, ਦਾ ਵੱਲ ਦੱਸਦੇ ਹਨ:

**ਜਮ ਕੋ ਡੰਡੁ ਪਰਿਓ ਸਿਰ ਊਪਰਿ**
**ਤਬ ਸੋਵਤ ਤੈ ਜਾਗਿਓ ॥**
**ਕਹਾ ਹੋਤ ਅਬ ਕੈ ਪਛੁਤਾਏ**
**ਛੂਟਤ ਨਾਹਿਨ ਭਾਗਿਓ ॥੧॥**
**ਇਹ ਚਿੰਤਾ ਉਪਜੀ ਘਟ ਮੈ**
**ਜਬ ਗੁਰ ਚਰਨਨ ਅਨੁਰਾਗਿਓ ॥**

ਸਫਲੁ ਜਨਮ ਨਾਨਕ ਤਬ ਹੂਆ
ਜੋ ਪ੍ਰਭ ਜਸ ਮੈ ਪਾਗਿਓ ॥੨॥੩॥

(ਪੰਨਾ ੧੦੦੮)

ਇਨ੍ਹਾਂ ਪਦਾਰਥਾਂ ਤੋਂ ਉਪਰਾਮ ਕਰਾ ਕੇ ਨਸਾਇਆ ਨਹੀਂ, ਗੁਰੂ ਚਰਨੀਂ ਚਿੱਤ ਲਾਇਆ ਹੈ। ਇਹ ਵੈਰਾਗ ਉਪਜਾਉਣ ਤੇ ਫਿਰ ਗੁਰੂ ਚਰਨੀਂ ਪਿਆਰ ਲਗਾਉਣ ਦਾ ਰਾਹ ਵੀ ਉਨ੍ਹਾਂ ਇਕ ਹੀ ਦੱਸਿਆ ਹੈ ਕਿ ਨਾਮ ਨੂੰ ਜਪਿਆ ਜਾਏ :

'ਕਲ ਮੈਂ ਏਕੁ ਨਾਮੁ ਕ੍ਰਿਪਾਨਿਧਿ
ਜਾਹਿ ਜਪੈ ਗਤਿ ਪਾਵੈ।
ਅਉਰ ਧਰਮ ਤਾਕੇ ਸਮਿ ਨਾਹਿਨਿ...।'

(ਸੋਰਠਿ ਮਹਲਾ ੯)

ਪ੍ਰੋਫ਼ੈਸਰ ਪੂਰਨ ਸਿੰਘ ਨੇ ਕਿਹਾ ਸੀ ਕਿ ਉਨ੍ਹਾਂ ਦੀ ਬਾਣੀ ਵਿਚ ਮਿੱਠੀ ਕਸਕ, ਮਧੁਰ ਰਾਗ ਅਤੇ ਮਗ ਦਰਸਾਉਣ ਵਾਲੀ ਸ਼ਕਤੀ ਹੈ।[1] ਨੌਵੇਂ ਮਹਲ ਦੀ ਬਾਣੀ ਮਨੁੱਖ ਵਿਚ ਉਤਸ਼ਾਹ ਭਰ, ਮਨ ਨੂੰ ਤਗੜਿਆਂ ਕਰ ਹਿਰਦਾ ਹਿਲਾ ਦੇਂਦੀ ਹੈ। ਭਾਈ ਨੰਦ ਲਾਲ ਜੀ ਨੇ ਠੀਕ ਕਿਹਾ ਸੀ ਕਿ ਗੁਰੂ ਦੀ ਬਾਣੀ ਗਿਆਨ ਤੇ ਨੂਰ ਤੋਂ ਵੀ ਉਚੇਰੀ ਹੈ। ਸੋ ਇਹ ਹੀ ਕਹਿਣਾ ਬਣਦਾ ਹੈ ਕਿ ਨੌਵੇਂ ਪਾਤਸ਼ਾਹ ਦੀ ਬਾਣੀ ਉਤਸ਼ਾਹ ਭਰਪੂਰ, ਸੰਕਟ ਹਰਨ ਤੇ ਜੀਵਨ ਜੋਤ ਜਗਾ ਕੇ ਰਾਹ ਦਰਸਾਉਣ ਵਾਲੀ ਅਦੁੱਤੀ ਦਾਤ ਹੈ। ਸਲੋਕ ਪੰਥ ਲਈ ਇਕ ਪੰਦਨਾਮਾ ਨਿਆਈਂ ਹਨ ਕਿ ਜਨਮ ਅਕਾਰਥ ਨਹੀਂ ਗਵਾਉਣਾ, ਸਕਾਰਥ ਕਰਨਾ ਹੈ ਅਤੇ ਸਕਾਰਥਾ ਤਾਂ ਗਿਣਿਆ ਜਾਵੇਗਾ ਕਿ ਜੇ ਐਸੀ ਸ਼ਕਤੀ ਆ ਜਾਵੇ ਕਿ ਨਾ ਫਿਰ ਕਿਸੇ ਤੋਂ ਡਰੇ ਤੇ ਨਾ ਕਿਸੇ ਨੂੰ ਡਰਾਏ। ਗੁਰੂ ਮੰਤਰ ਇਹ ਹੀ ਹੈ ਕਿ ਨਾਮ ਤੋਂ ਉੱਚੀ ਕੋਈ ਵਸਤੂ ਨਹੀਂ। ਸਾਧ ਤੋਂ ਚੰਗੇਰਾ ਕੋਈ ਸਾਥ ਨਹੀਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਦੱਸੀ ਮਰਯਾਦਾ 'ਤੇ ਟੁਰਣ ਤੋਂ ਇਲਾਵਾ ਕੋਈ ਰਾਹ ਨਹੀਂ :

ਨਾਮੁ ਰਹਿਓ, ਸਾਧੂ ਰਹਿਓ, ਰਹਿਓ ਗੁਰ ਗੋਬਿੰਦ।
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ।੫੬।



1. Sweet Sorrow, sublime music and deep purpose.

# ੧੪ ਸ਼ਖ਼ਸੀਅਤ ਅਤੇ ਪ੍ਰਭਾ

ਉਚੇਰੀ ਸਚਾਈ ਦੀ ਸਹੀ ਨੀਂਹ

ਭਾਈ ਨੰਦ ਲਾਲ ਜੀ ਨੂੰ ਇਕ ਪ੍ਰਕਾਰ ਦਾ ਅਸੀਂ ਸਮਕਾਲੀ ਹੀ ਕਹਿ ਸਕਦੇ ਹਾਂ, ਕਿਉਂਕਿ ਉਨ੍ਹਾਂ ਨੇ ਸਭ ਗੁਰੂ-ਜੋਤਾਂ ਦਾ ਦੀਦਾਰ ਗੁਰੂ ਗੋਬਿੰਦ ਸਿੰਘ ਜੀ ਵਿਚ ਕੀਤਾ। ਉਹ ਲਿਖਦੇ ਹਨ ਕਿ 'ਗੁਰੂ ਨਾਨਕ ਦੀ ਨੌਵੀਂ ਪਾਤਸ਼ਾਹੀ **ਨਵੇਂ ਵਿਧਾਨ** ਵਾਲੀ ਅਤੇ ਸੱਚ ਦੇ ਪਾਲਣਹਾਰਾਂ ਦੀ ਸਰਦਾਰ ਹੈ। ਲੋਕ ਪ੍ਰਲੋਕ ਦੀ ਸੁਲਤਾਨ ਹੈ ਅਤੇ ਆਤਮ-ਵਿਸ਼ਵਾਸ ਦਾ ਸਿਖਰ ਹੈ। **ਬਾਵਜੂਦ ਰੱਬੀ ਸ਼ਕਤੀਆਂ ਦੇ ਮਾਲਕ ਹੋਣ ਦੇ, ਗੁਰੂ ਤੇਗ਼ ਬਹਾਦਰ ਰੱਬ ਦੀ ਆਗਿਆ ਅਤੇ ਮਰਜ਼ੀ ਅੱਗੇ ਸੀਸ ਝੁਕਾਉਣ ਵਾਲੀ ਅਤੇ ਰੱਬੀ ਜਲਾਲ ਅਤੇ ਵਡਿਆਈ ਦਾ ਗੁਪਤ ਸਾਜ਼ ਹੈ।** ਪਵਿੱਤਰਤਾ ਵਾਲੇ ਹੁਕਮ ਦੇ ਬੰਦਿਆਂ ਦੀ ਅਜ਼ਮਾਇਸ਼ ਕਰਨ ਵਾਲੀ ਅਤੇ ਨਿਰਪੱਖ ਵਿਧੀ-ਬੱਧ ਸ਼ਰਧਾਲੂਆਂ ਨੂੰ ਸੁਰਜੀਤ ਕਰਨ ਵਾਲੀ ਹੈ। **ਰੱਬੀ** ਮਾਰਗ ਦੇ ਪਾਂਧੀ ਉਸ ਤੋਂ ਹੀ ਰੌਸ਼ਨੀ ਲੈ ਟੁਰਦੇ ਹਨ। ਉਨ੍ਹਾਂ ਦੀ ਜ਼ਾਤ ਸੱਚ 'ਤੇ ਨਿਰਭਰ ਹੈ ਅਤੇ ਵਾਹਿਗੁਰੂ ਨੂੰ ਸਦਾ ਅੰਗ-ਸੰਗ ਰੱਖਦੀ ਹੈ। ਉਹ ਵਿਸ਼ੇਸ਼ ਕਰ ਕੇ ਪ੍ਰੇਮ-ਪਾਂਧੀਆਂ ਦਾ ਮੁੱਕਟ ਅਤੇ ਵਾਹਿਗੁਰੂ ਦੇ ਪਿਆਰਿਆਂ ਦਾ ਤਾਜ ਹਨ।'

ਤੇਗ਼ ਬਹਾਦਰ ਨਾਂ ਦੇ ਫ਼ਾਰਸੀ ਹਿੱਜੇ (ਤੇਗ਼ ਬਹਾਦਰ) ਲੈ ਕੇ ਭਾਈ ਸਾਹਿਬ ਨੇ ਗੁਰੂ ਤੇਗ਼ ਬਹਾਦਰ ਜੀ ਦੀ ਵਡਿਆਈ ਇਸ ਤਰ੍ਹਾਂ ਦਰਸਾਈ ਹੈ:

ਉਨ੍ਹਾਂ ਦੇ ਨਾਮ ਦੀਆਂ ਬਰਕਤਾਂ ਨਾਲ ਸੰਬੰਧਤ **'ਤੇ' ਹੁਕਮ ਅਤੇ ਰਜ਼ਾ** ਵਿਚ ਰਹਿਣ ਦੀ ਵਡਿਆਈ ਦੱਸਦੀ ਹੈ। ਉਨ੍ਹਾਂ ਦੀ ਫ਼ਾਰਸੀ ਦੀ 'ਯੇ' ਵੱਡੇ **ਪੂਰਨ ਵਿਸ਼ਵਾਸ** ਦੀ ਸੂਚਕ ਹੈ ਅਤੇ ਉਨ੍ਹਾਂ ਦੀਂ ਮੁਬਾਰਕ ਫ਼ਾਰਸੀ 'ਗ਼ੈਨ' ਉਸ ਦੀ ਮਿਹਰ ਭਰੀ ਜ਼ਾਤ ਨੂੰ ਸਿਰ ਤੋਂ ਪੈਰਾਂ ਤਕ **ਹਲੀਮੀ ਦਾ ਰੂਪ** ਦਰਸਾਉਂਦਾ ਹੈ। ਉਨ੍ਹਾਂ ਦੇ ਨਾਮ ਦੀ 'ਬੇ' ਸਮੇਤ 'ਹੇ' ਦੇ ਵਿੱਦਿਆ ਸਿੱਖਿਆ ਦੀ ਮਹਿਫ਼ਲ ਦਾ ਸ਼ਿੰਗਾਰ ਹੈ। ਸੱਚ ਦਾ ਸੰਪਾਦਿਤ ਕੀਤਾ ਅਲਫ਼ **ਸਿਦਕ ਅਤੇ ਸੱਚ** ਦੀ ਸਜਾਵਟ ਹੈ ਅਤੇ ਉਸ ਦੇ ਅਨੰਦ ਰੂਪ ਦੀ 'ਦਾਲ' ਉਨ੍ਹਾਂ ਦੇ **ਨਿਆਂਕਾਰੀ ਹੋਣ ਦਾ ਵਾਜਾ** ਹੈ। ਅੰਤਮ 'ਰੇ' ਰੱਬੀ ਰਾਹਾਂ ਦੇ ਭੇਤਾਂ ਨੂੰ ਸਮਝਣ ਵਾਲੀ ਅਤੇ **ਉਚੇਰੀ ਸਚਾਈ ਦੀ ਸਹੀ ਨੀਂਹ** ਹੈ। ਗੱਲ ਕੀ, ਗੁਰੂ ਤੇਗ਼ ਬਹਾਦਰ ਸਿਰ

ਤੋਂ ਪੈਰਾਂ ਤਕ ਉਚਾਈਆਂ ਅਤੇ ਵਡਿਆਈਆਂ ਦੇ ਭੰਡਾਰ ਹਨ,[1] ਅਤੇ ਰੱਬ ਦੀ ਸ਼ਾਨ ਸ਼ੌਕਤ ਦੀ ਮਹਿਫ਼ਲ ਦੀ ਰੌਣਕ ਵਧਾਉਣ ਵਾਲੇ ਹਨ। **ਸੱਚ ਦੀਆਂ ਕਿਰਨਾਂ ਉਨ੍ਹਾਂ ਦੇ ਪਾਵਨ ਵਜੂਦ ਕਾਰਨ ਹੀ ਰੌਸ਼ਨ ਹਨ।**[2] ਰੱਬ ਨੇ ਸਾਰੇ ਚੋਣਵੇਂ ਪੈਗ਼ੰਬਰਾਂ ਵਿਚੋਂ ਉਨ੍ਹਾਂ ਨੂੰ ਚੁਣਿਆ ਤਾਂਕਿ ਲੋਕਾਂ ਨੂੰ ਭਾਣਾ ਮੰਨਣ ਤੇ ਸੱਚ 'ਤੇ ਦ੍ਰਿੜ੍ਹ ਰਹਿਣ ਦੀ ਜਾਚ ਆ ਜਾਏ। ਉਨ੍ਹਾਂ ਭਾਣਾ ਮੰਨ ਕੇ ਦਿਖਾਇਆ। ਉਨ੍ਹਾਂ ਦਾ ਰੁਤਬਾ ਸਾਰਿਆਂ ਨੂੰ ਪਰਵਾਨ, ਵੱਡਿਆਂ ਵਿਚ ਵੱਡਾ ਹੈ। ਸਾਰੇ ਹੀ ਗੁਰੂ ਤੇਗ਼ ਬਹਾਦਰ ਜੀ ਕੋਲੋਂ ਰਹਿਮਤਾਂ ਮੰਗਦੇ ਹਨ, ਉਨ੍ਹਾਂ ਦੀ ਬਾਣੀ ਗਿਆਨ ਤੇ ਨੂਰ ਤੋਂ ਉਚੇਰੀ ਹੈ।[3]

ਇਹ ਠੀਕ ਹੈ ਕਿ ਇਸ ਤੋਂ ਉਚੇਰੀ ਸਚਾਈ (ਹਾਇਰ ਟਰੁੱਥ), ਜਿਸ ਨੂੰ ਸਮੇਂ ਦਾ ਪ੍ਰਸਿੱਧ ਇਤਿਹਾਸਕਾਰ ਟਾਇਨਬੀ ਲੱਭਦਾ ਹੈ, ਕਿਹੜੀ ਹੋ ਸਕਦੀ ਹੈ ਕਿ ਪਰ ਲਈ, ਦੂਜੇ ਲਈ ਜਿਨ੍ਹਾਂ ਅਕੀਦਿਆਂ 'ਤੇ ਯਕੀਨ ਤਕ ਨਾ ਹੋਵੇ, ਕੁਰਬਾਨ ਹੋ ਜਾਣਾ ਤਾਂਕਿ ਕਿਸੇ ਦਾ ਜਬਰੀ ਹੱਕ ਨਾ ਖੋਹਿਆ ਜਾਏ। ਜਿਥੋਂ ਸੰਸਾਰ ਭਰ ਨੇ ਲੋਕਤੰਤਰ (ਡੈਮੋਕਰੇਸੀ) 'ਤੇ ਟੁਰਨ ਦੀ ਜਾਚ ਸਿੱਖੀ, ਉਸ ਹਾਊਸ ਆਫ਼ ਕਾਮਨਜ਼, ਇੰਗਲੈਂਡ ਦੇ ਮੁੱਖ ਦੁਆਰ 'ਤੇ ਇਹ ਲਿਖਿਆ ਹੈ ਕਿ 'ਮੈਂ ਤੁਹਾਡੇ ਮੱਤ ਨਾਲ ਸਹਿਮਤ ਨਹੀਂ, ਪਰ ਜਾਨ ਵਾਰ ਕੇ ਵੀ ਤੁਹਾਨੂੰ ਆਪਣਾ ਮੱਤ ਕਹਿਣ ਦੀ ਖੁੱਲ੍ਹ ਲੈ ਦਿਆਂਗਾ।' ਗੁਰੂ ਤੇਗ਼ ਬਹਾਦਰ ਜੀ ਨੇ ੧੬੭੫ ਈ: ਦੀ ੧੧ ਨਵੰਬਰ ਨੂੰ ਇਹ ਕਰ ਦਿਖਾਇਆ। ਕੈਨੇਡੀ ਨੇ ਇਕ ਵਾਰ ਕਿਹਾ ਸੀ, ਕਿ ਜੋ ਉਸ ਵੇਲੇ ਨਹੀਂ ਬੋਲਦੇ ਜਿਸ ਸਮੇਂ ਬੋਲਣਾ ਜ਼ਰੂਰੀ ਹੈ, ਉਹ ਬੋਲਣ ਦਾ ਹੱਕ ਹੀ ਮੂਲੋਂ ਗਵਾ ਬੈਠਦੇ ਹਨ। ਗੁਰੂ ਤੇਗ਼ ਬਹਾਦਰ ਜੀ ਦਾ ਸਾਰਾ ਜੀਵਨ ਤੇ ਸ਼ਹਾਦਤ ਇਸ ਪੱਖੋਂ ਵੀ ਦੇਖਣ ਦੀ ਲੋੜ ਹੈ। ਉਹ ਜੰਞੂ ਪਹਿਨਦੇ ਨਹੀਂ ਸਨ, ਤਿਲਕ ਲਗਾਂਦੇ ਨਹੀਂ ਸਨ, ਸਗੋਂ ਗਵਾਹੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਸੁਣ ਕੇ ਹਰਦੁਆਰ ਵਿਖੇ ਹੀ ਕਿੰਨਿਆਂ ਨੇ ਜੰਞੂ ਉਤਾਰ ਦਿੱਤੇ। ਹੋਰ ਤਾਂ ਹੋਰ ਗੁਰੂ ਹਰਿ ਕ੍ਰਿਸ਼ਨ ਜੀ ਨੇ ਜਦ ਹੰਕਾਰੀ ਪੰਡਿਤ ਲਾਲ ਚੰਦ ਦਾ ਅਭਿਮਾਨ ਪੰਜੋਖਰੇ ਵਿਖੇ ਭਾਈ ਛੱਜੂ ਸਿਰ ਛੜੀ ਰੱਖ, ਗੀਤਾ ਦੇ ਅਰਥ ਕਰਵਾ ਕੇ ਤੋੜਿਆ ਤਾਂ 'ਸੁਣ ਦਿਜ ਨੇ ਗੁਰ ਸੂਤ ਉਤਾਰਾ' ਦੀ ਗਵਾਹੀ ਹੈ। ਉਸੇ ਜੰਞੂ ਦੀ ਰੱਖਿਆ ਲਈ ਸ਼ਹਾਦਤ ਦੇ ਦੇਣੀ **'ਉਚੇਰੀ ਸਚਾਈ' ਦੀ ਨੀਂਹ ਰੱਖਣੀ ਸੀ।** ਧਰਮਾਂ ਦੇ ਇਤਿਹਾਸ ਵਿਚ ਨਵਾਂ ਵਿਧਾਨ ਲਾਗੂ ਕਰਨਾ ਸੀ। ਸੱਚ ਦੀਆਂ ਕਿਰਨਾਂ ਸਚਮੁਚ ਉਨ੍ਹਾਂ ਦੇ ਪਵਿੱਤਰ ਵਜੂਦ ਸਦਕਾ ਹੀ ਰੌਸ਼ਨ ਹੋਈਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਜਦ 'ਵਾਰ ਸ੍ਰੀ ਭਗੌਤੀ ਜੀ ਕੀ' ਦੀ ਪਹਿਲੀ ਪਉੜੀ ਲਿਖੀ ਤਾਂ ਉਸ ਵਿਚ ਵੀ ਇਹ ਹੀ ਸੰਕੇਤ ਦਿੱਤਾ ਕਿ ਗੁਰੂ ਤੇਗ਼ ਬਹਾਦਰ ਜੀ ਦੇ ਰਾਹ ਇਕ ਟਕ ਟੁਰਿਆਂ ਹੀ ਨਉ ਨਿਧਾਂ ਪ੍ਰਾਪਤ ਹੋ ਸਕਦੀਆਂ ਹਨ। ਹੋਰ ਕੋਈ ਰਾਹ ਸੁਖੀ ਹੋਣ ਦਾ ਨਹੀਂ। **'ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ।'** ਉਨ੍ਹਾਂ

---

1. ਸਰਾਪਾ ਅਫ਼ਜ਼ਾਲ (ਗੰਜਨਾਮਾ)
2. ਅਨਵਾਰਿ ਹੱਕ ਅਜ਼ ਵਜੂਦਿ ਪਾਕਿਸ਼ ਰੌਸ਼ਨ।
3. ਬਰ ਸਰਿ ਅਨਵਾਰਿ ਇਲਮਿ ਹੱਕ ਕਾਲਿ ਓ।

ਦਾ ਸਾਰਾ ਜੀਵਨ ਹੀ ਦੇਣ, ਵੰਡਣ ਤੇ ਕੁਰਬਾਨੀ ਦਾ ਸੀ ਅਤੇ ਇਹ ਹੀ ਰਾਹ ਹੈ, ਕੌਮ ਨੂੰ ਤਗੜਿਆਂ ਤੇ ਨੌ ਨਿਧਾਂ ਨਾਲ ਭਰਪੂਰ ਕਰਨ ਦਾ। ਗੁਰੂ ਤੇਗ ਬਹਾਦਰ ਜੀ ਸਦਾ ਕਿਹਾ ਕਰਦੇ ਸਨ ਕਿ 'ਹਮਰਾ ਬਰਤਨ ਇਹੈ ਸੁਭਾਉ। ਸਹਿਜੈ ਆਵਉ ਸਹਿਜੇ ਜਾਉ।' ਮਾਇਆ ਜੋੜਨ ਲਈ ਨਹੀਂ, ਵਰਤਣ ਲਈ ਹੈ। ਜੇ ਪਾਸ ਹੋਵੇ ਤਾਂ ਗਰੀਬਾਂ, ਲੋੜਵੰਦਾਂ ਅਤੇ ਨਿਰਧਨਾਂ 'ਤੇ ਖ਼ਰਚ ਕਰਨੀ ਚਾਹੀਦੀ ਹੈ। ਇਕ ਵਾਰੀ ਇਕ ਗ੍ਰਿਹਸਤੀ ਨੇ ਜਦ ਮਾਇਆ ਭੇਟ ਕੀਤੀ ਤਾਂ ਕਹਿਣ ਲੱਗੇ ਕਿ ਇਸ ਦੀ ਤੈਨੂੰ ਬਹੁਤੀ ਲੋੜ ਹੈ ਅਤੇ ਉਸੇ ਨੂੰ ਵਾਪਸ ਦੇ ਦਿੱਤੀ।

'ਰਾਮਕਲੀ ਵਾਰ ਪਾਤਸ਼ਾਹੀ ਦਸਵੀਂ ਕੀ' ਕ੍ਰਿਤ ਭਾਈ ਗੁਰਦਾਸ ਜੀ (ਦੂਜੇ) ਨੇ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਗੀਤ ਹੈ ਕਿ ਕੋਈ ਉਨ੍ਹਾਂ ਨੂੰ ਪੁਕਾਰੇ, ਉਸ ਦਾ ਕਾਰਜ ਸੰਵਾਰਨ ਲਈ ਉਹ ਟੁਰ ਪੈਂਦੇ ਹਨ। ਉਨ੍ਹਾਂ ਦੇ ਹੀ ਰੂਪ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਸੀਸ ਦੇ ਕੇ ਜਾਂਦੇ ਜਗਤ ਨੂੰ ਰੱਖ ਲਿਆ। ਕਰਾਮਾਤ ਨਾ ਦੱਸੀ। ਮੁਗ਼ਲਾਂ ਦਾ ਭੜ ਤੋੜਿਆ। ਇਸ ਕੁਰਬਾਨੀ ਦਾ ਸਦਕਾ ਮੁਗ਼ਲਾਂ ਨੂੰ ਐਸੀ ਸੱਟ ਵੱਜੀ ਕਿ ਉਨ੍ਹਾਂ ਦਾ ਖੁਰਾ-ਖੋਜ ਹੀ ਮੁੱਕ ਗਿਆ:




"ਗੁਰੂ ਤੇਗ਼ ਬਹਾਦਰ ਸਾਂਗ ਰਚਾਇਅੰ।
ਜਿਹ ਆਪਨ ਸੀਸ ਦੇ ਜਗ ਠਹਰਾਯੰ।
ਇਸ ਬਿਧਿ ਮੁਗਲਨ ਕੋ ਭਰਮਾਇਓ।
ਤਬ ਸਤਿਗੁਰ ਆਪਣਾ ਬਲ ਨ ਜਨਾਇਓ।
ਇਹ ਮੁਗਲਨ ਕੋ ਦੇਖ ਲਗਾਨਾ।
ਹੋਇ ਖ਼ਰਾਬ ਖਪਿ ਗਏ ਨਿਦਾਨਾ" ॥੨੩॥

ਸ਼ਖ਼ਸੀਅਤ—ਗਿਆਨੀ ਗਿਆਨ ਸਿੰਘ ਜੀ ਨੇ ਗੁਰੂ ਜੀ ਦੀ ਸ਼ਬਦੀ ਮੂਰਤ ਖਿੱਚਦੇ ਲਿਖਿਆ ਹੈ:

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਅਤਿ ਸੁੰਦਰ,
ਗੌਰਵਰਨ, ਮੋਟੇ ਨਕਸ਼, ਆਹੂ ਨੇਤ੍ਰ ਰਤਨ ਸੇ,
ਚੌੜੀ ਛਾਤੀ, ਉਚੇ ਕੰਧੇ, ਭੁਜਾਂ ਪ੍ਰਲੰਬ,
ਸਿੱਧੀ ਚੁਗਿਰਦ ਦਾਹੜੀ, ਗੋਲ ਚਿਹਰਾ,
ਮੱਥਾ ਉੱਚਾ, ਬਹੁਤ ਧੀਰਜੀ, ਸੰਤੋਖੀ,
ਜਤੀ, ਸਤੀ, ਦੂਰ-ਅੰਦੇਸ਼ੀ, ਸੱਚੇ ਧਰਮ-ਵੈਰਾਗ ਦੀ ਮੂਰਤਿ,
ਬ੍ਰਹਮ ਗਿਆਨ ਦੀ ਸੂਰਤ,
ਸਿਧੇ ਸਾਦੇ ਸੁਭਾਅ, ਭੋਲੇ ਭਾਲੇ ਸਤ ਪੁਰਖ।

ਉਨ੍ਹਾਂ ਦੇ ਚਿਹਰੇ ਦੀ ਕਿਤਨੀ ਪ੍ਰਭਾ ਹੋਵੇਗੀ, ਉਸ ਦਾ ਅੰਦਾਜ਼ਾ ਇਥੋਂ ਹੀ ਲਗਾਇਆ ਜਾ ਸਕਦਾ ਹੈ ਕਿ ਜਦ ਬੁਲਾਕੀ ਦਾਸ ਦੀ ਮਾਂ ਇਕ ਬਹੁਤ ਵੱਡਾ ਕਲਾਕਾਰ ਗੁਰੂ ਤੇਗ਼ ਬਹਾਦਰ ਜੀ ਦੀ ਤਸਵੀਰ ਬਣਾਉਣ ਲਈ ਲਿਆਈ ਤਾਂ ਬਾਕੀ ਦੇ ਅੰਗ ਬਸਤ੍ਰ ਤਾਂ ਉਸ ਬਣਾ ਲਏ ਪਰ 'ਮੁੱਖ ਕਮਲ ਪ੍ਰਭਾ ਦੇਖ ਨਾ ਸਕਾ।' ਉਸ ਦੀ ਦੀਨ

ਦਸ਼ਾ ਦੇਖ ਕੇ ਹੀ ਮਹਾਰਾਜ ਨੇ ਆਪ ਕਲਮ ਹੱਥ ਲੀਨੀ ਅਤੇ 'ਨਿਜ ਹਾਥਿ ਸੁਆਰ ਸੰਪੂਰਨ ਕੀਨੀ।' ਧੀਰਜੀ ਇਤਨੇ ਕਿ ਗੋਲੀ ਮੱਥੇ 'ਤੇ ਲੱਗਣ ਉਪਰੰਤ ਵੀ 'ਭਲੇ ਧੀਰ ਮਲ, ਭਲੇ ਧੀਰ ਮਲ, ਭਲੇ' ਹੀ ਕਹਿੰਦੇ ਰਹੇ। ਨਿਰਲੇਪ ਇਤਨੇ ਕਿ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਹੋਣ 'ਤੇ ਬਾਹਰੋਂ ਹੀ ਸਰੋਵਰ ਵਿਚ ਇਸ਼ਨਾਨ ਕਰ ਕੇ ਚਲੇ ਗਏ। ਗੁਰੂ ਤੇਗ਼ ਬਹਾਦਰ ਜੀ ਦੇ ਸ਼ਾਂਤ ਚਿਤ ਸੁਭਾਅ ਬਾਰੇ ਸਿੰਘ ਸਾਗਰ ਵਿਚ ਲਿਖਿਆ ਹੈ ਕਿ ਸਦਾ ਦੀਨਨ ਦੀ ਰੱਛਿਆ ਕਰਨ ਲਈ ਤੱਤਪਰ ਰਹਿੰਦੇ ਸਨ। ਗ਼ਰੀਬ ਉਨ੍ਹਾਂ ਦੇ ਦਰਸ਼ਨ ਕਰ ਸੁੱਖ ਆਉਂਦਾ ਦੇਖਦੇ ਸਨ। ਸ਼ਾਂਤ ਸੁਭਾਅ ਇਤਨਾ ਕਿ ਕਦੇ ਕੌੜਾ ਤੱਤਾ ਸ਼ਬਦ ਵੀ ਮੁੱਖੋਂ ਨਾ ਕੱਢਿਆ। ਨਾਮ ਵਿਚ ਹੀ ਟਿਕੇ ਰਹਿੰਦੇ ਤੇ ਰਾਜ ਵਿਚ ਜੋਗ ਦਾ ਨਮੂਨਾ ਸਨ:

**"ਆਦ ਸਦਾ ਬ੍ਰਤਏ ਜਿਨ ਕੇ ਪਿਖ**
**ਦੀਨਨ ਪੈ ਕਰਨੀ ਸੁਖ ਛਾਇਆ।**
**ਸੀਤ ਸੁਭਾਵ ਸਦਾ ਜਿਨ ਕੋ,**
**ਕਬਹੁ ਨਹਿ ਤਾਮਸ ਵਾਕ ਅਲਾਇਆ।**
**ਨਾਮ ਅਧਾਰ ਰਹੇ ਦਿਨ ਰੈਨ ਸਦਾ**
**ਜਿਨ ਰਾਜ ਮੈ ਜੋਗ ਕਮਾਇਆ।"**

ਦਰਦਵੰਦ ਇਤਨੇ ਕਿ ਚਾਰ ਸਾਲ ਦੇ ਸਨ ਕਿ ਆਪਣੇ ਵੱਡੇ ਭਰਾ ਬਾਬਾ ਗੁਰਦਿੱਤਾ ਜੀ ਦੀ ਬਾਰਾਤ ਜਾਂਦਿਆਂ ਜਦ ਇਕ ਹਾਣ ਦੇ ਬੱਚੇ ਨੂੰ ਨੰਗਾ ਦੇਖਿਆ ਤਾਂ ਸਭ ਬਸਤਰ ਉਤਾਰ, ਕੰਙਨ ਲਾਹ, ਕੈਂਠਾ ਉਸ ਦੇ ਗਲ ਪਾ ਦੌੜਦੇ ਨੰਗੇ ਮਾਂ ਕੋਲ ਆ ਗਏ। ਜੇ ਚਾਰ ਸਾਲ ਦੇ ਸਨ ਤਾਂ ਇਕ ਦਾ ਨੰਗੇਜ ਨਾ ਦੇਖ ਸਕੇ ਅਤੇ ਜਦ ਹਿੰਦੁਸਤਾਨ ਨੂੰ ਨੰਗਿਆਂ ਕੀਤਾ ਜਾਣ ਲੱਗਾ ਤਾਂ ਆਪ ਜੀ ਨੇ ਸਰੀਰ ਰੂਪੀ ਚਾਦਰ ਪਾ ਕੇ ਇਸ ਨੂੰ ਨੰਗੇ ਹੋਣ ਤੋਂ ਬਚਾ ਲਿਆ। ਸੈਨਾਪਤੀ ਨੇ ਇਸੇ ਪ੍ਰਸੰਗ ਵਿਚ ਲਿਖਿਆ ਸੀ:

**ਪ੍ਰਗਟ ਭਏ ਗੁਰ ਤੇਗ਼ ਬਹਾਦਰ,**
**ਸਗਲ ਸ੍ਰਿਸ਼ਟਿ ਪੈ ਢਾਪੀ ਚਾਦਰ।**

ਦਰਦਵੰਦ ਦੀ ਹੋਰ ਉਦਾਹਰਣ ਉਨ੍ਹਾਂ ਦਾ ਇਹ ਹੁਕਮਨਾਮਾ ਹੈ ਜੋ ਉਨ੍ਹਾਂ ਘੋੜੇ ਸ੍ਰੀ ਧਰ ਦੇ ਢਿੱਲੇ ਹੋਣ 'ਤੇ ਬਨਾਰਸ ਦੀ ਸੰਗਤ ਦੇ ਨਾਂ ਲਿਖਿਆ। ਘੋੜੇ ਤਕ ਦੀ ਤਕਲੀਫ਼ ਵੀ ਨਾ ਸਹਾਰੀ ਗਈ। ਦੂਰ-ਅੰਦੇਸ਼ੀ ਇਤਨੇ ਕਿ ਸ੍ਰੀ ਅਨੰਦਪੁਰ ਸਾਹਿਬ ਦੀ ਉਸਾਰੀ ਵੇਲੇ ਹੀ ਕਹਿ ਦਿੱਤਾ ਕਿ ਐਸਾ ਅਸਥਾਨ ਬਣਾਉਣਾ ਹੈ ਜੋ ਅਜਿੱਤ ਹੋਵੇ। ਅਨੰਦਪੁਰ ਦਾ ਸਮੁੱਚਾ ਨਕਸ਼ਾ ਆਪ ਜੀ ਨੇ ਬਣਾਇਆ ਸੀ। ਹਿੰਦੁਸਤਾਨ ਦੇ ਦੌਰੇ 'ਤੇ ਹੀ ਆਪ ਨੇ ਦੇਖ ਲਿਆ ਕਿ 'ਬਿਨ ਸਿਰ ਦੀਏ ਜਗਤ ਦੁਖ ਪਾਈ।' ਸੰਤੋਖੀ ਇਤਨੇ ਕਿ ਜਦ ਮੱਖਣ ਸ਼ਾਹ ਧੀਰ ਮਲ ਘਰੋਂ ਗੁਰੂ ਘਰ ਦਾ ਹੀ ਲੁੱਟਿਆ ਮਾਲ ਵਾਪਸ ਲਿਆਏ ਤਾਂ ਆਪ ਜੀ ਨੇ 'ਸਭ ਦੇਵਹੁ ਤਿਸ ਢਿਗ ਪਹੁਚਾਯੋ' ਦਾ ਹੁਕਮ ਦੇ ਦਿੱਤਾ। ਜਦ ਜ਼ਰਾ ਜੱਕੋ ਤੱਕੋ ਕਰਦੇ ਦੇਖਿਆ ਤਾਂ ਫਿਰ ਬਚਨ ਕੀਤਾ 'ਦਰਬ ਕੇ ਕਾਰਨੇ, ਕੁਛ ਗੁਰ ਮਹਾਰਾਜ ਨੇ, ਨਹੀਂ ਬੈਠ ਇਹ ਦੁਕਾਨ ਪਾਈ' ਮਸੰਦਾਂ ਪ੍ਰਤੀ ਵੀ ਇਹ ਹੀ ਫ਼ਰਮਾਇਆ

ਸੀ ਕਿ ਇਨ੍ਹਾਂ ਨੂੰ ਸਜ਼ਾ ਦੇਣ ਦੀ ਕੀ ਲੋੜ ਹੈ, ਇਨ੍ਹਾਂ ਨੂੰ ਤਾਂ ਪਹਿਲਾਂ ਹੀ ਲੋਭ ਨੇ ਮਾਰਿਆ ਹੋਇਆ ਹੈ। 'ਧਰੇ ਲੋਭ ਇਹ ਮਰੇ ਅਗਾਰੀ।' ਬਖ਼ਤ ਮਲ ਨੇ ਖ਼ਾਲਸਾਨਾਮਾ ਵਿਚ ਲਿਖਿਆ ਹੈ ਕਿ ਉਹ ਬਹੁਤ ਹੀ ਸੰਤੋਖੀ ਸਨ। ਜੋ ਵੀ ਸਿੱਖ ਸੇਵਕ ਉਨ੍ਹਾਂ ਨੂੰ ਭੇਟ ਕਰਦੇ ਉਹ ਉਸ ਵੇਲੇ ਵੰਡ ਦਿੰਦੇ, ਆਪਣੇ ਪਾਸ ਰਤਾ ਵੀ ਨਾਂਹ ਰੱਖਦੇ ਸਨ।

ਗੁਲਗਸ਼ਤਿ ਪੰਜਾਬ ਦੇ ਲਿਖਾਰੀ ਰਾਜਾ ਰਾਮ ਤੋਤਾ ਨੇ ਨੌਵੀਂ ਪਾਤਸ਼ਾਹੀ ਗੁਰੂ ਤੇਗ਼ ਬਹਾਦਰ ਜੀ ਦੀ ਉਪਮਾ ਕਰਦੇ ਲਿਖਿਆ ਹੈ ਕਿ ਉਹ ਰੱਬ-ਪ੍ਰਾਪਤੀ ਦੇ ਰਾਹ, ਤਰੀਕਤ ਦੇ ਅੰਧੇਰੇ ਵਿਚ ਰੌਸ਼ਨੀ ਬਿਖੇਰਨ ਵਾਲੇ ਮਿਸ਼ਾਲਚੀ (ਸ਼ੁਅਲਾ ਦਾਰ-ਇ-ਸ਼ਬਸਤਾਨ ਤਰੀਕਤ) ਹਨ।

ਸੱਚ ਦੀ ਜਰਨੈਲੀ ਸੜਕ ਦੇ ਮੁਸਾਫ਼ਰ ਹਨ, ਹੋਰ ਕਿਸੇ ਪਾਸੇ ਝਾਕਦੇ ਹੀ ਨਹੀਂ। (ਜਾਦਇ ਪੈਮਾਈ ਸ਼ਾਹ ਰਾਹ ਹਕੀਕਤ)।

ਗੁਪਤ ਤੇ ਪ੍ਰਗਟ ਤੋਸ਼ਾ-ਖ਼ਾਨਿਆਂ ਦੇ ਕੁੰਜੀ ਬਰਦਾਰ ਹਨ (ਗੰਜੂਰ-ਇ-ਗੰਜੀਨਾ-ਇ ਕਸ਼ਫ ਉ ਸ਼ਹਵਦ)।

ਆਤਮਕ ਉਚਾਈਆਂ ਨੂੰ ਉਨ੍ਹਾਂ ਹੀ ਛੋਹਿਆ ਹੈ ਤੇ ਜਿਹਨਾਂ ਹੋਰਨਾਂ ਨੇ ਛੋਹਿਆ, ਉਹ ਹੀ ਜਾਣਦੇ ਹਨ, ਗ੍ਰਿਹਾਂ ਦੀ ਚਾਲ ਦੇ ਜਾਣੂੰ ਹਨ। ਉਨ੍ਹਾਂ 'ਤੇ ਕੋਈ ਗ੍ਰਹਿ ਪ੍ਰਭਾਵ ਨਹੀਂ ਪਾ ਸਕਦਾ। ਸਭ ਤੋਂ ਵੱਡੀ ਗੱਲ **ਗੁਰੂ ਤੇਗ਼ ਬਹਾਦਰ ਹੰਕਾਰ ਦੀਆਂ ਜੜ੍ਹਾਂ ਨੂੰ ਜੁੱਗ ਜੁੱਗ ਕੱਟਣ ਵਾਲੀ ਰੇਤੀ ਹੈ** (ਦਿਲਖਰਾਸ ਸੋਹਾਨਿ ਅਸਾਸਿ ਤਫ਼ਾਖ਼ਰ)।

ਇਥੋਂ ਤਕ ਕਿ ਔਰੰਗਜ਼ੇਬ ਨੇ ਵੀ ਆਪ ਜੀ ਨੂੰ ਸੰਬੋਧਨ ਕਰਦੇ ਹੋਏ: ਅਲਾਹ ਦੇ ਫ਼ਕੀਰਾਂ ਦੇ ਸਰਬਰਾਹ,[1] ਰੱਬ ਦੇ ਵਲੀਆਂ ਦੇ ਸਿਰਤਾਜ, ਰੱਬ ਦੇ ਢੂੰਡਾਊਆਂ ਦੇ ਆਗੂ ਤੇ ਅਲਾਹ ਦੇ ਜਾਣਨ ਵਾਲਿਆਂ ਦੇ ਮੁਖੀ ਕਿਹਾ ਸੀ।

ਆਪ ਜੀ ਜਿਥੇ ਮਹਾਨ ਗੁਰੂ ਸਨ, ਉਥੇ ਇਕ ਆਗਿਆਕਾਰ ਪੁੱਤਰ ਵੀ ਸਨ।

**ਆਗਿਆਕਾਰ ਪੁੱਤਰ**

ਗੁਰੂ ਹਰਿਗੋਬਿੰਦ ਜੀ ਦੀ ਆਗਿਆ ਵਿਚ ਸਦਾ ਰਹਿੰਦੇ। ਹਮੇਸ਼ਾ ਦਰਬਾਰ ਵਿਚ ਵੀ ਉਥੇ ਹੀ ਬੈਠਦੇ ਜਿਥੇ ਪਿਤਾ ਦੀ ਨਜ਼ਰ ਸਾਹਮਣੇ ਰਹੇ ਤਾਂਕਿ ਉਨ੍ਹਾਂ ਦਾ ਇਸ਼ਾਰਾ ਹੁੰਦੇ ਸਾਰ ਹੁਕਮ ਬਜਾ ਲਿਆਇਆ ਜਾਵੇ। ਜੇ ਪਿਤਾ ਜੀ ਨੇ ਤਲਵਾਰ ਉਠਾ ਆਗਿਆ ਜੰਗ ਜੂਝਣ ਲਈ ਕੀਤੀ ਤਾਂ ਐਸੀ ਤਲਵਾਰ ਚਲਾਈ ਕਿ ਤੇਗ਼ ਦਾ ਬਹਾਦਰ ਹੋਣਾ ਸਿੱਧ ਕਰ ਦਿੱਤਾ। ਜੇ ਉਨ੍ਹਾਂ ਹੁਕਮ ਕੀਤਾ ਕਿ 'ਬਾਬਾ ਬਕਾਲਾ' ਚਲੇ ਜਾਓ ਤਾਂ ਕੋਈ ਕਿੰਤੂ ਨਹੀਂ, ਕੋਈ ਗਿਲਾ ਨਹੀਂ। ਗੁਰੂ ਹਰਿ ਰਾਇ ਜੀ ਨੂੰ ਮੱਥਾ ਟੇਕ ਕੇ ਬਾਬਾ ਬਕਾਲਾ ਚਲੇ ਗਏ। ਕਿਸੇ ਵੇਲੇ ਵੀ ਕੋਈ ਪੁੱਤਰਾਂ ਵਾਲਾ ਦਾਅਵਾ ਨਾ ਕੀਤਾ।

---

1. ਬਾਦਸ਼ਾਹ ਬਰ ਜ਼ਬਾਨ ਆਵਰਦ ਕਿ ਜ਼ਾਤਿ ਗਰਾਮੀ ਸਰ ਆਮਦ ਫ਼ਕਾਰਾਨ।
(ਸੋਹਣ ਲਾਲ ਸੂਰੀ, ਦਫਤ੍ਰ ਅਵਲ, ਸਫ਼ਾ ੪੯)

ਸੁਹਿਰਦ ਪਤੀ—ਆਪ ਜੀ ਨੇ ਇਕ ਵਾਰੀ ਫ਼ਰਮਾਇਆ ਸੀ ਕਿ:

'ਸਭਿ ਆਸ਼ਰਮ ਤੇ ਗ੍ਰਹਿਸਤ ਉਦਾਰਾ।
ਜੋ ਗ੍ਰਹਿਸਤ ਤੇ ਉਤਰਹਿ ਪੂਰਾ।
ਅੰਤ ਕਾਲ ਪ੍ਰਾਪਤ ਪਦ ਰੂਰਾ।'

ਆਪ ਜੀ ਗੁਜਰੀ ਜੀ ਦਾ ਸਦਾ ਧਿਆਨ ਰੱਖਦੇ। ਉਨ੍ਹਾਂ ਦੇ ਸੁੱਖ ਸੰਭਾਲ ਲਈ ਕਦੀ ਢਿੱਲ ਨਾ ਕਰਦੇ। 'ਰਾਹ ਮੁਕਾਮ ਅਤੇ ਢਾਕਾ ਤੋਂ ਲਿਖੇ ਹੁਕਮਨਾਮੇ' ਇਸ ਗੱਲ ਦੀ ਗਵਾਹੀ ਭਰਦੇ ਹਨ। ਇਕ ਹੁਕਮਨਾਮੇ ਵਿਚ ਉਨ੍ਹਾਂ ਪਟਨਾ ਦੀ ਸੰਗਤ ਨੂੰ ਲਿਖਿਆ ਸੀ:

ਕੋਈ ਅਵਲ ਹਵੇਲੀ ਹੋਵੈ
ਬਡੀ ਹੋਵੈ
ਤਿਸ ਮੋ ਕਬੀਲੇ ਹਮਾਰੇ ਰਖਣੇ।

ਪੇੜ੍ਹੀ ਬਾਈ ਦਾ ਨਾਂ ਉਚੇਚਾ ਲਿਖਿਆ ਸੀ ਤਾਂ ਕਿ ਉਹ ਪਾਸ ਰਹੇ।

**ਪਿਆਰਾ ਪਿਤਾ**

ਆਪ ਜੀ ਨੇ ਜਿਵੇਂ ਬੇਟੇ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਤੋਂ ਲੈ ਕੇ 'ਧਰਮ ਕਰਮ' ਆਉਣ ਤਕ ਦੇਖ-ਰੇਖ ਰੱਖੀ, ਉਹ ਸਭ ਮਾਪਿਆਂ ਲਈ ਇਕ ਚੁਣੌਤੀ ਹੈ। ਪਹਿਲਾਂ ਗੁਰੂ ਬੇਟੇ ਦੇ ਜਨਮ ਵੇਲੇ ਵਧਾਈ ਲੈਣੀ ਅਤੇ ਖ਼ੁਸ਼ੀ ਕਰਨੀ, ਫਿਰ ਉਨ੍ਹਾਂ ਦਾ ਖ਼ਿਆਲ ਰੱਖਣ ਲਈ ਅਤੇ ਖ਼ਾਸ ਕਰ ਜਦ ਗੁਰੂ ਗੋਬਿੰਦ (ਸਿੰਘ) ਰਿੜ੍ਹਨ ਲੱਗੇ ਤਾਂ ਖੁੱਲ੍ਹੇ ਵਿਹੜੇ ਵਿਚ ਖੂਹ ਹੋਣਾ ਸੁਣ ਕੇ ਇਥੋਂ ਤਕ ਲਿਖਿਆ ਕਿ ਖੂਹ ਬੰਦ ਕਰਵਾਇ ਦੇਣਾ, ਕਿਧਰੇ ਬੱਚਾ ਬੀਚ ਨ ਜਾਇ ਪਵੈ। ਫਿਰ ਦੂਜੇ ਪਾਸੇ ਪਟਨਾ ਵਾਲਿਆਂ ਗੁਰੂ ਗੋਬਿੰਦ ਸਿੰਘ ਜੀ ਦੇ ਚੋਜ ਦੇਖ ਜ਼ਰਾ ਕੁ ਚਿੰਤਾ ਪ੍ਰਗਟ ਕੀਤੀ ਤਾਂ ਆਪ ਜੀ ਨੇ ਲਿਖਿਆ: 'ਜੋ ਗੋਬਿੰਦ ਕੀਆ ਭਲਾ ਕੀਆ।' ਬਾਲਕ ਦੀ ਪੜ੍ਹਾਈ, ਸਿਖਲਾਈ ਅਤੇ ਹੋਰ ਵਿੱਦਿਆ ਲਈ ਦੂਰੋਂ-ਦੂਰੋਂ ਵਿਦਵਾਨ ਬੁਲਾ ਕੇ ਭਾਂਤ-ਭਾਂਤ ਦੀ ਸਿੱਖਿਆ ਦਿੱਤੀ। ਬਚਿੱਤਰ ਨਾਟਕ ਵਿਚ ਲਿਖੇ ਕਲਗੀਧਰ ਦੇ ਆਪਣੇ ਸ਼ਬਦ ਪ੍ਰਗਟ ਕਰਦੇ ਹਨ ਕਿ ਉਹ ਕੈਸੇ ਪਿਆਰੇ ਅਤੇ ਮਹਾਨ ਪਿਤਾ ਸਨ:

'ਮਦ੍ਰ ਦੇਸ ਹਮ ਕੋ ਲੇ ਆਏ।
ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨॥
ਕੀਨੀ ਅਨਿਕ ਭਾਂਤ ਤਨ ਰਛਾ।
ਦੀਨੀ ਭਾਂਤਿ ਭਾਂਤਿ ਕੀ ਸਿਛਾ।'

**ਸੱਖਾ-ਮਿੱਤਰ**

ਆਪ ਜੀ ਇਕ ਐਸੇ ਮਿੱਤਰ ਸਨ, ਜਿਨ੍ਹਾਂ ਮਿੱਤਰ ਬਣਾਉਣ ਤੇ ਰੱਖਣ ਦੀ ਜਾਚ ਸਿਖਾਈ। ਮਿੱਤਰ ਬਣਾਉਣ ਤੇ ਰੱਖਣ ਦਾ ਇਕ ਹੀ ਵੱਲ ਉਨ੍ਹਾਂ ਦੱਸਿਆ: 'ਬਾਂਹਿ ਜਿਨ੍ਹਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ।' ਸੈਫ਼ ਖ਼ਾਨ ਉਨ੍ਹਾਂ ਦਾ ਮਿੱਤਰ ਸੀ ਅਤੇ ਜਿਥੇ ਵੀ ਗਏ ਮਿੱਤਰ ਦੀ ਯਾਦ ਨਾਲ ਰੱਖੀ। ਜਿਥੇ ਵੀ ਚੰਗੀ, ਸੋਹਣੀ ਜਾਂ ਦਿਲ ਲੁਭਾਉਂਦੀ ਵਸਤੂ ਦੇਖੀ, ਮਿੱਤਰ ਲਈ ਖ਼ਰੀਦ ਉਸ ਨੂੰ ਪਹੁੰਚਾਈ। ਸੈਫ਼ ਖ਼ਾਨ ਨੇ ਮਿੱਤਰਾਨਾ

ਤੋੜ ਨਿਭਾਇਆ। ਔਰੰਗਜ਼ੇਬੀ ਅਤਾਬ ਤੋਂ ਨਾ ਡਰਦਿਆਂ ਵੀ ਚਾਰ ਮਹੀਨੇ ਆਪਣੇ ਪਾਸ ਰੱਖਿਆ। ਫਿਰ ਸੈਫ਼ ਖ਼ਾਨ ਨੇ ਮਿੱਤਰ ਦੀ ਸ਼ਹਾਦਤ ਪਿੱਛੋਂ ੪੦ ਦਿਨ ਮਾਤਮੀ ਲਿਬਾਸ ਪਾਈ ਰੱਖਿਆ।

ਰਤਾ ਟਾਕਰਾ ਕਰੋ ਸੱਚੇ ਪਾਤਸ਼ਾਹ ਦਾ ਝੂਠੇ ਦੁਨਿਆਵੀ ਬਾਦਸ਼ਾਹ ਔਰੰਗਜ਼ੇਬ ਨਾਲ, ਜੋ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰ ਤਸੀਹੇ ਦੇ ਕੇ ਮਾਰਦਾ ਹੈ। ਜੋ ਆਪਣੇ ਭਰਾਵਾਂ—ਦਾਰਾ, ਸ਼ੁਜਾਹ ਤੇ ਮੁਰਾਦ ਨੂੰ ਮਾਰ ਮੁਕਾਂਦਾ ਹੈ। ਜੋ ਆਪਣੀ ਸਕੀ ਭੈਣ ਰੌਸ਼ਨ ਆਰਾ ਨੂੰ ਹਲਕਾ-ਹਲਕਾ ਜ਼ਹਿਰ ਦੇ ਪਾਰ ਪਹੁੰਚਾਂਦਾ ਹੈ। ਜੋ ਆਪਣੀ ਬੇਟੀ ਜ਼ੇਬ-ਉਨ-ਨਿਸਾ ਨੂੰ ਜ਼ਹਿਰ ਦੇ ਮਾਰਦਾ ਹੈ। ਜੋ ਸਦਾ ਸਾਥ ਨਿਭਾਉਣ ਵਾਲੇ ਮਿਰਜ਼ਾ ਜੈ ਸਿੰਘ ਤਕ ਨੂੰ ਜ਼ਹਿਰ ਦੀ ਪੁੜੀ ਭੇਜਦਾ ਹੈ।

ਭਾਵੇਂ ਭਾਈ ਦਇਆਲਾ ਜੀ ਉਨ੍ਹਾਂ ਦੇ ਅਨਿਨ ਸਿੱਖ ਸਨ, ਪਰ ਇਕ ਪ੍ਰਕਾਰ ਦੇ ਉਹ ਮਿੱਤਰ-ਸਾਥੀ ਸਨ। ਇਤਨਾ ਵਿਸ਼ਵਾਸ ਭਾਈ ਦਇਆਲਾ ਜੀ 'ਤੇ ਗੁਰੂ ਜੀ ਕਰਦੇ ਸਨ ਕਿ ਹੁਕਮਨਾਮਿਆਂ ਵਿਚ ਲਿਖਿਆ ਕਿ ਭਾਈ ਦਇਆਲਾ ਜੀ ਦਾ ਕਿਹਾ 'ਗੁਰੂ ਦਾ ਬਚਨ' ਜਾਣਨਾ। ਉਨ੍ਹਾਂ ਨੂੰ ਦਿੱਤੀ ਕਾਰ ਭੇਟ ਗੁਰੂ ਨੂੰ ਪੁੱਜੀ ਜਾਣੋ। ਉਨ੍ਹਾਂ ਨੂੰ 'ਭਾਈ' ਕਰ ਕੇ ਲਿਖਦੇ ਸਨ।

ਇਕ ਸਿੱਖ ਭਾਈ ਬਠੇ ਨੂੰ ਆਪਣਾ ਬੇਟਾ ਤਕ ਕਿਹਾ ਹੈ। ਹੁਕਮਨਾਮੇ ਵਿਚ ਬਨਾਰਸ ਦੀ ਸੰਗਤ ਦੇ ਨਾਂ ਲਿਖਿਆ, "ਜੋ ਸਿੱਖ ਭਾਈ ਬਠੇ ਨਾਲ ਦਰਸ਼ਨਿ ਆਵਗੁ, ਸੋ ਨਿਹਾਲ ਹੋਗ। ਗੁਰੂ ਉਸ ਦਾ ਸਭਿ ਕੰਮ ਰਾਸ ਕਰੇਗਾ।"

ਕਿਤਨਾ ਪਿਆਰ ਸਿੱਖਾਂ ਨਾਲ ਕਰਦੇ ਹੋਣਗੇ, ਉਸ ਦੀ ਉਦਾਹਰਣ ਇਕ ਹੋਰ ਹੁਕਮਨਾਮਾ ਹੈ, ਜਿਸ ਵਿਚ ਉਨ੍ਹਾਂ ਲਿਖਿਆ:

> **'ਹਮ ਤੁਮਾਰਾ ਬੈਠੇ ਰਾਹੁ ਦੇਖਦੇ ਹਾਂ।**
> **ਬਹੁਤ ਸ਼ਿਤਾਬ ਆਵਣਾ।**
> **ਗੁਰੂ ਸੰਗਤ ਕੀ ਬਾਹੁੜੀ ਕਰੇਗਾ।'**

ਸਿੱਖਾਂ ਨਾਲ ਵੀ ਇਤਨਾ ਪਿਆਰ ਕਰਦੇ ਸਨ ਕਿ ਹਰ ਉੱਘੇ ਸਿੱਖ ਨੂੰ ਹੁਕਮਨਾਮੇ ਵਿਚ ਯਾਦ ਕਰਦੇ ਸਨ। ਕਿਤਨੇ ਹੀ ਸਿੱਖਾਂ ਦੇ ਨਾਂ ਉਨ੍ਹਾਂ ਆਪਣੇ ਹੱਥੀਂ ਹੁਕਮਨਾਮਿਆਂ ਵਿਚ ਲਿਖੇ। ਸਿੱਖਾਂ ਵੀ ਉਨ੍ਹਾਂ ਨਾਲ ਪਿਆਰ ਦੀ ਹੱਦ ਕਰ ਦਿੱਤੀ। ਭਾਈ ਮਤੀ ਦਾਸ ਜੀ, ਭਾਈ ਦਇਆਲਾ ਜੀ, ਭਾਈ ਸਤੀ ਦਾਸ ਜੀ ਦਾ ਉਨ੍ਹਾਂ ਤੋਂ ਪਹਿਲਾਂ ਸ਼ਹੀਦ ਹੋਣਾ ਇਕ ਪ੍ਰਕਾਰ ਦਾ ਸਿੱਖ ਦਾ ਗੁਰੂ ਤੋਂ ਸਦਕੇ ਹੋਣਾ ਹੀ ਹੈ। ਪਿੱਛੋਂ ਭਾਈ ਜੈਤਾ ਜੀ ਨੇ ਜਾਨ 'ਤੇ ਖੇਡ ਕੇ, ਭਾਈ ਨਾਨੂ ਜੀ, ਭਾਈ ਲੱਖੀ ਸ਼ਾਹ ਜੀ, ਭਾਈ ਨਗਾਹੀਆ ਜੀ ਤੇ ਹੋਰ ਅਨੇਕਾਂ ਨੇ ਸਿੱਖੀ ਪਿਆਰ ਦ੍ਰਿੜਾਇਆ। **ਉਸ ਨਾ-ਮਾਲੂਮ ਸਿੱਖ ਨੇ ਤਾਂ ਹੱਦ ਹੀ ਕਰ ਦਿੱਤੀ ਜਿਸ ਦੋ ਇੱਟਾਂ ਔਰੰਗਜ਼ੇਬ ਨੂੰ ਕੱਢ ਮਾਰੀਆਂ।**

### ਗੁਰੂ ਪਾਤਸ਼ਾਹ

ਆਪ ਜੀ ਉਸੇ ਚਿਰਾਗ਼ ਦੀ ਰੌਸ਼ਨੀ ਸਨ, ਜਿਸ ਨੂੰ ਗੁਰੂ ਨਾਨਕ ਜੀ ਆਪਣੀ ਜੋਤ ਬਖ਼ਸ਼ ਗਏ ਸਨ। ਸਿੰਘ ਸਾਗਰ ਨੇ ਲਿਖਿਆ ਹੈ ਕਿ ਛੇ ਲੱਛਣਾਂ ਤੋਂ ਗੁਰੂ ਪਹਿਚਾਨਿਆ ਜਾਂਦਾ ਹੈ ਅਤੇ ਛੇ ਹੀ ਗੁਰੂ ਤੇਗ਼ ਬਹਾਦਰ ਵਿਚ ਸਨ। ਗਿਆਨ ਦਾ ਭੰਡਾਰ ਸਨ,

ਮੱਤ ਉੱਚ-ਕੋਟੀ ਦੀ ਸੀ, ਈਸ਼ਵਰ ਦਾ ਹੱਥ ਸਦਾ ਸਿਰ 'ਤੇ, ਮੁਕਤਿ-ਵੈਰਾਗ ਦੀ ਮੂਰਤ ਸਨ, ਸਭ ਹੀ ਉਨ੍ਹਾਂ ਦੇ ਉਪਾਸ਼ਕ ਸਨ ਅਤੇ ਘਟ-ਘਟ ਕੀ ਜਾਨਣਹਾਰ ਸਨ। ਪੂਰਨ ਬ੍ਰਹਮ ਸਨ। 'ਗਿਆਨਸੀ ਮਤਿ, ਈਸਰ ਤਾਜ, ਸੁ ਪੂਰਨ ਮੋਖ ਵੈਰਾਗ ਮਹਾਨੇ। ਦੇਵ ਅਦੇਵ ਚਰਾਚਰ ਲੌ ਸਭ ਕੈ ਘਟ ਅੰਤ੍ਰ ਕੀ ਗੁਰ ਜਾਨੈ।'

ਆਪ ਜੀ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਪਹਿਲੇ ਗੁਰੂ ਸਨ ਜੋ ਥਾਂ-ਥਾਂ 'ਤੇ ਪੁੱਜੇ ਅਤੇ ਸਿੱਖੀ ਦੇ ਬੂਟੇ ਨੂੰ ਸਿੰਚਿਆ। ਇਕ ਅੰਦਾਜ਼ੇ ਮੁਤਾਬਕ ਆਪ ਜੀ ਨੇ ਤਿੰਨਾਂ ਦੌਰਿਆਂ ਵਿਚ ਤਕਰੀਬਨ ਪੰਜ ਹਜ਼ਾਰ ਮੀਲ ਸਫ਼ਰ ਕੀਤਾ। ਆਪ ਜੀ ਦੇ ਹੁਕਮਨਾਮਿਆਂ, ਜਿਨ੍ਹਾਂ ਦੀ ਗਿਣਤੀ ੩੦[1] ਦੇ ਕਰੀਬ ਹੈ, ਤੋਂ ਪਤਾ ਲੱਗਦਾ ਹੈ ਕਿ ਆਪ ਜੀ ਕਮ-ਗੋਸਨ, ਥੋੜ੍ਹੀ ਗੱਲ ਵਿਚ ਹੀ ਭਾਵ ਸਮਝਾ ਦਿੰਦੇ ਸਨ। ਹੱਥ ਦੀ ਲਿਖਤ ਉਨ੍ਹਾਂ ਦੀ ਪਕਿਆਈ ਦਰਸਾਂਦੀ ਹੈ। ਕੋਈ ਅੱਖਰ ਟੁੱਟਿਆ ਜਾਂ ਮਿਧਿਆ ਨਹੀਂ ਸੀ ਹੁੰਦਾ। ਰਵਾਨੀ ਬਹੁਤ ਸੀ। ਸਪੱਸ਼ਟਤਾ ਉਨ੍ਹਾਂ ਦੇ ਸੁਭਾਅ ਦਾ ਅੰਗ ਲੱਗਦਾ ਹੈ। ਸਦਾ ਸੰਗਤ ਦਾ ਭਲਾ ਮੰਗਦੇ। ਰੋਜ਼ਗਾਰ ਵਿਚ ਬਰਕਤ ਦੀ ਅਸੀਸ ਦਿੰਦੇ।

ਹਮੇਸ਼ਾ ਹੁਕਮਨਾਮੇ ਦੇ ਉਤੇ 'ਗੁਰ ਸਤਿਗੁਰ' ਲਿਖਦੇ। ਸੇਵਾਦਾਸ ਦੀਆਂ ਪਰਚੀਆਂ ਵਿਚ ਲਿਖਿਆ ਹੈ ਕਿ 'ਗੋਬਿੰਦ ਕੇ ਰਸ ਬਿਨਾ ਇਨ ਕਉ (ਗੁਰੂ ਤੇਗ਼ ਬਹਾਦਰ ਜੀ) ਅਉਰੇ ਰਸ ਸੁਆਦ ਕੋਊ ਨ ਦੇਵੇ ਜਗਤ ਕੀ ਕਿਸੀ ਪਦਾਰਥ ਦਾ।'

ਭਗਤੀ ਦੀ ਆਖ਼ਰੀ ਚੋਟੀ ਵੀ ਛੂਹ ਕੇ ਦੱਸੀ। ਉਨ੍ਹਾਂ ਦਾ ਸਾਰਾ ਜੀਵਨ ਹੀ ਅਛੋਹ ਸਿੱਖਰਾਂ ਦੀ ਸਾਖੀ ਹੈ। 'ਭਗਤ ਨਵੈ ਪਰਕਾਰ' ਗੁਰੂ ਅਰਜਨ ਦੇਵ ਜੀ ਨੇ ਸ੍ਰੀ ਰਾਗ ਵਿਚ ਦਰਸਾਈ ਹੈ। 'ਸਰਵਨੀ ਸੁਨਣਾ', 'ਹਰਿ ਕੀਰਤਨ ਸਾਧ ਸੰਗਤ', 'ਸਿਮਰਉ ਸਿਮਰਿ', 'ਪਾਵ-ਮਲੋਵਾ', 'ਹਰਿ ਕੀ ਪੂਜਾ', 'ਬੰਦਉ ਬਾਰਿ ਬਾਰਿ', 'ਦਾਸਨਿਦਾਸਾ' ਅਤੇ 'ਤੂੰ ਮੇਰਾ ਬੰਧਪ, ਤੂੰ ਮੇਰਾ ਭ੍ਰਾਤਾ' ਅੱਠ ਪ੍ਰਕਾਰ ਦੀ ਹੈ। ਸਰਵਨ, ਕੀਰਤਨ, ਸਿਮਰਨ, ਪੱਗ-ਸੇਵਨ ਅਰਚਨਾ, ਬੰਦਨਾ, ਦਾਸ ਭਾਵ ਤੇ ਮੈਤਰੀ ਭਾਵ। ਪਰ ਸਭ ਤੋਂ ਉਤੇ ਹੈ **ਸਰਬੰਸ ਕੀਜੈ ਅਪੁਨਾ ਵਾਰੈ। ਆਤਮ ਨਿਵੇਦਨ**। ਇਹ ਪਹਿਲੇ ਅੱਠਾਂ ਪ੍ਰਕਾਰਾਂ ਦੀ ਭਗਤੀ ਸਿੱਖੀ ਘਰ ਵਿਚ ਆਪਾ ਤਿਆਗ, ਆਤਮ ਨਿਵੇਦਨ ਅਤੇ ਕੁਰਬਾਨ ਹੋਣ ਦੀ ਤਿਆਰੀ ਹੈ। ਗੁਰੂ ਤੇਗ਼ ਬਹਾਦਰ ਜੀ ਨੇ 'ਸਰਬੰਸ ਦੀਜੈ ਅਪੁਨਾ ਵਾਰੈ' ਦਾ ਪ੍ਰਤੱਖ ਰੂਪ ਦੇ ਕੇ ਭਗਤੀ ਦੇ ਸਿਖਰ ਨੂੰ ਛੋਹਿਆ। ਬਾਬਾ ਬਕਾਲਾ ਵਿਚ ਕੀਤੀ ਬਹੁ ਪ੍ਰਕਾਰ ਦੀ ਭਗਤੀ ਨੂੰ ਸੀਸ ਦੇ ਕੇ ਪ੍ਰਵਾਨ ਚੜ੍ਹਾਇਆਂ। ਫਿਰ ਸੱਚਮੁੱਚ ਹੀ ਸਰਬੰਸ ਵਾਰਿਆ। ਆਪ ਸ਼ਹੀਦ, ਪਤਨੀ ਮਾਤਾ ਗੁਜਰੀ ਸ਼ਹੀਦ, ਪੁੱਤਰ ਗੁਰੂ ਗੋਬਿੰਦ ਸਿੰਘ ਸ਼ਹੀਦ, ਪੋਤਰੇ ਚਾਰੇ ਸਾਹਿਬਜ਼ਾਦੇ ਸ਼ਹੀਦ, ਭੈਣ ਦੇ ਪੰਜੇ ਭਰਾ ਸ਼ਹੀਦ ਅਤੇ ਹੋਰ ਅਨੇਕਾਂ ਨਿਕਟਵਰਤੀ ਸ਼ਹੀਦੀਆਂ ਪਾਉਂਦੇ

**ਏਕ ਭਗਤਿ ਭਗਵਾਨ**

---

1. ਜਗਦੇਉ ਰਾਮ ਦਾਸ ਸੰਗਤਿ ਦੇ ਨਾਂ - ੩
ਸਰਦੇਵ ਦੀ ਸੰਗਤਿ ਦੇ ਨਾਂ - ੧
ਪੂਟਣ ਸ਼ੇਖ ਫ਼ਰੀਦ ਕੀ ਸੰਗਤਿ ਦੇ ਨਾਂ - ੬
ਪਟਨੇ ਦੀ ਸੰਗਤਿ ਦੇ ਨਾਂ - ੮
ਬਨਾਰਸ ਦੀ ਸੰਗਤਿ ਦੇ ਨਾਂ - ੧੧
ਮਿਰਜ਼ਾਪੁਰ ਦੀ ਸੰਗਤਿ ਦੇ ਨਾਂ - ੧

ਰਹੇ। ਮੈਥਲੀ ਸ਼ਰਨ ਗੁਪਤ ਨੇ ਗੁਰੂ ਤੇਗ਼ ਬਹਾਦਰ ਨਾਂ ਦੀ ਕਵਿਤਾ ਹੇਠਾਂ ਖ਼ੂਬ ਲਿਖਿਆ ਹੈ :

ਤੇਗ਼ ਬਹਾਦਰ, ਹਾਂ, ਵੇ ਹੀ ਥੇ
ਪੰਚਾਮ੍ਰਤ ਸਰ ਕੇ ਅਰਵਿੰਦ।[1]
ਤੇਗ਼ ਬਹਾਦਰ, ਹਾਂ, ਵੇ ਹੀ ਥੇ,
ਜਿਨ ਸੈ ਜਨਮੇਂ ਗੁਰੂ ਗੋਬਿੰਦ।
ਤੇਗ਼ ਬਹਾਦਰ, ਹਾਂ, ਵੇ ਹੀ ਥੇ,
ਭਾਰਤ ਕੀ ਮਾਈ ਕੇ ਲਾਲ।
ਤੇਗ਼ ਬਹਾਦਰ, ਹਾਂ, ਵੇ ਹੀ ਥੇ,
ਜਿਨ ਕਾ ਕੁਛ ਕਰ ਸਕਾ ਨਾ ਕਾਲ।

ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਨਾਲ ਹੀ ਇਸ ਪੁਸਤਕ ਦੀ ਸਮਾਪਤੀ ਕਰਦੇ ਹੋਏ ਲਿਖਣਾ ਹੈ ਕਿ ਗੁਰੂ ਤੇਗ਼ ਬਹਾਦਰ ਜੀ ਨੇ ਹੱਦ ਕਰ ਦਿੱਤੀ ਅਤੇ ਇਸ ਹੱਦ ਨੂੰ ਕੋਈ ਕਦੇ ਛੁਹ ਵੀ ਨਹੀਂ ਸਕੇਗਾ। ਇਤਿ ਜਿਨਿ ਕਰੀ।



1. ਆਪ ਜੀ ਦਾ ਜਨਮ-ਅਸਥਾਨ ਸ੍ਰੀ ਅੰਮ੍ਰਿਤਸਰ ਹੈ।